# ਸਿਰਜਣਾ

ਅਪਰੈਲ-ਜੂਨ 2017 (ਅੰਕ 184)

**April- June 2017**

ਸੰਪਾਦਕ: ਰਘਬੀਰ ਸਿੰਘ

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸੁਖਵੰਤ ਹੁੰਦਲ ਨਿੱਜੀ ਲਾਇਬ੍ਰੇਰੀ ਵਿੱਚੋਂ।

# ਸਿਰਜਣਾ

ਅਪਰੈਲ-ਜੂਨ 2017 (ਅੰਕ 184)

**April- June 2017**

**ਸੰਪਾਦਕ: ਰਘਬੀਰ ਸਿੰਘ**

ਇਹ ਪੀ ਡੀ ਐਫ ਫਾਈਲ ਸੁਖਵੰਤ ਹੁੰਦਲ ਨੇ ਆਪਣੇ ਪਿਤਾ ਸ਼ਿਵਦੇਵ ਸਿੰਘ ਹੁੰਦਲ ਅਤੇ ਮਾਤਾ ਹਰਬੰਸ ਕੌਰ ਹੁੰਦਲ ਦੀ ਯਾਦ ਵਿੱਚ ਤਿਆਰ ਕੀਤੀ।

ਸ੍ਰੋਤ: ਸੁਖਵੰਤ ਹੁੰਦਲ ਨਿੱਜੀ ਲਾਇਬ੍ਰੇਰੀ ਵਿੱਚੋਂ।

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign:

ਪਤਾ –Address:
1728, ਸੈਕਟਰ 43-ਬੀ,
ਚੰਡੀਗੜ੍ਹ - 160022

1728, Sector 43-B,
Chandigarh - 160022
India

ਤਾਰੀਕ –Date: 25-10-2014

# ਸਿਰਜਣਾ

**184**

**ਅਪਰੈਲ - ਜੂਨ 2017**



**ਸੰਪਾਦਕ : ਰਘਬੀਰ ਸਿੰਘ**

**Editor : Raghbir Singh**



**1728, ਸੈਕਟਰ 43-ਬੀ,**
**ਚੰਡੀਗੜ੍ਹ-160 043**
**ਫੋਨ : +91-172-2601693**



***SIRJANA***
*1728, Sector 43-B,*
*Chandigarh-160 043*
*INDIA*
*Phone : +91-172-2601693*
*E-mail :*
*raghbirssirjana@yahoo.com*





**Sirjana is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966**

Account Name
**SIRJANA**
Account Number:
**Current Account**
**00321100082130**
Bank-Branch
**Punjab & Sind Bank**
**17-C, Chandigarh**
IFSC Code:
**PSIB 0000032**


## ਇਸ ਅੰਕ ਵਿਚ




**ਟਾਈਟਲ ਚਿੱਤਰ : ਦੇਵ**

**ਚੰਦਾ-ਦਸ ਅੰਕ : ਦੇਸ : 400 ਰੁਪਏ, ਪੰਜ ਸਾਲ : 800 ਰੁਪਏ**
**ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 30 ਪੌਂਡ, 50 ਡਾਲਰ, ਪੰਜ ਸਾਲ : 60 ਪੌਂਡ, 100 ਡਾਲਰ**




## ਧਰਮ ਅਤੇ ਰਾਸ਼ਟਰਵਾਦ

ਢਾਈ ਦਹਾਕੇ ਪਹਿਲਾਂ ਜਦੋਂ ਭਾਰਤ ਅੰਦਰ ਨਵੀਆਂ ਆਰਥਿਕ ਨੀਤੀਆਂ ਸ਼ੁਰੂ ਕੀਤੀਆਂ ਗਈਆਂ ਸਨ ਤਾਂ ਅਵਾਮ ਦੇ ਚਿੱਤ-ਚੇਤੇ ਵੀ ਨਹੀਂ ਸੀ ਕਿ ਇਸ ਦਾ ਸਿੱਟਾ ਹਿੰਦੂ ਰਾਸ਼ਟਰਵਾਦੀਆਂ ਦੀ ਬੁਰਛਾਗਰਦ ਸਿਆਸਤ ਵਿਚ ਨਿਕਲਣਾ ਹੈ। ਉਸ ਵੇਲ਼ੇ ਦੀਆਂ ਕੁਝ ਸੰਜੀਦਾ ਤੇ ਸਪਸ਼ਟ ਆਵਾਜ਼ਾਂ ਨੇ ਭਾਵੇਂ ਇਸ ਨਵੇਂ ਅਤੇ ਦਰਪੇਸ਼ ਸਮੱਸਿਆਵਾਂ ਦੇ ਇਕੋ-ਇਕ ਦਰਸਾਏ ਜਾ ਰਹੇ ਹੱਲ ਬਾਬਤ ਚੇਤਨ ਜ਼ਰੂਰ ਕੀਤਾ ਸੀ, ਪਰ ਉਦੋਂ ਬਹੁਤਿਆਂ ਨੇ ਸ਼ਾਇਦ ਇਹ ਕਿਆਸ ਨਹੀਂ ਸੀ ਕੀਤਾ ਕਿ ਕਾਰਪੋਰੇਟ ਜਗਤ ਦੀਆਂ ਵਾਗਾਂ ਖੁੱਲ੍ਹਣ ਨਾਲ ਮੁਲਕ ਦੇ ਧਰਮ ਨਿਰਪੱਖ ਢਾਂਚੇ ਨੇ ਇਉਂ ਅਤੇ ਇੰਨੀ ਤੇਜ਼ੀ ਨਾਲ ਰਸਾਤਲ ਵੱਲ ਰਿੜ੍ਹ ਜਾਣਾ ਹੈ। ਫਿਰ ਤਾਂ ਜਿਵੇਂ ਜਿਵੇਂ ਕਾਰਪੋਰੇਟ ਜਗਤ ਮਜ਼ਬੂਤੀ ਫੜਦਾ ਗਿਆ, ਤਿਵੇਂ ਤਿਵੇਂ ਕੱਟੜਪੰਥੀਆਂ ਦੀ ਪਕੜ ਵੀ ਪੀਡੀ ਹੁੰਦੀ ਗਈ ਅਤੇ ਇਹ ਜੁਗਲਬੰਦੀ ਕੁਝ ਕੁ ਸਾਲਾਂ ਅੰਦਰ ਹੀ ਅਮਰ ਵੇਲ ਵਾਂਗ ਫੈਲ ਗਈ। ਧਨਾਢਾਂ ਅਤੇ ਕੱਟੜਪੰਥੀਆਂ ਦੀ ਚੜ੍ਹਤ ਤੇ ਜੁਗਲਬੰਦੀ ਦੀਆਂ ਜੜ੍ਹਾਂ ਫਰੋਲਣੀਆਂ ਹੋਣ ਤਾਂ ਵੰਡ ਤੋਂ ਪਹਿਲਾਂ ਦੇ ਵਕਤ ਉੱਤੇ ਉਡਦੀ ਜਿਹੀ ਨਜ਼ਰ ਮਾਰ ਲੈਣੀ ਕਾਫ਼ੀ ਹੋਵੇਗੀ। ਅੰਗਰੇਜ਼ਾਂ ਦੇ ਰਾਜ ਵੇਲੇ ਜਦੋਂ ਹੋਰ ਜਮਾਤਾਂ ਆਜ਼ਾਦੀ ਲਈ ਜੂਝ ਰਹੀਆਂ ਸਨ ਤਾਂ ਸਨਅਤਕਾਰ, ਕਾਰੋਬਾਰੀ ਅਤੇ ਹੋਰ ਪੜ੍ਹੇ-ਲਿਖੇ ਤਬਕੇ ਦੇ ਲੋਕ ਵੱਖ ਵੱਖ ਤਰ੍ਹਾਂ ਦੀਆਂ ਸਭਾਵਾਂ ਬਣਾ ਰਹੇ ਸਨ। ਉਦੋਂ ਵੀ ਅੰਗਰੇਜ਼ਾਂ ਨੇ ਕੱਟੜਵਾਦ ਨੂੰ ਹਵਾ ਦੇ ਕੇ ਆਜ਼ਾਦੀ ਦੀ ਲਹਿਰ ਨੂੰ ਸੰਨ੍ਹ ਲਾਉਣ ਬਾਰੇ ਸੋਚਿਆ ਸੀ ਅਤੇ ਉਹ ਬਹੁਤ ਹੱਦ ਤਕ ਕਾਮਯਾਬ ਵੀ ਰਹੇ ਸਨ।

ਫਿਰ 20ਵੀਂ ਸਦੀ ਦੇ ਆਰੰਭ ਵਿਚ ਜਿਉਂ ਜਿਉਂ ਆਜ਼ਾਦੀ ਦੀ ਲੜਾਈ ਤਿੱਖੀ ਹੋਈ, ਉਸੇ ਤਰ੍ਹਾਂ ਕੱਟੜਵਾਦ ਦਾ ਜਾਲ਼ ਵਿਛਦਾ ਰਿਹਾ। ਆਜ਼ਾਦੀ ਤੋਂ ਬਾਅਦ ਵੀ ਕੱਟੜਵਾਦ ਦਾ ਜ਼ਹਿਰ ਫੈਲਣ ਦਾ ਇਹ ਸਿਲਸਿਲਾ ਧੀਮਾ ਨਹੀਂ ਪਿਆ ਅਤੇ ਨਵੀਆਂ ਆਰਥਿਕ ਨੀਤੀਆਂ ਆਰੰਭ ਹੋਣ ਨਾਲ ਕਾਰਪੋਰੇਟ ਜਗਤ ਦੀਆਂ ਪੰਜੇ ਉਂਗਲ਼ਾਂ ਘਿਉ ਵਿਚ ਪੈ ਗਈਆਂ। ਜੇ ਸਿਆਸੀ ਖੇਤਰ ਬਾਰੇ ਵੀ ਪੁਣ-ਛਾਣ ਕੀਤੀ ਜਾਵੇ ਤਾਂ ਸਪਸ਼ਟ ਨਿਤਾਰਾ ਹੋ ਜਾਂਦਾ ਹੈ। ਰਾਮ ਰਥ ਦੀਆਂ ਲਹਿਰਾਂ ਉੱਤੇ ਸਵਾਰ ਭਾਰਤੀ ਜਨਤਾ ਪਾਰਟੀ ਇਹ ਨੀਤੀਆਂ ਆਉਣ (1991) ਤੋਂ ਅਗਲੇ ਹੀ ਸਾਲ (1992) ਅਯੁੱਧਿਆ ਵਿਚ ਬਾਬਰੀ ਮਸਜਿਦ ਢਾਹ ਦਿੰਦੀ ਹੈ, ਤੇ ਫਿਰ ਅਗਲੇ ਮਹਿਜ਼ ਚਾਰ ਸਾਲਾਂ ਬਾਅਦ ਹੀ ਕੇਂਦਰ ਵਿਚ ਸਰਕਾਰ ਬਣਾਉਣ ਦੀ ਮੁੱਖ ਦਾਅਵੇਦਾਰ ਬਣ ਜਾਂਦੀ ਹੈ। 2002 ਵਾਲ਼ਾ ਗੁਜਰਾਤ ਕਤਲੇਆਮ ਇਸ ਲੜੀ ਵਿਚ ਦੂਜੀ ਕੜੀ ਵਜੋਂ ਜੁੜਦਾ ਹੈ, ਜਿਸ ਤੋਂ ਇਸ ਅਖੌਤੀ ਉਦਾਰਵਾਦੀ ਉਛਾੜ ਦਾ ਅਸਲ ਰੰਗ ਦਿਸਣਾ ਸ਼ੁਰੂ ਹੁੰਦਾ ਹੈ। ਸਿੱਟੇ ਵਜੋਂ ਤਕਰੀਬਨ ਇਕ ਦਹਾਕੇ ਦੇ ਵਕਫ਼ੇ ਬਾਅਦ ਪੂਰਨ ਬਹੁਮਤ ਵਾਲੀ ਸੱਜੀ ਸਰਕਾਰ ਕੇਂਦਰ ਵਿਚ ਬਣਦੀ ਹੈ। ਇਸ ਸਮੇਂ ਦੌਰਾਨ ਵੀ ਕੱਟੜਪੰਥੀਆਂ ਅਤੇ ਕਾਰਪੋਰੇਟ ਜਗਤ ਦੀ ਜੁਗਲਬੰਦੀ ਸਪਸ਼ਟ ਦੇਖੀ ਜਾ ਸਕਦੀ ਹੈ। ਸੰਨ 2014 ਵਾਲੀਆਂ ਆਮ ਚੋਣਾਂ ਤੋਂ ਚਿਰ ਪਹਿਲਾਂ ਕਾਰਪੋਰੇਟ ਜਗਤ ਨੇ ਆਪਣੇ ਪੱਤੇ ਨਸ਼ਰ ਕਰ ਦਿੱਤੇ ਸਨ।

ਪੂਰਾ ਇਕ ਸਾਲ ਪਹਿਲਾਂ, ਇਨ੍ਹਾਂ ਹੀ ਸਫ਼ਿਆਂ ਉੱਤੇ 'ਦੇਸ਼ ਭਗਤੀ ਬਨਾਮ ਦੇਸ਼ ਧ੍ਰੋਹ' ਬਾਬਤ ਚਰਚਾ ਕਰਦਿਆਂ ਕੱਟੜਪੰਥੀਆਂ ਦੀ ਸਰਕਾਰ ਦੀ ਕਾਇਮੀ ਤੋਂ ਬਾਅਦ, ਭਿਅੰਕਰ ਬਣ ਰਹੇ ਹਾਲਾਤ ਦੇ ਮੱਦੇਨਜ਼ਰ, ਉਨ੍ਹਾਂ ਤਾਕਤਾਂ ਦੀ ਸ਼ਨਾਖ਼ਤ ਕਰਨ ਦਾ ਹੋਕਾ ਦਿੱਤਾ ਗਿਆ ਸੀ ਜੋ ਇਸ

ਬੁਰਛਾਗਰਦ ਸਿਆਸਤ ਨੂੰ ਠੱਲ੍ਹ ਸਕਣ ਦੇ ਸਮਰੱਥ ਹੋ ਸਕਣ, ਪਰ ਹਾਲ ਹੀ ਵਿਚ ਆਏ ਵਿਧਾਨ ਸਭਾ, ਖਾਸ ਕਰ ਕੇ ਉਤਰ ਪ੍ਰਦੇਸ਼ ਵਿਧਾਨ ਸਭਾ ਦੇ ਚੋਣ ਨਤੀਜਿਆਂ ਨੇ ਸਾਰੇ ਖ਼ਦਸ਼ੇ ਸੱਚ ਕਰ ਦਿਖਾਏ ਹਨ। ਭਾਰਤੀ ਜਨਤਾ ਪਾਰਟੀ ਨੇ ਲੋਕ ਸਭਾ ਚੋਣਾਂ ਵਾਂਗ ਇਹ ਵਿਧਾਨ ਸਭਾ ਚੋਣਾਂ ਵੀ ਭਾਵੇਂ ਵਿਕਾਸ ਦੇ ਓਹਲੇ ਹੇਠ ਲੜੀਆਂ, ਪਰ ਜਿਸ ਤਰ੍ਹਾਂ ਯੋਗੀ ਅਦਿਤਿਆਨਾਥ ਨੂੰ ਸੂਬੇ ਦਾ ਮੁੱਖ ਮੰਤਰੀ ਥਾਪਿਆ ਜਾਂ ਥੋਪਿਆ ਗਿਆ, ਉਸ ਨੇ ਸੱਤਾਧਾਰੀਆਂ ਦੇ ਅਸਲ ਦਾਈਏ ਦੇ ਦਰਸ਼ਨ ਕਰਵਾ ਦਿੱਤੇ ਹਨ। ਇਸ ਧਿਰ ਵੱਲੋਂ ਕੱਲ੍ਹ ਤਕ ਕਥਿਤ ਨਕਲੀ ਧਰਮ ਨਿਰਪੱਖਤਾ ਬਾਰੇ ਕੀਤੀ ਜਾ ਰਹੀ ਚਰਚਾ, ਹੁਣ ਹਿੰਦੂ ਰਾਸ਼ਟਰਵਾਦ ਉੱਤੇ ਆਣ ਟਿਕੀ ਹੈ। ਹਿੰਦੂ ਫਿਰਕਾਪ੍ਰਸਤ ਕਹੇ ਜਾਣ ਵਾਲ਼ਾ ਤੌਖ਼ਲਾ ਹੁਣ ਇਸ ਧਿਰ ਲਈ ਬੇਮਾਇਨਾ ਹੋ ਗਿਆ ਹੈ। ਪਹਿਲਾਂ-ਪਹਿਲ ਇਸ ਨੇ ਨਕਲੀ ਧਰਮ ਨਿਰਪੱਖਤਾ ਦਾ ਮਸਲਾ ਉਭਾਰ ਕੇ ਲੋਕ ਰਾਏ ਨੂੰ ਮੋਛੇ ਲਾਉਣ ਦਾ ਯਤਨ ਕੀਤਾ। ਹੁਣ ਮੋਦੀ ਤੋਂ ਬਾਅਦ ਯੋਗੀ ਨੇ ਵੀ ਠੋਕ ਵਜਾ ਕੇ ਕਹਿ ਦਿੱਤਾ ਹੈ ਕਿ ਉਹ ਹਿੰਦੂ ਹੈ ਅਤੇ ਰਾਸ਼ਟਰਵਾਦੀ ਵੀ ਹੈ, ਇਸ ਲਈ ਹਿੰਦੂ ਰਾਸ਼ਟਰਵਾਦੀ ਹੋਣਾ ਕੋਈ ਮਿਹਣਾ ਨਹੀਂ। ਇਤਿਹਾਸ ਨਵੇਂ ਸਿਰਿਉਂ ਲਿਖਣ-ਲਿਖਵਾਉਣ ਦੀਆਂ ਗੱਲਾਂ ਤਾਂ ਤਿੰਨ ਸਾਲ ਪਹਿਲਾਂ ਸਰਕਾਰ ਬਣਦਿਆਂ ਹੀ ਚੱਲ ਪਈਆਂ ਸਨ। ਆਰ.ਐੱਸ.ਐੱਸ. ਪ੍ਰਚਾਰਕ ਦੀ ਪ੍ਰਧਾਨ ਮੰਤਰੀ ਵਜੋਂ ਤਾਜਪੋਸ਼ੀ ਤੋਂ ਬਾਅਦ ਕੀ ਮੁੱਖ ਮੰਤਰੀ ਤੇ ਕੀ ਰਾਜਪਾਲ, ਕੀ ਵੱਖ ਵੱਖ ਸੰਸਥਾਵਾਂ ਤੇ ਅਦਾਰਿਆਂ ਦੇ ਮੁਖੀ ਤੇ ਕੀ ਮੈਂਬਰ; ਸਭ ਭੁਗਤਾਣ ਆਰ.ਐੱਸ.ਐੱਸ. ਦੇ ਖਾਤੇ ਵਿਚੋਂ ਹੀ ਹੋ ਰਿਹਾ ਹੈ। ਇਸ ਪ੍ਰਸੰਗ ਵਿਚ ਇਕ ਖ਼ਤਰਨਾਕ ਨੁਕਤਾ ਹੋਰ ਜੁੜ ਰਿਹਾ ਹੈ। ਕੱਟੜਵਾਦ ਕਾਰਨ ਹੋਰ ਤਬਕਿਆਂ ਅੰਦਰ ਜਿਹੜਾ ਖ਼ੌਫ਼ ਘਰ ਕਰ ਰਿਹਾ ਹੈ, ਉਸ ਦਾ ਰਾਹ ਬਰਾਬਰ ਦੇ ਕੱਟੜਵਾਦ ਵੱਲ ਹੀ ਖੁੱਲ੍ਹਦਾ ਹੈ। ਹਰ ਕੱਟੜ ਜਮਾਤ ਕਿਸੇ ਦੂਜੀ ਕੱਟੜ ਜਮਾਤ ਦੀ ਭਾਵੇਂ ਕਿੰਨੀ ਵੀ ਮੁਖ਼ਾਲਿਫ਼ ਕਿਉਂ ਨਾ ਹੋਵੇ, ਇਹ ਧਿਰਾਂ ਸਦਾ ਹੀ ਇਕ ਦੂਜੇ ਦੀਆਂ ਪੂਰਕ ਹੁੰਦੀਆਂ ਹਨ। ਇਹ ਰਾਹ ਹੁਣ ਮੁਲਕ ਨੂੰ ਕਿਸ ਪਾਸੇ ਲੈ ਕੇ ਜਾਵੇਗਾ, ਇਸ ਬਾਰੇ ਕਿਸੇ ਨੂੰ ਕੋਈ ਭੁਲੇਖਾ ਨਹੀਂ ਰਹਿਣਾ ਚਾਹੀਦਾ।

ਹੁਣ ਮਸਲਾ ਇਸ ਸਿਆਸਤ ਦੇ ਟਾਕਰੇ ਦਾ ਹੈ। ਸਭ ਰਵਾਇਤੀ ਧਿਰਾਂ ਦਾ ਸਾਰਾ ਜ਼ੋਰ ਹੁਣ ਸਿਆਸੀ ਏਕੇ ਉੱਤੇ ਲੱਗਾ ਹੋਇਆ ਹੈ। ਠੀਕ ਹੈ ਕਿ ਹਰ ਮੋਰੀ ਮੁੰਦੀ ਜਾਣੀ ਚਾਹੀਦੀ ਹੈ, ਪਰ ਇੱਥੇ ਹੀ ਇਹ ਧਿਰਾਂ ਖ਼ਤਾ ਖਾ ਰਹੀਆਂ ਹਨ। ਅੱਜ ਦੀ ਤਾਰੀਖ਼ ਵਿਚ ਮੋਦੀ ਅਤੇ ਉਸ ਦੀ ਧਾਰਾ ਨੇ ਸਿਆਸੀ ਪਿੜ ਅੰਦਰ ਉਹ ਥਾਂ ਹਥਿਆ ਲਈ ਹੋਈ ਹੈ ਜਿੱਥੇ ਧਰਮ ਨਿਰਪੱਖ ਤੱਤ ਡਟ ਕੇ ਪਹਿਰਾ ਨਹੀਂ ਦੇ ਸਕੇ। ਹੁਣ ਮਸਲਾ ਮੋਦੀ ਜਾਂ ਉਸ ਦੀ ਧਾਰਾ ਦੀ ਵਕਤੀ ਮੁਖ਼ਾਲਫ਼ਤ ਦਾ ਨਹੀਂ, ਇਸ ਧਾਰਾ ਦੇ ਸਰੋਤਾਂ ਨੂੰ ਨੱਕਾ ਲਾਉਣ ਦਾ ਹੈ। ਇਹ ਨੱਕਾ ਨਵੇਂ ਸਿਰਿਉਂ ਪਹਿਲਕਦਮੀ ਅਤੇ ਉਸ ਊਰਜਾ ਨਾਲ ਹੀ ਲਾਇਆ ਜਾ ਸਕਦਾ ਹੈ ਜਿਸ ਦਾ ਜਲੌਅ ਲੋਕ ਅਕਸਰ ਸਿਆਸੀ ਪਿੜਾਂ ਅੰਦਰ ਦੇਖਦੇ ਰਹੇ ਹਨ। ਬੇਸ਼ੱਕ, ਅਜਿਹੀ ਸਿਆਸੀ ਊਰਜਾ ਫ਼ਿਲਹਾਲ ਕਿਧਰੇ ਨਜ਼ਰੀਂ ਨਹੀਂ ਪੈ ਰਹੀ, ਸ਼ਾਇਦ ਇਸੇ ਕਰ ਕੇ ਸਾਹਿਤਕ-ਸਭਿਆਚਾਰਕ ਕਾਮਿਆਂ ਦਾ ਕਾਰਜ ਵੀ ਮੁਕਾਬਲਤਨ ਔਖਾ ਹੋਇਆ ਪਿਆ ਹੈ, ਕਿਉਂਕਿ ਅਜਿਹੇ ਕਾਰਜਾਂ ਦੀ ਬੁਲੰਦੀ ਦਾ ਨਾੜੂਆ, ਸਿਆਸੀ ਸਰਗਰਮੀ ਨਾਲ ਜੁੜਿਆ ਹੁੰਦਾ ਹੈ। ਖੈਰ! ਅੱਜ ਜਦੋਂ ਸਮੁੱਚੇ ਸੰਸਾਰ ਦੇ ਗਲੋਬਲੀ ਪਿੰਡ ਵਿਚ ਵਟਣ ਦੇ ਦਾਅਵੇ ਹੋ ਰਹੇ ਹਨ, ਭਾਵ ਸੰਸਾਰ ਦਾ ਹਰ ਜੀਅ ਇਕ-ਦੂਜੇ ਦੇ ਨੇੜੇ ਆ ਰਿਹਾ ਹੈ, ਤਾਂ ਵੱਡਾ ਸਵਾਲ ਇਹੀ ਹੈ ਕਿ ਮੰਡੀ ਚਲਾ ਰਹੇ ਲੋਕਾਂ ਵੱਲੋਂ ਵਿਕਾਸ ਰਾਹੀਂ ਸੱਤਾ ਹਾਸਲ ਕਰਨ ਦਾ ਜੋ ਭਰਮ ਸਿਰਜ ਦਿੱਤਾ ਗਿਆ ਹੈ, ਉਸ ਨੂੰ ਵੰਗਾਰ ਕਿਸ ਤਰ੍ਹਾਂ ਦਿੱਤੀ ਜਾਵੇ? ਅੱਜ ਜੋ ਵੀ ਹਾਲਾਤ ਹਨ, ਇਸ ਮਰਜ਼ ਦੀਆਂ ਪਰਤਾਂ ਖੋਲ੍ਹਣ ਦੀ ਜ਼ਿੰਮੇਵਾਰੀ ਵਿਦਵਾਨਾਂ ਤੇ ਸੂਝਵਾਨਾਂ ਉੱਤੇ ਹੀ ਹੈ ਅਤੇ ਪੰਜਾਬੀ ਕਲਮਕਾਰਾਂ ਦੀ ਜਮਾਤ ਵੀ ਇਸ ਵਰਗ ਵਿਚ ਹੀ ਆਉਂਦੀ ਹੈ। ਹੁਣ ਇਹ ਦੇਖਣਾ ਬਾਕੀ ਹੈ ਕਿ ਵਿਦਵਾਨਾਂ ਦੇ ਵਿਚਾਰ, ਕਾਫ਼ਲੇ ਦਾ ਰੂਪ ਕਦੋਂ ਵਟਾਉਂਦੇ ਹਨ। 000



## ਪਿਆਰ ਦੇ ਧਾਗੇ: ਕੁਝ ਸੱਜਰੀਆਂ ਕਵਿਤਾਵਾਂ: ਗੁਰਪ੍ਰੀਤ

-1-

ਸ਼ਬਦ
ਉਛਾਲਦਾ ਹੈ ਮੈਨੂੰ
ਹਵਾ 'ਚ ਗੇਂਦ ਵਾਂਙ
ਤੇ ਬੁੱਚ ਲੈਂਦਾ ਹੈ।

-2-

ਮੇਰੇ 'ਚ ਮੈਂ ਰਹੇ
ਤੇ ਤੇਰੇ 'ਚ ਤੂੰ
ਮਿਲਣ ਦਾ ਸੁਆਦ
ਫਿਰ ਹੀ ਆਉਂਦਾ ਹੈ।

-3-

ਵਾਇਦੇ
ਗੁੰਮ ਹੋ ਜਾਂਦੇ ਨੇ
ਚਾਬੀਆਂ ਦੀ ਤਰ੍ਹਾਂ
ਹੋਰ ਮੈਂ ਕੀ ਆਖਾਂ।

-4-

ਸਹਿਜ ਹਾਂ
ਮੈਂ ਅੱਜ ਕਿੰਨਾ
ਕੋਈ ਬੇਚੈਨੀ ਨਹੀਂ
ਮੇਰੇ ਅੰਦਰ ਬਾਹਰ
ਕਮਾਲ ਹੈ!
ਕੀ ਮੈਂ, ਮੈਂ ਹੀ ਹਾਂ
ਜਾਂ ਕੋਈ ਹੋਰ

-5-

ਹੋਰ
ਕੌਣ ਹੁੰਦਾ ਹੈ
ਤੇਰੇ ਬਹਾਨੇ
ਮਾਰਦਾ ਹਾਂ

-6-

ਜ਼ਿੰਦਗੀ
ਹੋਰ ਕਿਹੜੇ ਕੰਮ ਆਉਂਦੀ ਹੈ
ਜਿਉਣ ਤੋਂ ਬਿਨਾਂ
ਮੈਂ ਅਕਸਰ

ਇਹਦੀਆਂ ਗੱਲਾਂ 'ਚ ਆ ਜਾਂਦਾ ਹਾਂ।

-7-

ਆਦਮੀ
ਅਕਾਸ਼ ਵੱਲ ਉਂਗਲ ਕਰਦਾ ਹੈ
ਔਰਤ
ਆਪਣੀ ਅੰਦਰਲੀ ਧਰਤੀ ਨੂੰ
ਕਲਾਵੇ 'ਚ ਭਰ ਲੈਂਦੀ ਹੈ।

-8-

ਪਿਆਰ ਦੇ ਧਾਗੇ ਪਾ
ਉਹ ਬੁਣਦੀ ਹੈ ਧਰਤੀ
ਇੱਥੋਂ ਹੀ ਦਿਸਦਾ ਹੈ ਆਕਾਸ਼
ਉਹਦੀ ਉਡਾਣ
ਮੇਰੇ ਤੋਂ ਅੱਗੇ ਹੁੰਦੀ ਹੈ, ਸਦਾ ਹੀ।

-9-

ਵੰਝ ਤੇ ਸੰਝ ਵਿਚ
ਕਿੰਨਾ ਗਹਿਰਾ ਰਿਸ਼ਤਾ ਹੈ
ਦੋਹਾਂ ਵਿਚ
ਚੁੱਪ ਵੀ ਹੈ ਤੇ ਖਣਕ ਵੀ।

-10-

ਪਤਾ ਨਹੀਂ
ਕਿਹੋ ਜਿਹਾ ਦਿਸਦਾ ਹਾਂ ਤੈਨੂੰ
ਤੇਰੀ ਸੰਗਤ ਦਾ ਰੰਦਾ
ਮੈਨੂੰ ਛਿੱਲ ਛਿੱਲ ਕੇ
ਕੂਲਾ ਮੁਲਾਇਮ ਬਣਾ ਰਿਹਾ ਹੈ।

-11-

ਚੁੱਪ
ਵੱਲ ਜਾ ਰਿਹਾਂ ਇਉਂ
ਆਪਣੇ ਆਲ੍ਹਣਿਆਂ ਵੰਨੀਂ ਪੰਖੀ ਜਿਉਂ।

-12-

ਆਖਰੀ ਦਿਨ
ਸੀ ਕੱਲ੍ਹ ਮੇਰਾ
ਤੇ ਅੱਜ ਪਹਿਲਾ
ਨਵੀਂ ਸ਼ੁਰੂਆਤ ਕਿਤੋਂ ਵੀ
ਕਦੋਂ ਵੀ ਕੀਤੀ ਜਾ ਸਕਦੀ ਹੈ। 000

***(ਸੁਖਨ ਨਿਵਾਸ, ਵਾਰਡ 2, ਸ਼ਰਮਾ ਸਟਰੀਟ, ਲਿੰਕ ਰੋਡ, ਮਾਨਸਾ - ਫੋਨ: 98723-75898)***



# ਮਲਵਿੰਦਰ ਦੀਆਂ ਕਵਿਤਾਵਾਂ

## ਓਪਰਾ ਘਰ

ਅਜੇ ਵੀ ਜਿੱਥੇ ਚੋਂਦੀਆਂ ਨੇ
ਮੀਂਹ 'ਚ ਛੱਤਾਂ
ਗਿੱਲੇ ਬਾਲਣ ਦੇ ਧੂੰਏ ਨਾਲ
ਸਿੰਝਦੀ ਹੈ ਮਾਂ

ਅਜੇ ਵੀ ਜਿੱਥੇ ਚੁੱਲ੍ਹਿਆਂ 'ਚ
ਬਲ਼ਦੀ ਅੱਗ
ਨਿਆਣਿਆਂ ਨੂੰ ਧਰਵਾਸ ਦਿੰਦੀ ਹੈ

ਕਿਰਤੀ ਬਾਪ ਦਾ ਬੋਝਾ
ਸਿੱਕਿਆਂ ਦੀ ਛਣਕਾਰ ਤੋਂ
ਸੱਖਣਾ ਹੈ

ਅਜੇ ਵੀ ਜਿੱਥੇ ਧੀ
ਕੋਠੇ ਜਿੱਡਾ ਹਉਕਾ ਬਣ ਜਾਂਦੀ ਹੈ

ਅਜੇ ਵੀ ਜਿੱਥੇ ਤੰਗੀਆਂ ਦਾ
ਲੁਤਫ਼ ਉਠਾਉਂਦੇ ਨੇ ਲੋਕ

ਭੁੱਖੇ ਢਿੱਡਾਂ ਤੇ ਨੰਗੇ ਜਿਸਮਾਂ 'ਚੋਂ
ਹਾਸ-ਵਿਅੰਗ ਪੈਦਾ ਕਰਨ ਦਾ
ਹੁਨਰ ਜਾਣਦੇ ਨੇ
ਅਜੇ ਵੀ ਜਿੱਥੇ ਜ਼ਿੰਦਗੀ ਨੇ
ਦਸਤਕ ਨਹੀਂ ਦਿੱਤੀ

ਮੁੜ੍ਹਕੇ ਦਾ ਮੁੱਲ ਨਹੀਂ ਪਿਆ
ਹੱਕਾਂ ਨੂੰ ਬੂਰ ਨਹੀਂ ਪਿਆ

ਕੱਚੇ ਵਿਹੜੇ 'ਚ ਉੱਗੀ ਧਰੇਕ ਵਾਲੇ
ਉਹ ਘਰ ਮੈਨੂੰ ਆਪਣੇ ਲੱਗਦੇ ਹਨ

ਮੈਂ ਇਕ ਓਪਰੇ ਘਰ 'ਚ ਰਹਿ ਰਿਹਾ ਹਾਂ।

## ਗੱਲਾਂ

ਗੱਲਾਂ ਜਿੰਨ੍ਹਾਂ ਦੇ
ਨਕਸ਼ ਨਾ ਹੁੰਦੇ, ਆਕਾਰ ਨਾ ਹੁੰਦੇ
ਸ਼ਬਦ-ਕੋਸ਼ ਤੋਂ ਵੱਖਰੇ ਅਰਥ ਪਰ ਹੁੰਦੇ

ਜਿੰਨ੍ਹਾਂ 'ਚ ਜੀਵਨ ਧੜਕਦਾ
ਕੁਦਰਤ ਨੱਚਦੀ, ਬੇਪ੍ਰਵਾਹੀ ਹੇਕ ਲਾਉਂਦੀ

ਵਿਸਰੀਆਂ ਰਹਿੰਦੀਆਂ ਉਮਰਾਂ
ਚੇਤਿਆਂ 'ਚੋਂ ਬਾਹਰ ਹੋ ਜਾਂਦੇ- ਫ਼ਿਕਰ, ਸੰਸੇ, ਝੋਰੇ
ਤੇ ਉਹ ਖ਼ਿਆਲ ਸਾਰੇ, ਹੋਂਦ ਸਾਡੀ ਨਿਖਾਰਦੇ

ਗੱਲਾਂ ਜਿੰਨ੍ਹਾਂ ਦਾ ਭੂਗੋਲ ਨਾ ਹੁੰਦਾ
ਇਤਿਹਾਸ ਨਾ ਹੁੰਦਾ, ਭਵਿੱਖ ਨਾ ਹੁੰਦਾ
ਮਹਿਕਾ ਜਾਂਦੀਆਂ, ਟੁਣਕਾ ਜਾਂਦੀਆਂ
ਪਲ ਬੀਤ ਰਿਹਾ।

## ਨਵੀਂ ਆਸ

ਥੱਕੇ ਹਾਰੇ ਜਿਸਮਾਂ ਕੋਲ਼
ਹਰ ਵੇਲ਼ੇ ਸੋਚਦੇ ਰਹਿਣ ਦੀ, ਵਿਹਲ ਨਾ ਹੁੰਦੀ

ਸੋਚ ਵਿਹੂਣੇ, ਕਿਰਤ 'ਚ ਮਸਰੂਫ ਰਹਿੰਦੇ
ਸੋਸ਼ਿਤ ਛਿਣਾਂ ਦਾ ਦਰਦ, ਨੰਗੇ ਧੜ ਸਹਿੰਦੇ
ਮੁੜ੍ਹਕੇ ਭਿੱਜਿਆਂ ਕੋਲ਼, ਜਦ ਕਦੀ ਆਉਂਦੀ ਸੋਚ
ਬਗ਼ਾਵਤੀ ਪੈੜਾਂ ਲੈ ਆਉਂਦੀ

ਵਿਦਰੋਹੀ ਬੋਲ ਗੂੰਜਦੇ
ਸੱਤਾ ਦੇ ਮੱਥੇ ਆਉਂਦੀ ਤ੍ਰੇਲ਼ੀ
ਨਵੀਂ ਸੋਚ, ਨਵੀਂ ਆਸ- ਲੈਂਦੀ ਅੰਗੜਾਈ
ਉਂਝ ਥੱਕੇ ਹਾਰੇ ਜਿਸਮਾਂ ਕੋਲ਼...।

## ਕਿਹੋ ਜਿਹਾ ਇਹ ਦਿਨ ਚੜ੍ਹਿਆ ਹੈ

ਦਿਨ ਚੜ੍ਹਿਆ ਹੈ
ਨਾ ਤੇਰੇ ਰੰਗ ਵਰਗਾ, ਨਾ ਮੇਰੇ ਮਨ ਵਰਗਾ
ਨਾ ਸਾਡੀ ਸੋਚ ਵਰਗਾ



ਦਿਨ ਚੜ੍ਹਿਆ ਹੈ
ਅਖ਼ਬਾਰਾਂ ਦੀਆਂ ਸੁਰਖ਼ੀਆਂ ਵਿਚਲੇ
ਆਤੰਕੀ ਖ਼ੌਫ ਵਰਗਾ
ਚੈਨਲਾਂ 'ਤੇ ਹੁੰਦੀ ਬਹਿਸ ਵਿਚਲੇ
ਤਰਕਹੀਣ ਕਲੇਸ਼ ਵਰਗਾ
ਨੇਤਾਵਾਂ ਦੇ ਬੋਲਾਂ 'ਚ ਵਿਆਪਤ ਵਿਸ ਵਰਗਾ

ਇਹ ਦਿਨ ਨਾ ਵੀ ਚੜ੍ਹਦਾ
ਕੀ ਫਰਕ ਪੈਣਾ ਸੀ

ਇਹ ਚੜ੍ਹਿਆ ਹੈ
ਜੰਗ ਦਾ ਹੋਕਾ ਦਿੰਦਾ, ਖ਼ੌਫ਼ 'ਚੋਂ ਵੋਟਾਂ ਗਿਣਦਾ
ਚਿੰਤਨ ਕਰਦੀ ਸ਼ਾਂਤੀ 'ਚ ਖ਼ਲਲ ਪਾਉਂਦਾ

ਸਾਡੀਆਂ ਲੋੜਾਂ, ਥੁੜਾਂ ਦੇ, ਹਾਣ ਦਾ ਨਹੀਂ ਇਹ ਦਿਨ
ਸਾਡੀਆਂ ਆਸਾਂ, ਉਮੀਦਾਂ ਨਮੂ,ਬੂਰ ਨਾ ਪਾਵੇ ਇਹ ਦਿਨ

ਫਿਰ ਕਿਉਂ ਚੜ੍ਹਦਾ ਹੈ

ਪਰ ਚੜ੍ਹਿਆ ਹੈ ਤਾਂ
ਕੁਝ ਚਿਹਰਿਆਂ 'ਤੇ ਮੁਸਕਾਨ ਦਿਸੀ ਹੈ
ਭੁੱਲੇ ਵਿਸਰੇ ਕੁਝ ਰਿਸ਼ਤੇ ਲੱਭੇ ਨੇ
ਮੁਹੱਬਤੀ ਖ਼ਤਾਂ ਵਰਗੇ ਕੁਝ ਸੰਦੇਸ਼ ਮਿਲੇ ਹਨ
ਬੇਆਸੇ ਮੌਸਮ 'ਚ ਵੀ, ਇਕ ਆਸ ਦਿਸੀ ਹੈ
ਹੋਰ ਵੀ ਧਰਵਾਸ ਜਿਹਾ, ਕਈ ਕੁਝ ਹੈ

ਆਸਾਂ ਅਤੇ ਉਮੀਦਾਂ ਕਿਨਾਰੇ
ਯਤਨਾਂ ਅਤੇ ਸੰਘਰਸ਼ਾਂ ਸਹਾਰੇ
ਆਉ! ਇਸ ਦਿਨ ਦਾ ਸਵਾਗਤ ਕਰੀਏ।

## ਦੇਸ਼ ਭਗਤੀ

ਦੇਸ਼-ਭਗਤੀ ਜਿਹੜੀ
ਨਫ਼ਰਤ ਨੂੰ ਜਨਮ ਦਿੰਦੀ
ਸੰਦੇਹ ਦੀ ਪਾਤਰ ਹੁੰਦੀ

ਦੇਸ਼ 'ਤੇ ਸ਼ੱਕ ਕਰੀਏ

ਜਾਂ ਭਗਤੀ 'ਤੇ
ਨਿਰਣਾ ਤਾਂ ਕਰਨਾ ਪੈਣਾ

ਦੇਸ਼ ਨੂੰ ਮੁੜ ਪਰਿਭਾਸ਼ਤ ਕਰੀਏ
ਦੇਸ਼ ਲੋਕਾਂ ਦਾ ਸਮੂਹ
ਵਿਚਾਰਾਂ ਦਾ, ਸੋਚਾਂ ਦਾ ਸਮੂੰਹ
ਭਿੰਨਤਾਵਾਂ 'ਚ ਵੱਸਦੀ
ਏਕਤਾ ਦਾ ਸਮੂੰਹ
ਮੋਹ ਦਾ, ਮੁਹੱਬਤ ਦਾ
ਅਪਣੱਤ ਦਾ ਸਮੂੰਹ

ਭਗਤੀ—
ਭਗਵੀਂ ਆਸਥਾ ਵਾਲੇ ਸ਼ਬਦ
ਭਗਤੀ 'ਤੇ ਸੰਦੇਹ ਹੁੰਦਾ

ਸ਼ਬਦ, ਸੋਚ, ਵਿਚਾਰ ਜਦ
ਸਾਜ਼ਸ਼ੀ-ਰੰਗਾਂ ਦੇ ਮੁਥਾਜ ਹੋ ਜਾਣ
ਆਪਣੇ ਅਰਥ ਗੁਆ ਬਹਿੰਦੇ

ਪਿਆਰ ਕਰੀਏ
ਦੇਸ਼ ਨੂੰ, ਲੋਕਾਂ ਨੂੰ
ਭਿੰਨਤਾਵਾਂ ਨੂੰ
ਵਿਚਾਰਾਂ ਨੂੰ

ਨਫ਼ਰਤ ਤੋਂ ਮੁਕਤ ਹੋਣ ਲਈ
ਭਗਤੀ ਤੋਂ ਪਿਆਰ ਤਕ ਦਾ
ਸਫ਼ਰ ਤੈਅ ਕਰਨਾ ਪੈਣਾ

## ਮੈਂ ਆਵਾਂਗਾ

ਕਿੱਥੇ ਹੈਂ ਤੂੰ
ਪਿੰਡ ਜਾਂ ਸ਼ਹਿਰ?
ਕੀ ਪਹਿਨਿਆ ਤੂੰ
ਕੱਪੜੇ ਹੈਗੇ ਤੇਰੇ ਕੋਲ਼?

ਨੀਂਦ ਆ ਜਾਂਦੀ
ਕਿ ਉਸਲਵੱਟੇ ਲੈਂਦਿਆਂ



ਕੱਟਦੀ ਰਾਤ?

ਕਿੱਦਾਂ ਦੀ ਲੱਗਦੀ ਏਂ
ਪਹਿਲਾਂ ਵਰਗੀ ਜਾਂ ਵੱਖਰੀ?

ਕਿਸੇ ਸ਼ੈਅ ਦੀ ਲੋੜ ਤਾਂ ਨਹੀਂ?

'ਕੱਲੀ ਬੈਠੀ ਏਂ, ਜਾਂ ਟੱਬਰ ਹੈਗਾ ਤੇਰੇ ਕੋਲ਼
ਕੀ ਕਰਨ ਡਿਹੀ ਏਂ
ਤੇਰੇ ਸੁਭਾਅ ਵਰਗਾ ਤਾਂ ਹੈ ਕੰਮ?

ਕੀਹਦੇ ਬਾਰੇ ਸੋਚਦੀ ਏਂ
ਮੇਰੇ ਬਾਰੇ? ਮੇਰੇ ਬਾਰੇ ਨਾ ਸੋਚਿਆ ਕਰ

ਤੈਨੂੰ ਪਤਾ ਮੈਂ ਤੈਥੋਂ ਬਹੁਤ ਦੂਰ
'ਕੱਲਿਆਂ ਜੀਅ ਰਿਹਾ ਹਾਂ
ਸੁਪਨੇ ਵਰਗੇ ਸ਼ਹਿਰ 'ਚ

'ਕੱਲਿਆਂ ਹਰ ਸੁਪਨਾ
ਨੁਕੀਲੀ ਚੁੱਪ ਵਰਗਾ ਹੁੰਦਾ

ਆਪਣਿਆਂ ਤੋਂ ਦੂਰ
ਹਰ ਰਿਸ਼ਤੇ ਦਾ ਖ਼ਲਾਅ
ਅੰਦਰ ਖ਼ਲਲ ਪਾਉਂਦਾ

ਪਰ ਛੱਡ ਪਰ੍ਹਾਂ
ਚੀਸ ਵਰਗੇ ਅੰਦਰ ਦੀਆਂ ਗੱਲਾਂ
ਕੀ ਕਰਨੀਆਂ

ਟੱਸ-ਟੱਸ ਕਰਦੇ ਸਮੇਂ ਦੀਆਂ ਪੀੜਾਂ
ਪੈਣੀਆਂ ਜਰਨੀਆਂ
ਕਦੀ ਸੁਪਨੇ ਤੋਂ ਬਾਹਰ ਆਇਆ
ਆਪਣੀ ਧਰਤੀ ਦੀ ਮਹਿਕ ਕੋਲ
ਤਾਂ ਆਵਾਂਗਾ ਤੇਰੇ ਕੋਲ
ਤੂੰ ਹਿੰਮਤ ਨਾ ਹਾਰੀਂ। 000

***(ਏ-195, ਗੁਰੂ ਅਮਰਦਾਸ ਐਵੀਨਿਊ, ਏਅਰਪੋਰਟ ਰੋਡ, ਅੰਮ੍ਰਿਤਸਰ - ਫੋਨ: 97795-91344)***

# ਦੋ ਗ਼ਜ਼ਲਾਂ: ਤ੍ਰੈਲੋਚਨ ਲੋਚੀ

ਚੁੱਪ ਦੀ ਭਾਸ਼ਾ ਤਲਾਸ਼ਣ ਵਾਸਤੇ।
ਤੁਰ ਗਿਆ ਐਵੇਂ ਉਹ ਭਟਕਣ ਵਾਸਤੇ।

ਰਿਸ਼ਤਿਆਂ ਨੂੰ ਇੰਝ ਮੈਲ਼ੇ ਕਰ ਰਹੇ,
ਲੋਕ ਕਿਉਂ ਫਿਰਦੇ ਨੇ ਗਰਕਣ ਵਾਸਤੇ।

ਮੇਰੀਏ ਗ਼ਜ਼ਲੇ ਤੂੰ ਈ ਬੱਸ ਰਹਿ ਗਈ,
ਆ ਜਾ ਤੂੰ ਵੀ ਮੈਨੂੰ ਪਰਖਣ ਵਾਸਤੇ।

ਰੀਝਾਂ, ਸੱਧਰਾਂ ਸੁਪਨੇ ਸੱਭੇ ਸੌਂ ਗਏ,
ਰਹਿ ਗਿਆ ਇਕ ਦਿਲ ਹੀ ਤੜਫਣ ਵਾਸਤੇ।

ਚੁੱਪ ਤੂੰ ਵੀ ਹੋਇਆ ਕਰ 'ਲੋਚੀ' ਕਦੇ,
ਸ਼ਬਦ ਨਈਂ ਹੁੰਦੇ ਇਉਂ ਖਰਚਣ ਵਾਸਤੇ।

00

ਬੜਾ ਗ਼ੁਸਤਾਖ ਹੈ ਇਹ ਸ਼ਹਿਰ ਤੇਰਾ।
ਕਿ ਏਥੇ ਸਹਿਮ ਕੇ ਹੁੰਦਾ ਸਵੇਰਾ।

ਨਗਰ ਨੂੰ ਨੀਂਦ ਏਨੀ ਕਿਉਂ ਪਿਆਰੀ,
ਚਿਰਾਗ਼ੋਂ ਸੱਖਣਾ ਹੈ ਹਰ ਬਨੇਰਾ।

ਮੁਸੀਬਤ ਨੂੰ ਕਹੀਂ ਆਵੇ ਕਦੇ ਤਾਂ,
ਪਛਾਣਾਂ ਕੌਣ ਹੈ ਹਮਦਰਦ ਮੇਰਾ।

ਤੁਸੀਂ ਸ਼ਬਦਾਂ ਨੂੰ ਪਿੱਛੇ ਛੱਡ ਆਏ,
ਤੁਹਾਡੇ ਸ਼ਹਿਰ ਵਿਚ ਤਾਂ ਹੀ ਹਨੇਰਾ।

ਬਚਾਈਂ ਡੋਰ ਤੂੰ ਸਾਹਾਂ ਦੀ 'ਲੋਚੀ',
ਚੁਫੇਰੇ ਲਾ ਲਿਆ ਨਾਗਾਂ ਨੇ ਡੇਰਾ।

***(20/2, ਐਚ.ਆਈ.ਜੀ, ਰਾਜਗੁਰੂ ਨਗਰ,***
***ਲੁਧਿਆਣਾ - ਫੋਨ: 98142-53315)***



# ਰੱਬ ਨਾਲ ਗੱਲਾਂ: ਕਹਾਣੀ: ਦਰਸ਼ਨ ਸਿੰਘ

*(ਵਡੇਰੀ ਉਮਰ ਵਿਚ ਸਾਹਿਤ-ਸਿਰਜਣਾ ਦੇ ਪਿੜ ਵਿਚ ਆ ਕੇ ਵੱਡਾ ਨਾਂ ਕਮਾਉਣ ਵਾਲੇ ਬਹੁਤ ਗੰਭੀਰ ਪਰ ਸਰਲ ਸਹਿਜ ਸ਼ੈਲੀ ਦੇ ਮਾਲਕ ਦਰਸ਼ਨ ਸਿੰਘ ਸਦੀਵੀ ਵਿਛੋੜਾ ਦੇ ਗਏ ਹਨ। ਦਰਸ਼ਨ ਸਿੰਘ ਦੀ 'ਸਿਰਜਣਾ' ਅਤੇ ਇਸਦੇ ਸੰਪਾਦਕ ਨਾਲ ਨੇੜਲੀ ਸਾਂਝ ਸੀ। ਪ੍ਰੌਢ ਅਵਸਥਾ ਵਿਚ ਜ਼ਿੰਦਗੀ ਨਾਲ ਧੜਕਦੇ ਮਨੁੱਖ ਨੂੰ ਚਿਤਰਦੀ, ਦਰਸ਼ਨ ਸਿੰਘ ਦੀ ਆਪਣੀ ਸ਼ਖ਼ਸੀਅਤ ਨਾਲ ਮੇਲ ਖਾਂਦੀ, ਬਹੁਤ ਅਰਥ ਭਰਪੂਰ ਹੱਥਲੀ ਕਹਾਣੀ ਕੁਝ ਮਹੀਨੇ ਪਹਿਲਾਂ ਉਹਨਾਂ ਨੇ ਛਪਣ ਲਈ ਭੇਜੀ ਸੀ। ਇਹ ਕਹਾਣੀ ਛਾਪਦੇ ਹੋਏ ਅਸੀਂ ਉਸ ਸੂਝਵਾਨ ਸਾਊ ਮਨੁੱਖ ਅਤੇ ਕਮਾਲ ਦੇ ਸਿਰਜਕ ਨੂੰ ਸ਼ਰਧਾਂਜਲੀ ਭੇਟ ਕਰਦੇ ਹਾਂ।)*

ਜੇ ਪਾਸਪੋਰਟ ਵੇਖਾਂ ਤਾਂ ਮੈਂ ਉਣਾਨਵਿਆਂ ਦਾ ਹਾਂ। ਜੇ ਵੱਡੀ ਭੈਣ ਦੀ ਸੁਣਾਂ, ਤਾਂ ਅਠਾਸੀਆਂ ਦਾ। ਜੇ ਦਾਅ ਲੱਗਾ ਤਾਂ ਦੋ ਚਾਰ ਸਾਲ ਹੋਰ ਕੱਢ ਜਾਵਾਂਗਾ।

ਵੇਖਣ ਵਾਲਿਆਂ ਨੂੰ ਤਾਂ ਮੈਂ ਏਡਾ ਲਗਦਾ ਨਹੀਂ। ਉਹ ਕਹਿੰਦੇ ਨੇ, ਸੱਠ ਪੈਂਠ ਦਾ ਲਗਦਾ ਏਂ ਜਾਂ ਹੱਦ ਸੱਤਰਾਂ ਦਾ। ਇਸ ਤਰ੍ਹਾਂ ਦਾ ਭੁਲੇਖਾ ਪੈ ਸਕਦਾ ਏ। ਇਕ ਤਾਂ ਮੈਂ ਦਾੜ੍ਹੀ ਮੁੱਛਾਂ ਰੰਗੀਆਂ ਹੁੰਦੀਆਂ ਨੇ ਤੇ ਦੂਜਾ ਮੈਂ ਫਿੱਕੇ, ਘਸਮੈਲੇ ਰੰਗਾਂ ਦੇ ਕਪੜੇ ਨਹੀਂ ਪਾਉਂਦਾ। ਉਹ ਹਮੇਸ਼ਾ ਹੀ ਕੁਝ ਕੁਝ ਸ਼ੋਖ਼ ਰੰਗਾਂ ਦੇ ਹੁੰਦੇ ਨੇ। ਇਸ ਤਰ੍ਹਾਂ ਦਾ ਕਿਹਾ ਸੁਣ ਕੁਝ ਖੁਸ਼ ਤਾਂ ਹੁੰਦਾ ਹਾਂ, ਪਰ ਖ਼ਾਸ ਨਹੀਂ। ਅਸਲ ਵਿਚ ਮੈਨੂੰ ਹਰ ਵੇਲੇ ਏਨਾ ਕੁਝ ਹੁੰਦਾ ਰਹਿੰਦਾ ਏ, ਜੋ ਮੈਨੂੰ ਆਪਣੀ ਸਰੀਰਕ ਅਸਲੀਅਤ ਭੁੱਲਣ ਨਹੀਂ ਦੇਂਦਾ। ਥਿੜਕਦਾ ਰਹਿੰਦਾ ਹਾਂ। ਬੇ-ਸਹਾਰਾ ਪੌੜੀ ਨਹੀਂ ਚੜ੍ਹ ਸਕਦਾ। ਤੇਜ਼ ਚੱਲਾਂ ਤਾਂ ਸਾਹ ਚੜ੍ਹਦੈ। ਬਹੁਤਾ ਖਾਧਾ ਪੀਤਾ ਨਹੀਂ ਜਾਂਦਾ। ਪੀਂਦਾ ਭਾਵੇਂ ਰੋਜ਼ ਹਾਂ, ਪਰ ਪੀਂਦਾ ਝੁੱਗੇ 'ਚੋਂ ਇਕੋ ਪੈੱਗ ਹੀ। ਆਪਣੇ ਉਮਰੋਂ ਛੋਟੇ ਯਾਰਾਂ ਬੇਲੀਆਂ ਵਾਂਗ ਰੱਜ ਕੇ ਪੀ ਨਹੀਂ ਸਕਦਾ। ਬਹੁਤੀ ਭੱਜ-ਦੌੜ ਵੀ ਨਹੀਂ ਕਰ ਸਕਦਾ। ਮੈਨੂੰ ਕਨਸਰਟਾਂ 'ਤੇ ਜਾਣ ਦਾ ਬੜਾ ਸ਼ੌਕ ਹੁੰਦਾ ਸੀ। ਥਾਂ ਜਿੱਥੇ ਵੀ ਮਿਲ ਜਾਂਦੀ, ਮਨਜ਼ੂਰ ਹੁੰਦੀ। ਭੁੰਞੇ ਵੀ ਬਹਿ ਜਾਂਦਾ। ਕੰਧ ਨਾਲ ਢਾਸਣਾ ਲਾ ਖਲੋਤਾ ਰਹਿੰਦਾ। ਹੁਣ ਤਾਂ ਨਵੇਂ, ਬਹੁ-ਪਰਦੀ ਆਰਾਮਦੇਹ ਕੁਰਸੀਆਂ ਵਾਲੇ ਸਿਨਮਿਆਂ ਵਿਚ ਫ਼ਿਲਮ ਵੇਖਣ ਵੀ ਨਹੀਂ ਜਾਇਆ ਜਾਂਦਾ। ਉਹ ਆਵਾਜ਼ ਬੜੀ ਉੱਚੀ ਰਖਦੇ ਨੇ। ਵੇਖਣ ਆਇਆਂ ਨੂੰ ਬੋਲ਼ੇ ਸਮਝਦੇ ਨੇ। ਉਹਨਾਂ ਦੀ ਡੰਡ ਨਾਲ ਮੇਰੇ ਕੰਨ ਪਾਟਦੇ ਨੇ। ਏਸੇ ਤਰ੍ਹਾਂ ਦੀਆਂ ਹੋਰ ਵੀ ਬੜੀਆਂ ਮੁਥਾਜੀਆਂ ਨੇ। ਕੀ ਕੀ ਦੱਸਾਂ। ਏਸ ਕਰਕੇ ਜੇ ਕਦੀ ਕੁਝ ਖੁਸ਼ ਹੋਵਾਂ ਵੀ ਤਾਂ ਬਹੁਤਾ ਚਿਰ ਖੁਸ਼ ਨਹੀਂ ਰਿਹਾ ਜਾ ਸਕਦਾ।

ਬਸ ਜਿਊਣ ਦਾ ਮਜ਼ਾ ਨਹੀਂ ਆ ਰਿਹਾ। ਜੀਅ ਅਜੇ ਵੀ ਸਭ ਕੁਝ ਕਰਨ ਨੂੰ ਕਰਦੈ, ਪਰ ਕਰ ਨਹੀਂ ਸਕਦਾ। ਕਰਨ ਜੋਗਾ ਹੀ ਨਹੀਂ ਰਿਹਾ। ਇਹ ਸੋਚ ਕੇ ਦਿਲ ਮਸੋਸਿਆ ਜਾਂਦੈ।

ਕਈ ਵਾਰੀ ਆਪਣੇ ਆਪ ਨੂੰ ਸਮਝਾਉਨਾਂ, 'ਸੁਣ ਭਾਈ, ਦੱਸ, ਤੂੰ ਕੀ ਨਹੀਂ ਕੀਤਾ? ਜ਼ਿੰਦਗੀ ਤੂੰ ਰੱਜ ਕੇ ਜੀਵੀਂ ਏ। ਜੋ ਵੀ ਕਿਸੇ ਹੋਰ ਨੇ ਕੀਤਾ, ਤੂੰ ਵੀ ਕੀਤਾ। ਲਾਹ ਲਏ ਸਾਰੇ ਸ਼ੌਕ। ਸੈਰਾਂ ਵੀ ਕੀਤੀਆਂ। ਐਸ਼ਾਂ ਵੀ ਕੀਤੀਆਂ। ਇਸ਼ਕ ਮੁਸ਼ਕ ਵੀ। ਪਰਦੇਸੀਂ ਵਾਸ ਵੀ। ਰਿਜ਼ਕ ਵੀ ਰਿਹਾ। ਅਵਸਰ ਵੀ। ਸਰੀਰਕ ਪਾਇਆਂ ਵੀ। ਚੰਗਾ ਘਰ ਵੀ ਰਿਹਾ। ਸੁਹਣੀ ਵਹੁਟੀ ਵੀ। ਜੋ ਵੀ ਹੋਣਾ ਚਾਹੀਦਾ ਸੀ, ਉਹ ਤੇਰੇ ਕੋਲ ਰਿਹਾ। ਹੋਰ ਤਾਂ ਹੋਰ, ਸਬਰ ਸੰਤੋਖ ਵੀ ਬੜਾ ਰਿਹਾ, ਏਨਾ ਕਿ ਹੋਰਨਾਂ ਨੂੰ ਵੀ ਵੰਡ ਸਕਦਾ ਸੈਂ। ਫੇਰ ਕਿਉਂ ਝੂਰਦਾ ਰਹਿਨੈਂ। ਜਿੰਨੀ ਕੁ ਰਹਿ ਗਈ ਆ, ਉਹਦੇ ਮਜ਼ੇ ਲੈ। ਅਜੇ ਹੱਥ ਪੈਰ ਚਲਦੇ ਨੇ ਤੇਰੇ!'

'ਇਹੋ ਤਾਂ ਗੱਲ ਏ ਯਾਰ, ਮਜ਼ਾ ਨਹੀਂ ਆ ਰਿਹਾ', ਅੱਗੋਂ ਮਨ ਬੋਲਦਾ ਏ। 'ਸਭ ਕੁਝ ਹੈ, ਪਰ ਮਾਣ ਨਹੀਂ ਸਕਦਾ। ਕੁਝ ਛੋਟਾ ਹੋਣ ਨੂੰ ਦਿਲ ਕਰਦੈ।'

ਸੱਚੀ ਗੱਲ ਇਹ ਜੇ ਕਿ ਮੇਰਾ ਦਿਲ ਅਜੇ ਵੀ ਹਸਰਤਾਂ ਨਾਲ ਭਰਿਆ ਹੋਇਆ ਏ। ਮੈਨੂੰ

ਬਹਾਦੁਰ ਸ਼ਾਹ ਜ਼ਫ਼ਰ ਦਾ ਸ਼ਿਅਰ ਯਾਦ ਆਉਂਦਾ ਰਹਿੰਦੈ, ਜਿਸ ਵਿਚ ਉਸਨੇ ਹਸਰਤਾਂ ਨੂੰ ਕਿਹਾ ਸੀ ਕਿ ਉਹ ਕੋਈ ਹੋਰ ਥਾਂ ਟਿਕਾਣਾ ਲੱਭਣ। ਉਹਦੇ ਦੁਖੀ ਦਿਲ ਵਿਚ ਉਹਨਾਂ ਲਈ ਥਾਂ ਨਹੀਂ ਰਹਿ ਗਈ। ਪਰ ਮੇਰਾ ਦਿਲ ਬੜਾ ਮੋਕਲ਼ਾ ਏ। ਬੜੀ ਥਾਂ ਏ ਉਹਦੇ ਵਿਚ। ਮੇਰੀਆਂ ਕੀ, ਕਈ ਹੋਰਨਾਂ ਦੀਆਂ ਹਸਰਤਾਂ ਵੀ ਸਮਾ ਜਾਣ ਓਥੇ। ਹਰ ਵੇਲ਼ੇ ਸਧਰਾਇਆ ਰਹਿੰਦੈ। ਕੁਝ ਸੁਹਣਾ ਦਿਸੇ, ਕੁਝ ਨਵਾਂ ਲੱਗੇ, ਕੁਝ ਮਿੱਠਾ ਜਾਪੇ, ਉਹਨੂੰ ਚੱਖਣਾ ਚਾਹੁੰਦੈ। ਛੋਹਣਾ ਚਾਹੁੰਦੈ।

ਇਹ ਨਾ ਸਮਝਣਾ, ਮੈਂ ਆਪਣੀ ਉਮਰ ਵਧਾਉਣੀ ਚਾਹੁੰਨਾਂ। ਉਮਰ ਮੇਰੀ ਬੇਸ਼ੱਕ ਓਨੀ ਹੀ ਰਹੇ, ਜਿੰਨੀ ਮੇਰੀ ਲਿਖੀ ਹੋਈ ਏ। ਜੇ ਮੇਰੇ ਹਿੱਸੇ ਸਿਰਫ਼ ਦੋ ਚਾਰ ਸਾਲ ਹੀ ਨੇ ਤਾਂ ਮੈਨੂੰ ਮਨਜ਼ੂਰ ਨੇ। ਮੇਰੀ ਸਰ ਜਾਏਗੀ ਓਨਿਆਂ ਨਾਲ ਹੀ। ਮੈਂ ਕੋਹ ਕਾਫ਼ ਦੇ ਬੁੱਢਿਆਂ ਵਾਂਗ ਉਮਰ ਦਾ ਕੋਈ ਰਿਕਾਰਡ ਨਹੀਂ ਕਾਇਮ ਕਰਨਾ ਚਾਹੁੰਦਾ। ਮੈਂ ਤਾਂ ਚਾਹੁੰਦਾ ਹਾਂ ਕਿ ਇਹਨਾਂ ਬਾਕੀ ਦੇ ਦੋ ਚਾਰ ਸਾਲਾਂ ਨੂੰ ਜੀਅ ਭਰ ਕੇ ਜੀਵਾਂ। ਚਸਕੇ ਨਾਲ ਜੀਵਾਂ। ਮਜ਼ੇ ਲੈ-ਲੈ ਜੀਵਾਂ। ਚਾਹੁੰਦਾ ਸਿਰਫ਼ ਇਹ ਹਾਂ ਕਿ ਇਹ ਦੋ ਚਾਰ ਸਾਲ ਮੇਰੀ ਹੁਣ ਵਾਲੀ ਉਮਰ ਤੋਂ ਨਹੀਂ, ਮੇਰੀ ਕੁਝ ਪਹਿਲੀ ਉਮਰ ਤੋਂ ਸ਼ੁਰੂ ਹੋ ਜਾਣ। ਬਸ ਏਨਾ ਹੀ। ਏਨਾ ਹੋ ਜਾਵੇ ਤੇ ਆਪਣੇ ਇਹ ਦੋ ਚਾਰ ਸਾਲ ਮਜ਼ੇ ਨਾਲ ਜੀਅ ਲਵਾਂ ਤੇ ਫੇਰ ਭਾਵੇਂ ਚੁੱਕਿਆ ਜਾਵਾਂ। ਹਸਰਤ ਨਹੀਂ ਰਹੇਗੀ ਫੇਰ ਕੋਈ ਮੈਨੂੰ।

ਮੁਸ਼ਕਿਲ ਇਹ ਏ ਕਿ ਮੈਂ ਆਪਣੇ ਆਪ ਨੂੰ ਚੁੱਕ ਕੇ ਉਮਰ ਦੀ ਕਿਸੇ ਪਹਿਲੀ ਥਾਂ ’ਤੇ ਨਹੀਂ ਰੱਖ ਸਕਦਾ। ਬੰਦਾ ਹਾਂ। ਅਜੇ ਬੰਦਾ ਇਹ ਕੁਝ ਕਰਨ ਜੋਗਾ ਨਹੀਂ ਹੋਇਆ। ਵਿਗਿਆਨੀ ਇਸ ਕੰਮ ਲੱਗੇ ਤਾਂ ਹੋਏ ਨੇ ਪਰ ਦੋ ਚਾਰ ਸਾਲਾਂ ਵਿਚ ਉਹਨਾਂ ਦੇ ਸਫਲ ਹੋ ਜਾਣ ਦੀ ਸੰਭਾਵਨਾ ਨਹੀਂ ਲਗਦੀ। ਅਜੇ ਤਾਂ ਇਹ ਰੱਬ ਹੀ ਕਰ ਸਕਦਾ ਏ, ਜੇ ਉਹ ਹੈ ਵੇ ਤਾਂ । ਕੀ ਫੇਰ ਜਾ ਕੇ ਰੱਬ ਦਾ ਬੂਹਾ ਖੜਕਾਵਾਂ?

ਝਾਕਾ ਆਉਂਦਾ ਏ। ਮੈਂ ਸਾਰੀ ਉਮਰ ਰੱਬ ਤੋਂ ਮੁਨਕਰ ਰਿਹਾਂ। ਹੁਣ ਉਸਦੇ ਕੋਲ ਅਰਜ਼ ਗੁਜ਼ਾਰਨ ਕਿਵੇਂ ਜਾਵਾਂ? ਮੈਨੂੰ ਧਿਕਾਰ ਦੇਵੇਗਾ ਉਹ। ਕਹੇਗਾ, ਉਹ ਭਾਈ ਜਮਾਂਦਰੂ ਨਾਸਤਕਾ, ਮੇਰੇ ਦੁਆਰੇ ਕੀ ਕਰਨ ਆਇਐਂ?

‘ਜ਼ਰੂਰ ਕਹਾਂਗਾ, ਕਿਉਂ ਨਾ ਕਹਾਂ?’ ਮੈਨੂੰ ਕਿਤੋਂ ਆਵਾਜ਼ ਆਈ। ਕੋਈ ਨੇੜਿਉਂ ਹੀ ਬੋਲਿਆ ਸੀ। ਮੈਂ ਪੁੱਛਿਆ, ਭਾਈ ਕੌਣ ਏਂ ਤੂੰ?

‘ਉਹੀਉ, ਜਿਹਦੇ ਦੁਆਰੇ ਆਇਐਂ...’

‘ਮੈਂ ਤਾਂ ਅਜੇ ਏਥੇ ਹਾਂ।’

‘ਮੇਰੇ ਦੁਆਰੇ ਆਉਣ ਲਈ ਉੱਥੇ ਹੋਣ ਦੀ ਲੋੜ ਨਹੀਂ। ਮੈਂ, ਏਥੇ ਓਥੇ, ਹਰ ਥਾਂ ਹਾਂ।’

‘ਕਿੱਥੋਂ ਬੋਲ ਰਿਹੈਂ?’

‘ਤੈਨੂੰ ਕੀ। ਕਿਤੋਂ ਵੀ ਬੋਲਾਂ। ਏਸ ਵੇਲੇ ਮੈਂ ਤੇਰੇ ਅੰਦਰੋਂ ਬੋਲ ਰਿਹਾਂ। ਇਹਨੂੰ ਛੱਡ। ਧਿਆਨ ਨਾਲ ਸੁਣ। ਤੂ ਜੋ ਚਾਹੁਨੈਂ, ਮੈਂ ਕਰ ਸਕਨਾਂ। ਚਾਹਵੇਂ ਤਾਂ ਤੈਨੂੰ ਫੇਰ ਪੰਜ ਵਰ੍ਹਿਆਂ ਦਾ ਕਰ ਦਿਆਂ, ਜਦੋਂ ਤੂੰ ਆਪਣੇ ਸ਼ਹਿਰ ਖਾਲਸਾ ਸਕੂਲ ਵਿਚ ਪਿਆ ਸੈਂ। ਰੇਸ਼ਮੀ ਰੁਮਾਲ ਬੰਨ੍ਹ ਕੇ ਗਿਆ ਸੀ ਨਾ ਸਿਰ ’ਤੇ? ਚਾਹਵੇਂ ਤਾਂ ਤੈਨੂੰ ਪੰਦਰਾਂ ਵਰ੍ਹਿਆਂ ਦਾ ਕਰ ਦਿਆਂ, ਜਦੋਂ ਤੂੰ ਲਾਹੌਰ ਕਾਲਿਜ ਵਿਚ ਪਿਆ ਸੈਂ। ਓਥੇ, ਜਿੱਥੇ ਤੇਰੀ ਇਕ ਜਮਾਤਣ ਨੇ ਤੇਰਾ ਦਿਲ ਮੋਹ ਲਿਆ ਸੀ। ਨਾਂ ਦੱਸਾਂ ਉਹਦਾ...? ਛੱਡੋ ਰਹਿਣ ਦੇਨੇ ਹਾਂ। ਚਾਹਵੇਂ ਤਾਂ ਤੈਨੂੰ ਚਵ੍ਹੀ ਵਰ੍ਹਿਆਂ ਦਾ ਕਰ ਦਿਆਂ, ਜਦੋਂ ਤੂੰ ਉਹ ਕੁੜੀ ਵੇਖੀ ਸੀ, ਜਿਹੜੀ ਤੇਰੀ ਪਤਨੀ ਬਣੀ। ਉਹਦੇ ਵਾਲ ਘੁੰਗਰਾਲੇ ਸਨ ਨਾ? ਦੋ ਗੁੱਤਾਂ ਕਰਦੀ ਸੀ। ਹੋਰ ਤਾਂ ਹੋਰ, ਤੈਨੂੰ ਮੈਂ ਛੱਤੀ ਵਰ੍ਹਿਆਂ ਦਾ ਵੀ ਕਰ ਸਕਨਾਂ ਜਦੋਂ ਤੂੰ ਮਾਸਕੋ ਸੈਂ, ਜਿੱਥੇ ਤੂੰ ਸਾਰਾ ਸਮਾਂ ਪਰਦੇਸੀ ਸੁੰਦਰੀਆਂ ਵਿਚ ਘਿਰਿਆ ਰਹਿੰਦਾ ਸੈਂ। ਓਸ ਤਿੱਖੇ ਨਕਸ਼ਾਂ ਵਾਲੀ ਰੂਸਣ ਉੱਤੇ ਤੇਰੀ ਖ਼ਾਸ ਨਜ਼ਰ ਹੁੰਦੀ ਸੀ, ਜਿਹੜੀ ਆਪਣੇ ਭੂਰੇ ਵਾਲ ਪਿੱਛੇ ਜੂੜੇ ’ਚ ਬੰਨ੍ਹ ਕੇ ਰਖਦੀ ਸੀ। ਹੋਰ ਵੀ, ਜਿੰਨੇ ਦਾ ਵੀ ਚਾਹਵੇਂ, ਕਰ ਸਕਨਾਂ। ਪਰ ਬੰਦੇ ਦਿਆ ਪੁੱਤਰਾ, ਦੱਸ, ਮੈਂ ਕਰਾਂ ਤਾਂ ਕਿਉਂ ਕਰਾਂ? ਮੈਨੂੰ ਪਾਗ਼ਲ ਕੁੱਤੇ ਨੇ ਕੱਟਿਐ? ਤੂੰ ਤਾਂ ਮੈਨੂੰ ਕਦੀ ਮੰਨਿਆ ਵੀ ਨਹੀਂ। ਹੁਣ ਕਿਉਂ



ਆਇਐਂ ਮੇਰੇ ਕੋਲ? ਕਿਉਂ ਨਹੀਂ ਜਾਂਦਾ ਆਪਣੇ ਮਾਰਕਸ ਤੇ ਏਂਗਲਜ਼ ਕੋਲ?’

ਮੈਂ ਬੋਲਣ ਜੋਗਾ ਨਾ ਰਿਹਾ। ਏਸ ਰੱਬ ਨੂੰ, ਜਾਂ ਜੋ ਵੀ ਉਹ ਹੈ ਸੀ, ਸਾਰੀਆਂ ਖ਼ਬਰਾਂ ਸਨ। ਉਹਦੇ ਕੋਲ਼ ਮੇਰਾ ਪੂਰਾ ਰਿਕਾਰਡ ਸੀ। ਖ਼ੈਰ, ਮੈਂ ਜਵਾਬ ਦਿੱਤਾ ਉਹਨੂੰ। ਬੋਲਿਆ ਮੈਂ ਵੀ ਅੰਦਰ ਹੀ। ਜੇ ਉਹ ਮੇਰੇ ਅੰਦਰੋਂ ਬੋਲ ਰਿਹਾ ਸੀ, ਤਾਂ ਮੇਰੇ ਅੰਦਰੋਂ ਸੁਣ ਵੀ ਸਕਦਾ ਸੀ। ਮੈਂ ਕਿਉਂ ਐਵੇਂ ਮੂੰਹ ਪਿਆ ਟੱਡਾਂ ਆਪਣਾ। ਮੈਂ ਕਿਹਾ,‘ਵੇਖ ਭਾਈ, ਜਾਣਾ ਤਾਂ ਮੈਂ ਉਹਨਾਂ ਕੋਲ਼ ਹੀ ਚਾਹੁਨਾਂ। ਪਰ ਪਤਾ ਨਹੀਂ ਉਹ ਕਿੱਥੇ ਨੇ। ਜਾਣ ਨੂੰ ਤਾਂ ਮੈਂ ਆਪਣੇ ਲੈਨਿਨ ਕੋਲ ਵੀ ਜਾ ਸਕਨਾਂ। ਬੜਾ ਉਲਥਾਇਆ ਏ ਮੈਂ ਉਹਨੂੰ। ਬੜੇ ਲੰਮੇ ਲੰਮੇ ਵਾਕ ਲਿਖਦਾ ਸੀ। ਪੂਰੇ ਪੂਰੇ ਪੈਰੇ ਦੇ। ਉਹਦਾ ਟਿਕਾਣਾ ਵੀ ਮੈਨੂੰ ਪਤੈ। ਪਰ ਉਹ ਵਿਚਾਰਾ ਤਾਂ ਆਪ ਵੀ ਰੁਲ਼ ਰਿਹੈ। ਏਸ ਵੇਲ਼ੇ ਜਾ ਕੇ ਕੀ ਪਾਵਾਂ ਫ਼ਰਮਾਇਸ਼ ਉਹਨੂੰ। ਮਾਰਕਸ ਕੋਲ਼ ਤਾਂ ਮੈਂ ਇਕ ਵਾਰੀ ਸੰਨ ਸਤਾਠ ਵਿਚ ਗਿਆ ਵੀ ਸਾਂ। ਤੇਰੇ ਕੋਲ਼ ਕਿਤੇ ਦਰਜ ਹੋਣੈਂ ਇਹ ਵੀ। ਉੱਥੇ ਹੋਰ ਵੀ ਲੋਕ ਸਨ। ਸ਼ਰਧਾ ਜਤਲਾ ਰਹੇ ਸਨ, ਕੁਝ ਮੰਗਣ ਨਹੀਂ ਸਨ ਆਏ। ਮਾਰਕਸ ਅੱਗੋਂ ਚੁੱਪ ਸੀ। ਕੂਅ ਨਹੀਂ ਸੀ ਰਿਹਾ। ਹੱਛਾ, ਜੇ ਮੈਂ ਹੁਣ ਚਲਾ ਵੀ ਜਾਵਾਂ ਫੇਰ ਉਹਦੇ ਕੋਲ਼ ਤੇ ਜੇ ਉਹ ਕੂਅ ਵੀ ਪਿਆ ਤਾਂ ਮੈਨੂੰ ਪਤੈ, ਉਹ ਕੀ ਕਹੇਗਾ। ਉਹ ਕਹੇਗਾ, “ਭੋਲੇ ਪੰਛੀਆ, ਚੰਗਾ ਮਾਰਕਸਵਾਦੀ ਏ ਤੂੰ। ਤੈਨੂੰ ਏਨਾ ਵੀ ਯਾਦ ਨਹੀਂ ਕਿ ਮੈਂ ਤਾਂ ਸਿਰਫ਼ ਨਕਸ਼ਾ ਨਵੀਸ ਸਾਂ। ਬਣਾਂਦਾ ਕੁਝ ਨਹੀਂ ਸਾਂ। ਨਾ ਸਮਾਜ ਨਾ ਬੰਦੇ।” ਨਾ ਭਾਈ, ਨਾ ਘੱਲ ਮੈਨੂੰ ਏਡੀ ਦੂਰ, ਏਸ ਉਮਰੇ। ਅੰਗਰੇਜ਼ ਏਨੀ ਛੇਤੀ ਵੀਜ਼ਾ ਵੀ ਨਹੀਂ ਦੇਂਦੇ। ਦੋ-ਦੋ ਹਫ਼ਤੇ ਪਾਸਪੋਰਟ ਰੱਖ ਲੈਂਦੇ ਨੇ। ਪੈਸੇ ਵੀ ਬੜੇ ਝਾੜਦੇ ਨੇ। ਜੇ ਤੂੰ ਕਰ ਸਕਨੈਂ ਤਾਂ ਆਪ ਹੀ ਕਰ ਦੇ ...’

‘ਫੇਰ ਮੰਨੇਂਗਾ ਮੈਨੂੰ?’ ਉਹ ਫੇਰ ਮੇਰੇ ਅੰਦਰੋਂ ਬੋਲਿਆ। ਪਹਿਲਾਂ ਨਾਲੋਂ ਉੱਚੀ।

‘ਯਾਰ ਏਸ ਵੇਲ਼ੇ ਮੰਨਣ, ਨਾ ਮੰਨਣ ਦਾ ਝੇੜਾ ਨਾ ਪਾ।’

‘ਠੀਕ ਏ। ਪਰ ਮੇਰੀ ਇਕ ਮੁਸ਼ਕਿਲ ਏ’, ਉਹਨੇ ਆਵਾਜ਼ ਨੀਵੀਂ ਕਰ ਲਈ, ‘ਚਾਹ ਮੈਂ ਸਿਰਫ਼ ਆਸਤਕਾਂ ਦੀ ਪੂਰੀ ਕਰ ਸਕਨਾਂ। ਨਾਸਤਕਾਂ ’ਤੇ ਮੇਰਾ ਜਾਦੂ ਨਹੀਂ ਚਲਦਾ।’

‘ਚਲਾ, ਯਾਰ, ਆਪਣਾ ਜਾਦੂ। ਕਰ ਵੇਖ ਕੋਸ਼ਿਸ਼। ਚਲ ਜਾਏਗਾ। ਮੇਰੇ ਮਾਪੇ ਤਾਂ ਆਸਤਕ ਸਨ। ਰੋਜ਼ ਸਵੇਰੇ ਤੈਨੂੰ ਮੱਥਾ ਟੇਕਦੇ ਸਨ।’

‘ਚਲ ਉਹਨਾਂ ਕਰਕੇ ਤੇਰੀ ਗੱਲ ਮੰਨੀ।’ ਰੱਬ ਪਸਮ ਪਿਆ। ‘ਦੱਸ ਕਿੰਨੀ ਕਰਾਂ ਤੇਰੀ ਉਮਰ? ਛੇਤੀ ਦੱਸ।’

‘ਇਕਦਮ ਨਹੀਂ ਦੱਸ ਸਕਦਾ। ਸੋਚ ਲੈਣ ਦੇ।’

‘ਚਲ ਸੋਚ ਲੈ, ਜਿੰਨਾ ਮਰਜ਼ੀ। ਫੇਰ ਆ ਜਾਈਂ ਮੇਰੇ ਕੋਲ। ਅਵਾਜ਼ ਦਈਂ ਆ ਕੇ। ਹੁਣ ਵਾਂਗੂ। ਹਾਂ, ਨਾਲ਼ੇ ਇਹ ਵੀ ਸੋਚ ਆਈਂ ਕਿ ਮੈਨੂੰ ਮੰਨੇਂਗਾ ਕਿ ਨਹੀਂ।’

‘ਪਾਤਸ਼ਾਹੋ, ਸੋਚਣ ਵਾਲ਼ੀ ਗੱਲ ਤਾਂ ਇਹ ਵੀ ਏ।’

‘ਜਾਹ ਫੇਰ ਸੋਚ ਆ ਸਭ ਕੁਝ ਜਾ ਕੇ।’

ਮੈਂ ਇਕਦਮ ਸੋਚਣ ਲੱਗ ਪਿਆ। ਕਈ ਦਿਨ ਤੇ ਕਈ ਰਾਤਾਂ ਸੋਚਦਾ ਰਿਹਾ। ਜਾਗਦਿਆਂ ਵੀ ਤੇ ਸੁੱਤਿਆਂ ਵੀ। ਸੋਚਣਾ ਸੌਖਾ ਕਰਨ ਲਈ ਮੈਂ ਉਮਰ ਨੂੰ ਦਹਾਕਿਆਂ ਵਿਚ ਵੰਡ ਲਿਆ।

ਪਹਿਲੋਂ ਸੋਚਿਆ, ਜੇ ਉਮਰ ਦਸ ਸਾਲਾਂ ਦੀ ਹੋ ਜਾਏ ਤਾਂ? ਦਿਲ ਨਾ ਮੰਨਿਆ। ਓਦੋਂ ਮੇਰਾ ਕੱਦ ਬੜਾ ਛੋਟਾ ਹੁੰਦਾ ਸੀ। ਸਿਰੋਂ ਨੰਗਾ ਤੇ ਪੈਰੋਂ ਵਾਹਣਾ ਘੁੰਮਦਾ ਸਾਂ। ਸਕੂਲੋਂ ਘੁਸਾਈਆਂ ਮਾਰਦਾ ਸਾਂ। ਹਾਂ, ਪਰ ਮੇਰਾ ਉਰਦੂ ਦਾ ਖ਼ਤ ਬੜਾ ਸੁਹਣਾ ਹੁੰਦਾ ਸੀ। ਦੂਜਿਆਂ ਦੀ ਇਸਲਾਹ ਕਰਦਾ ਸਾਂ। ਪਰ ਹੁਣ ਇਹ ਖ਼ੁਸ਼ਖ਼ਤੀ ਕਿਸ ਕੰਮ? ਕਾਤਿਬ ਬਣਨੈਂ? ਨਾਲੇ, ਅੱਜ ਕਲ ਉਰਦੂ ਨੂੰ ਕੌਣ ਪੁੱਛਦੈ? ਵਿਚਾਰੀ ਰਿਫ਼ਿਊਜਣ ਬਣੀ ਪਈ ਏ, ਆਪਣੇ ਹੀ ਵਤਨ ਵਿਚ। ਉਹੀਓ ਹਾਲ ਸੂ, ਜੋ ਸਾਡਾ ਏਧਰ ਪਾਕਿਸਤਾਨੋਂ ਆਉਣ ਵੇਲ਼ੇ ਹੁੰਦਾ ਸੀ। ਨਹੀਂ! ਛੱਡੋ। ਇਕ ਦਹਾਕਾ ਅੱਗੇ ਚੱਲੀਏ।

ਫੇਰ ਕੀ ਮੈਂ ਵੀਹ ਵਰ੍ਹਿਆਂ ਦਾ ਹੋਵਾਂ? ਮੈਂ ਸੋਚਣ ਲੱਗਾ। ਵੀਹ ਸਾਲ ਬੜੀ ਵਧੀਆ ਉਮਰ ਏ। ਰੁੱਤ ਬਸੰਤੀ। ਪਰ ਠਹਿਰੋ, ਮੇਰਾ ਵੀਹਵਾਂ ਵਰ੍ਹਾ ਤਾਂ ਮੁਰਝਾਇਆ ਹੋਇਆ ਸੀ। ਦੇਸ

ਵੰਡਿਆ ਗਿਆ ਸੀ ਤੇ ਅਸੀਂ ਘਰ ਘਾਟ ਛੱਡ ਏਥੇ ਆਪਣੇ ਆਜ਼ਾਦ ਹਿੰਦੁਸਤਾਨ ਪਹੁੰਚੇ ਹੋਏ ਸਾਂ। ਰੀਫਿਊਜੀ ਸਾਂ। ਸ਼ਰਨਾਰਥੀ। ਸਾਨੂੰ ਇਹੋ ਸੱਦਦੇ ਸਨ ਓਦੋਂ। ਮੁਥਾਜ ਸਾਂ ਅਸੀਂ। ਨਿਆਸਰੇ। ਰਹਿਣ ਨੂੰ ਥਾਂ ਨਹੀਂ ਸੀ। ਰੁਜ਼ਗਾਰ ਨਹੀਂ ਸੀ। ਮੈਂ ਅੱਧਾ ਅਨਪੜ੍ਹ ਸਾਂ। ਪੜ੍ਹਾਈ ਪੂਰੀ ਨਹੀਂ ਸੀ ਹੋਈ। ਕਿਰਾਏ ਦਾ ਸਾਇਕਲ ਚਲਾਂਦਾ ਸਾਂ। ਟਿਊਸ਼ਨਾਂ ਕਰਦਾ ਸਾਂ। ਜੇ ਵੀਹਾਂ ਦਾ ਹੋ ਗਿਆ ਤਾਂ ਕੀ ਫੇਰ ਟਿਊਸ਼ਨਾਂ ਕਰਾਂਗਾ? ਕਾਰਾਂ ਨਹੀਂ ਰਹਿਣਗੀਆਂ? ਸਾਇਕਲ ਵਾਹਵਾਂਗਾ ਫੇਰ? ਦਿਲ ਨੇ ਇਹ ਸਾਲ ਵੀ ਰੱਦ ਕਰ ਦਿੱਤਾ। ਮਈ ਜੂਨ ਦੀ ਧੁੱਪ ਵਿਚ ਸਾਇਕਲ ਚਲਾਣਾ ਬੜਾ ਮੁਸ਼ਕਿਲ ਸੀ। ਮੇਰੀ ਸੂਈ ਆਪਮੁਹਾਰੇ ਟੱਪ ਕੇ ਤੀਹਵੇਂ ਸਾਲ 'ਤੇ ਆਣ ਖਲੋਤੀ।

ਤੀਹਵਾਂ ਵਰ੍ਹਾਂ ਕਮਾਲ ਸੀ। ਜਵਾਨ ਸਾਂ। ਚੰਗੀ ਨੌਕਰੀ ਸੀ। ਮਰਜ਼ੀ ਦੀ ਸੁਹਣੀ ਕੁੜੀ ਨਾਲ ਵਿਆਹ ਹੋ ਚੁੱਕਾ ਸੀ। ਪਰ ਮਕਾਨ ਕਿਰਾਏ ਦਾ ਸੀ। ਅੱਧੀ ਤਨਖ਼ਾਹ ਉਹਦੇ ਲੇਖੇ ਲੱਗ ਜਾਂਦੀ ਸੀ। ਦਫ਼ਤਰ ਬਸ 'ਤੇ ਜਾਂਦਾ ਸੀ, ਬੜੀ ਵਾਰੀ ਖਲੋ ਕੇ। ਜਾ ਕੇ ਕੰਮ ਬੜਾ ਕਰਨਾ ਪੈਂਦਾ ਸੀ। ਸਿਰਫ਼ ਤਨਖ਼ਾਹ ਨਾਲ ਪੂਰੀ ਨਹੀਂ ਸੀ ਪੈਂਦੀ। ਸ਼ਾਮੀਂ ਘਰ ਆ ਤਰਜਮਾ ਕਰਦਾ ਸਾਂ। ਰੇਟ ਬੜਾ ਘੱਟ ਹੁੰਦਾ ਸੀ। ਬਹੁਤੇ ਪੈਸੇ ਨਹੀਂ ਸਨ ਮਿਲਦੇ। ਦਫ਼ਤਰ ਵਿਚ ਵੀ ਕੋਈ ਖ਼ਾਸ ਪੁਜ਼ੀਸ਼ਨ ਨਹੀਂ ਸੀ। ਪਰ ਜੇ ਮੇਰੀ ਕਿਸੇ ਗੱਲੋਂ ਇਹ ਨੌਕਰੀ ਛੁੱਟ ਜਾਂਦੀ ਤਾਂ ਮੈਨੂੰ ਹੋਰ ਕੋਈ ਨੌਕਰੀ ਨਾ ਮਿਲਦੀ। ਮੇਰੀ ਕੁਆਲੀਫ਼ੀਕੇਸ਼ਨ ਹੀ ਕੋਈ ਨਹੀਂ ਸੀ। ਨਿਉਂ ਕੇ ਰਹੀਦਾ ਸੀ। ਫੇਰ ਵੀ ਠੀਕ ਸੀ, ਪਰ ਇਹੋ ਜਿਹਾ ਕੁਝ ਨਹੀਂ ਸੀ ਕਿ ਉਹਦੀ ਤਾਂਘ ਹੋਵੇ। ਨਹੀਂ ਠੀਕ ਤੀਹ ਸਾਲ ਵੀ।

ਮੈਂ ਸੂਈ ਵੱਲ ਵੇਖਿਆ! ਉਹ ਹਿੱਲੀ ਤੇ ਚਾਲ੍ਹੀਵੇਂ ਵਰ੍ਹੇ 'ਤੇ ਜਾਂ ਖਲੋਤੀ।

ਚਾਲ੍ਹੀਵਾਂ ਸਾਲ ਚਿਤਾਰ ਮੂੰਹ ਖਿੜ ਗਿਆ। ਲਿਸ਼ਕ ਪਿਆ। ਕਮਾਲ ਦੇ ਦਿਨ ਸਨ। ਮੈਨੂੰ ਮਾਸਕੋ ਆਇਆਂ ਦੂਜਾ ਸਾਲ ਸੀ। ਮਜ਼ੇ ਹੀ ਮਜ਼ੇ ਸਨ। ਚੰਗਾ ਫ਼ਲੈਟ ਸੀ। ਚੰਗਾ ਕੰਮ ਸੀ। ਚੰਗੀ ਕਮਾਈ ਸੀ। ਚੰਗੀ ਸਿਹਤ ਸੀ। ਸਾਰਾ ਦਿਨ ਭੱਜਾ ਫਿਰਦਾ ਸਾਂ। ਕਦੀ ਕੋਈ ਰੋਗ ਨਹੀਂ ਸੀ ਲੱਗਾ। ਇੰਗਲਸਤਾਨ ਦੀ ਸੈਰ ਕਰ ਆਇਆ ਸਾਂ। ਮਾਰਕਸ ਦੀ ਕਬਰ 'ਤੇ ਓਦੋਂ ਹੀ ਗਿਆ ਸਾਂ। ਵੀ. ਆਈ. ਪੀ. ਸਾਂ ਓਥੋਂ ਦਾ। ਮਾਸਕੋ ਹਰ ਕੰਮ ਦੀ ਚੀਜ਼ ਖ਼ਰੀਦਣ ਲਈ ਲਾਈਨਾਂ ਲਗਦੀਆਂ ਸਨ। ਚੰਗੀਆਂ ਲੰਮੀਆਂ। ਲੋਕੀ ਆਪਣੀ ਵਾਰੀ ਰੱਖ ਏਧਰੋਂ ਓਧਰੋਂ ਵੀ ਹੋ ਆਉਂਦੇ ਸਨ। ਪਰ ਮੈਨੂੰ ਕਦੀ ਕਿਸੇ ਲਾਈਨ 'ਚ ਨਾ ਲੱਗਣਾ ਪਿਆ। ਮੇਰੀ ਪੱਗ ਵੇਖ ਲੋਕ ਮੈਨੂੰ ਅੱਗੇ ਕਰ ਦੇਂਦੇ। ਕਹਿੰਦੇ 'ਹਿੰਦੁਸਤਾਨੀ ਏ। ਜਾਣ ਦਿਓ।' ਓਦੋਂ ਕਾਰ ਨਹੀਂ ਸਾਂ ਚਲਾਂਦਾ ਪਰ ਹੇਠ ਹਮੇਸ਼ਾ ਟੈਕਸੀ ਹੁੰਦੀ ਸੀ। ਕਿਆ ਦਿਨ ਸਨ! ਪੁੱਛੋ ਨਾ।

'ਠਹਿਰ ਭਾਈ!' ਮੈਨੂੰ ਅੰਦਰੋਂ ਆਵਾਜ਼ ਆਈ। ਰੱਬ ਦੀ ਨਹੀਂ, ਮੇਰੀ ਆਪਣੀ। 'ਇਹ ਦੱਸ, ਕੰਮ ਕਿੰਨਾ ਕੁ ਕਰਦਾ ਸੈਂ?'

ਹਾਂ, ਕੰਮ ਤਾਂ ਬੜਾ ਕਰਨਾ ਪੈਂਦਾ ਸੀ। ਸਵੇਰੇ ਛੇ ਵਜੇ ਤੋਂ ਹੀ ਲੱਗ ਜਾਈਦਾ ਸੀ। ਚਲ ਸੋ ਚਲ। ਜਦੋਂ ਵਿਹਲ ਹੋਵੇ, ਪੜ੍ਹਨ ਨੂੰ ਕੁਝ ਨਹੀਂ ਸੀ ਹੁੰਦਾ। ਓਥੇ ਅੰਗਰੇਜ਼ੀ ਦੀਆਂ ਕਿਤਾਬਾਂ ਤਾਂ ਕਿਤੋਂ ਲੱਭਦੀਆਂ ਹੀ ਨਹੀਂ ਸਨ। ਅਖ਼ਬਾਰਾਂ ਸਨ, ਪਰ ਰੂਸੀ ਵਿਚ। ਰੂਸੀ ਏਨੀ ਨਹੀਂ ਸੀ ਆਉਂਦੀ ਕਿ ਉਹਨਾਂ ਨੂੰ ਪੜ੍ਹ ਸਕਦਾ। ਜੇ ਆਉਂਦੀ ਵੀ ਹੁੰਦੀ ਤਾਂ ਵੀ ਨਾ ਪੜ੍ਹਦਾ। ਉਹਨਾਂ ਵਿਚ ਪੜ੍ਹਨ ਨੂੰ ਹੁੰਦਾ ਹੀ ਕੁਝ ਨਹੀਂ ਸੀ। ਸਭ ਕੁਝ ਬਿਹਾ। ਸਭ ਕੁਝ ਪੁਰਾਣਾ। ਲਗਦਾ ਸੀ, ਦੁਨੀਆਂ ਖਲੋ ਗਈ ਏ। ਉਹਦੇ ਵਿਚ ਕੁਝ ਹੋ ਹੀ ਨਹੀਂ ਸੀ ਰਿਹਾ। ਮੇਰਾ ਇਕ ਦੋਸਤ, ਮੇਰੇ ਨਾਲੋਂ ਵੀ ਪੱਕਾ ਤੇ ਪੁਰਾਣਾ ਪਾਰਟੀ-ਭਗਤ, ਕਿਹਾ ਕਰਦਾ ਸੀ ਕਿ ਇਹ ਜਿਹੜਾ ਪਰਾਵਦਾ ਏ- ਸਭ ਤੋਂ ਵੱਡਾ ਅਖ਼ਬਾਰ, ਭਾਵ ਸੱਚ- ਇਹਦੇ ਵਿਚ 'ਸਚਾਈ' ਨਹੀਂ ਹੁੰਦੀ ਤੇ ਇਹ ਜਿਹੜਾ *ਇਜ਼ਵਸਤੀਆ* ਏ- ਹੋਰ ਇਕ ਵੱਡਾ ਅਖ਼ਬਾਰ, ਭਾਵ ਖ਼ਬਰ- ਇਹਦੇ ਵਿਚ ਖ਼ਬਰ ਨਹੀਂ ਹੁੰਦੀ। ਟੀ ਵੀ ਹੈ ਸੀ, ਪਰ ਰੂਸੀ ਵਿਚ। ਕੋਈ ਕਿੰਨਾ ਕੁ ਚਿਰ ਬੈਠਾ ਮੂਰਤਾਂ ਵੇਖਦਾ ਰਹਿੰਦਾ। ਹਾਂ, ਇਕ ਅੰਗਰੇਜ਼ੀ ਅਖ਼ਬਾਰ ਮਿਲਦਾ ਸੀ। *ਮਾਰਨਿੰਗ ਸਟਾਰ*। ਬਰਤਾਨੀਆ ਦੀ ਕਮਿਊਨਿਸਟ ਪਾਰਟੀ ਦਾ ਰੋਜ਼ਾਨਾ ਸੀ। ਉਹ ਲੈ ਲੈਂਦਾ ਸਾਂ. ਜਦੋਂ ਕਦੀ ਦਿਸੇ। ਅੰਗਰੇਜ਼ੀ ਬੜੀ ਚੰਗੀ ਹੁੰਦੀ ਸੀ ਉਹਦੀ, ਪਰ ਵਿਚ



ਖ਼ਬਰ ਕੋਈ ਨਹੀਂ ਸੀ ਹੁੰਦੀ ਮਤਲਬ ਦੀ। ਹੈ ਵੀ ਛੋਟਾ ਜਿਹਾ ਸੀ। ਪੰਜਾਬੀ ਬੋਲਣ, ਪੰਜਾਬੀ ਸੁਣਨ, ਪੰਜਾਬੀ ਪੜ੍ਹਨ ਨੂੰ ਤਰਸ ਜਾਈਦਾ ਸੀ। ਸਾਡੇ ਆਪਣੇ ਬੱਚੇ ਵੀ ਆਪੋ ਵਿਚ ਰੂਸੀ ਬੋਲਣ ਲੱਗ ਪਏ ਸਨ। ਨਹੀਂ ਯਾਰ, ਰਹਿਣ ਦੇ। ਓਦੋਂ ਵਾਲੀ ਉਮਰ ਨਹੀਂ ਚਾਹੀਦੀ। ਹੋਰ ਨਹੀਂ ਕਰਨੀ ਉਹੋ ਜਿਹੀ ਮਜ਼ਦੂਰੀ।

ਮੈਂ ਆਪਣੀ ਸੂਈ ਵੱਲ ਵੇਖਿਆ। ਉਹਨੇ ਪੂਰੇ ਦਹਾਕੇ ਦੀ ਛੜਾਪੀ ਮਾਰੀ ਤੇ ਪੰਜਾਹ ਵਰ੍ਹਿਆ ਵਾਲੀ ਥਾਂ 'ਤੇ ਆਣ ਅਟਕੀ।

ਮੇਰੀ ਇਹ ਉਮਰ ਓਦੋਂ ਸੀ, ਜਦੋਂ ਸਾਨੂੰ ਮਾਸਕੋ ਤੋਂ ਮੁੜਿਆਂ ਕੋਈ ਦਸ ਸਾਲ ਹੋ ਚੁੱਕੇ ਸਨ। ਨੌਕਰੀ ਠੀਕ ਸੀ। ਘਰ ਠੀਕ ਸੀ। ਬੱਚੇ ਠੀਕ ਸਨ।

'ਫੇਰ ਹੋ ਜਾਏ ਓਦੋਂ ਵਾਲੀ ਉਮਰ?' ਮੈਨੂੰ ਫੇਰ ਮੇਰੀ ਹੀ ਆਵਾਜ਼ ਨੇ ਸਵਾਲ ਪਾਇਆ, ਆਪਣੇ ਅੰਦਰੋਂ।

'ਠਹਿਰ, ਜ਼ਰਾ ਹੋਰ ਸੋਚ ਲਈਏ', ਮੈਂ ਆਪਣੇ ਆਪ ਨੂੰ ਜਵਾਬ ਦਿੱਤਾ।

ਉਦੋਂ ਮਕਾਨ ਕਿਰਾਏ ਦਾ ਸੀ। ਮਾਲਕ ਮਕਾਨ ਨੇ ਸਾਡੇ 'ਤੇ ਕੇਸ ਕੀਤਾ ਹੋਇਆ ਸੀ। ਹਰ ਦੂਜੇ ਮਹੀਨੇ ਤੀਸ ਹਜ਼ਾਰੀ ਕਚਹਿਰੀ ਜਾਣਾ ਪੈਂਦਾ ਸੀ। ਉਹ ਵੀ ਸਵੇਰੇ ਸਵੇਰੇ। ਬੜਾ ਖੱਜਲ਼ ਹੋਈਦਾ ਸੀ। ਦਫ਼ਤਰ ਵੀ ਬੜਾ ਕੰਮ ਸੀ। ਮੁਕਦਾ ਨਹੀਂ ਸੀ। ਘਰ ਵੀ ਲਿਆਉਣਾ ਪੈਂਦਾ ਸੀ। ਵਹੁਟੀ ਦੁਖੀ ਸੀ। ਉਹਦੇ ਲਈ ਵਕਤ ਨਹੀਂ ਸੀ। ਬੱਚਿਆਂ ਦੀ ਪੜ੍ਹਾਈ ਵਿਚ ਕੋਈ ਮਦਦ ਨਹੀਂ ਸਾਂ ਕਰ ਸਕਦਾ। ਇਹ ਉਹੀਉਂ ਸਮਾਂ ਸੀ ਜਦੋਂ ਮੈਨੂੰ ਰਾਤ ਨੀਂਦਰ ਨਾ ਪੈਣ ਦੀ ਬੀਮਾਰੀ ਸ਼ੁਰੂ ਹੋਈ ਸੀ। ਅੱਧੀ ਅੱਧੀ ਰਾਤ ਤਕ ਜਾਗਦਾ ਰਹਿੰਦਾ ਸਾਂ। ਸਿਰ 'ਚ ਕੋਈ ਭੰਬੀਰੀ ਭੌਂਦੀ ਰਹਿੰਦੀ ਸੀ। ਸਵੇਰੇ ਉਠ ਫੇਰ ਸੱਵਖਤੇ ਹੀ ਦਫ਼ਤਰ ਜਾਣਾ ਪੈਂਦਾ ਸੀ। ਓਥੇ ਵੀ, ਕੁਰਸੀ 'ਤੇ ਬੈਠਾ ਬੈਠਾ ਸੌਂ ਜਾਂਦਾ ਸਾਂ। ਮੇਰੀ ਓਦੋਂ ਦੀ ਖ਼ਰਾਬ ਹੋਈ ਨੀਂਦਰ ਹੁਣ ਤਕ ਖ਼ਰਾਬ ਏ। ਇਹ ਨਹੀਂ ਸੀ ਵੇਲਾ, ਜਿਹਨੂੰ ਵਾਪਸ ਸੱਦਿਆ ਜਾਵੇ। ਜ਼ਿੰਦਗੀ ਦੇ ਜਿਹੜੇ ਦੋ-ਚਾਰ ਸਾਲ ਹੋਰ ਬਿਤਾਉਣੇ ਨੇ, ਉਹ ਉਨੀਂਦੇ ਝਾਗ ਕੇ ਕਿਉਂ ਬਿਤਾਵਾਂ? ਕਿਉਂ ਖੱਜਲ਼ ਹੋਵਾਂ ਜਾ ਕੇ ਕਚਹਿਰੀਆਂ ਵਿਚ। 'ਨਹੀਂ, ਨਹੀਂ!' ਦਿਲ ਨੇ ਇਕਦਮ ਨਾਂਹ ਕਰ ਦਿੱਤੀ।

ਸੂਈ ਸੱਤਰਵੇਂ ਵਰ੍ਹੇ 'ਤੇ ਲਿਆਉਣੀ ਪਈ।

ਅਸ਼ਕੇ! ਨਹੀਂ ਰੀਸਾਂ! ਕਿਆ ਉਮਰ ਸੀ ਉਹ ਮੇਰੀ! ਸੁਨਹਿਰੀ ਦਿਨ ਸਨ ਮੇਰੇ! ਵਾਰੇ ਨਿਆਰੇ ਸਨ। ਨਾਂ ਨੂੰ ਵਡੇਰਾ ਸਾਂ, ਪਰ ਮੇਰਾ ਸਭ ਕੁਝ ਠੀਕ ਸੀ। ਸਾਰੀਆਂ ਯੋਗਤਾਵਾਂ ਕਾਇਮ ਸਨ। ਸਾਰੀਆਂ! ਮੇਰਾ ਪੰਜਾਬੀ ਵਿਚ ਲਿਖਣ ਨੂੰ ਜੀਅ ਕਰ ਰਿਹਾ ਸੀ। ਸਿਰ ਵਿਚ ਪਹਿਲਾ ਨਾਵਲ ਮੰਡਰਾ ਰਿਹਾ ਸੀ। ਸੋਚ ਰਿਹਾ ਸਾਂ, ਅੰਗਰੇਜ਼ੀ ਵਿਚ ਲਿਖਾਂ ਕਿ ਪੰਜਾਬੀ ਵਿਚ। ਪੰਜਾਬੀ ਵਿਚ ਲਿਖਣਾ ਤਾਂ ਜੰਗਲ ਵਿਚ ਮੋਰ ਦੇ ਨਾਚ ਦੇ ਨਿਆਈਂ ਸੀ। ਕਿੰਨ੍ਹੇ ਵੇਖਿਆ? ਨਹੀਂ ਵੇਖਿਆ ਤਾਂ ਸਮਝੋ ਮੋਰ ਨਹੀਂ ਨੱਚਿਆ। ਪਰ ਲਿਖਣ ਲੱਗਾ ਮੈਂ ਅਖ਼ੀਰ ਪੰਜਾਬੀ ਵਿਚ ਹੀ। ਮੋਰ ਨੂੰ ਭੁੱਲ ਗਿਆ। ਲਿਖਦਾ ਹੌਲ਼ੀ ਹੌਲ਼ੀ ਸਾਂ। ਇਕੋ ਚੀਜ਼ ਕਈ ਵਾਰੀ ਲਿਖਣੀ ਪੈਂਦੀ ਸੀ। ਪੁੱਤਰ ਵਿਆਹਿਆ ਗਿਆ ਸੀ। ਆਪਣੇ ਪੈਰਾਂ 'ਤੇ ਖੜ੍ਹਾ ਸੀ। ਮੇਰਾ ਭਾਰ ਲਹਿ ਗਿਆ ਸੀ। ਓਦੋਂ ਬੜਾ ਟੁਰਦਾ ਸਾਂ। ਟੁਰਨਾ ਚੰਗਾ ਲਗਦਾ ਸੀ। ਬੜੇ ਫੁਰਨੇ ਫੁਰਦੇ ਸਨ ਟੁਰਦਿਆਂ। ਜਦੋਂ ਧੀ ਕੋਲ਼ ਸਾਇਪ੍ਰੈਸ ਜਾਂਦਾ ਤਾਂ, ਸਮੁੰਦਰ ਕੰਢੇ ਨੰਗੇ ਪੈਰੀਂ ਟੁਰਿਆ ਕਰਦਾ ਸਾਂ। ਏਥੇ ਦਿੱਲੀ ਮੇਰਾ ਨਵਾਂ ਘਰ ਬੜਾ ਉੱਚਾ ਸੀ। ਬੜੀਆਂ ਪੌੜੀਆਂ ਚੜ੍ਹਨੀਆਂ ਪੈਂਦੀਆਂ ਸਨ। ਸਮਝੋ ਕੁਤਬ ਮੀਨਾਰ ਸੀ ਕੋਈ। ਦਿਨ ਵਿਚ ਕਈ ਵਾਰੀ ਚੜ੍ਹਦਾ ਸਾਂ। ਬੜਾ ਦਮ ਸੀ। ਮੇਰੇ ਕੋਲ਼ ਕਾਰ ਹੁੰਦੀ ਸੀ। ਮਾਰੂਤੀ। ਨੀਲੇ ਰੰਗ ਦੀ। ਪੂਰੀ ਜਾਪਾਨੀ। ਆਪ ਚਲਾਂਦਾ ਸਾਂ। ਉਡਦੀ ਜਾਂਦੀ ਸੀ। ਹਵਾ ਮੇਂ ਉੜਤਾ ਜਾਏ, ਮੇਰਾ ਲਾਲ ਦੁਪੱਟਾ ਮਲਮਲ ਕਾ। ਬਿਲਕੁਲ ਇਹ ਹਾਲ ਸੀ। ਬੜਾ ਮਜ਼ਾ ਆਉਂਦਾ ਸੀ।

'ਸੱਚੀਂ?' ਫੇਰ ਮੈਨੂੰ ਅੰਦਰੋਂ ਸਵਾਲ ਦਾਗਿਆ ਗਿਆ।

ਹਾਂ, ਯਾਰ ਪੈਟਰੋਲ ਪੁਆਣ ਵੇਲੇ ਸੋਚਣਾ ਪੈਂਦਾ ਸੀ। ਕਾਰ ਚੰਗੀ ਸੀ। ਤੇਲ ਬਹੁਤਾ ਨਹੀਂ ਸੀ

ਪੀਂਦੀ ਪਰ ਤਿਹ ਤਾਂ ਉਹਨੂੰ ਲਗਦੀ ਹੀ ਸੀ। ਉਹਨੂੰ ਤੇਲ ਪਿਲਾਣ ਵੇਲੇ ਸੋਚਣਾ ਪੈਂਦਾ ਸੀ। ਨੌਕਰੀ ਨਹੀਂ ਸੀ ਰਹੀ। ਰੀਟਾਇਰ ਹੋ ਗਿਆ ਸਾਂ। ਪੈਨਸ਼ਨ ਕੋਈ ਨਹੀਂ ਸੀ। ਖ਼ਰਚ ਪਹਿਲਾਂ ਵਰਗੇ ਹੀ ਸਨ। ਕੋਈ ਕੰਮ ਸ਼ੁਰੂ ਨਹੀਂ ਸਾਂ ਕਰ ਸਕਦਾ। ਉਹਦੇ ਲਈ ਪੂੰਜੀ ਚਾਹੀਦੀ ਸੀ। ਪਰ ਖਾਤਾ ਤਾਂ ਖਾਲੀ ਸੀ। ਪੈਸਾ ਮੈਂ ਕਦੀ ਸਾਂਭ ਕੇ ਨਹੀਂ ਸੀ ਰੱਖਿਆ। ਜਿੰਨਾ ਮਿਲਦਾ ਸੀ ਉਡਾ ਛੱਡਦਾ ਸਾਂ। ਕਰਜ਼ਾ ਨਹੀਂ ਸੀ ਸਿਰ 'ਤੇ ਕੋਈ, ਪਰ ਬੱਚਤ ਵੀ ਕੋਈ ਨਹੀਂ ਸੀ। ਸੱਚ ਪੁੱਛੋ ਤਾਂ ਉਹ ਮੇਰੇ ਡਾਢੀ ਚਿੰਤਾ ਦੇ ਦਿਨ ਸਨ। ਉਨੀਂਦੇ ਵਧ ਰਹੇ ਸਨ। ਸ਼ਾਇਦ ਮੈਂ ਨੀਂਦਰ ਦੀ ਗੋਲੀ ਖਾਣੀ ਓਦੋਂ ਹੀ ਸ਼ੁਰੂ ਕੀਤੀ ਸੀ। 'ਜੇ ਇਹ ਕੁਝ ਸੀ ਤਾਂ ਕਿਉਂ ਹੋਵਾਂ ਫੇਰ ਸੱਤਰ ਸਾਲਾਂ ਦਾ? ਫੇਰ ਕਿਉਂ ਸਹੇੜ ਲਵਾਂ ਚਿੰਤਾ ਤੇ ਉਨੀਂਦੇ?' 'ਕਿਸ ਖੁਸ਼ੀ ਵਿਚ?' ਮੈਨੂੰ ਅੰਦਰੋਂ ਹੁੱਝ ਪਈ।

ਮੇਰੀ ਸੂਈ ਡੋਲਣ ਲੱਗੀ ਤੇ ਓਥੇ ਹੀ ਖਲੋ ਗਈ। ਉਹਨੇ ਅਗਲੇ ਦਹਾਕੇ ਦੀ ਪੁਲਾਂਘ ਪੁੱਟਣੋਂ ਨਾਂਹ ਕਰ ਦਿੱਤੀ।

ਮੈਂ ਸੋਚੀਂ ਪੈ ਗਿਆ। ਹੁਣ ਕੀ ਕਰਾਂ? ਕੀ ਕਹਾਂ ਰੱਬ ਨੂੰ? ਮੇਰੇ ਲਈ ਉਹ ਆਪਣਾ ਜਾਦੂ ਵਰਤਣ ਨੂੰ ਤਿਆਰ ਏ, ਪਰ ਮੈਂ ਸੱਤਰ ਸਾਲਾਂ ਤਕ ਤਾਂ ਕਿਸੇ ਵੀ ਉਮਰ ਦਾ ਨਹੀਂ ਹੋਣਾ ਚਾਹੁੰਦਾ। ਫੇਰ ਕੀ ਕਹਾਂ ਸੂ, ਅੱਸੀਆਂ ਦਾ ਕਰ ਦੇ? ਬਸ ਏਨੀ ਕੁ ਸਹੂਲਤ ਲਈ ਆਪਣੀ ਸਾਰੀ ਉਮਰ ਦੀ ਨਾਸਤਕਤਾ ਦੀ ਬਲੀ ਚੜ੍ਹਾ ਦੇਵਾਂ? ਕੀ ਫ਼ਰਕ ਏ ਅੱਸੀ ਤੇ ਅਠਾਸੀ ਵਿਚ? ਮੈਨੂੰ ਤਕਲੀਫ਼ ਕੀ ਏ ਹੁਣ? ਇਹੋ ਨਾ ਕਿ ਮਜ਼ਾ ਨਹੀਂ ਆ ਰਿਹਾ। ਇਹ ਵੀ ਕੋਈ ਕਾਰਨ ਏ? ਕੀ ਹੋਏ ਕਿ ਮਜ਼ਾ ਆਵੇ?

ਮੇਰੀ ਸਿਹਤ ਵਾਹ-ਵਾਹ ਏ। ਸ਼ਾਮੀ ਰੋਜ਼ ਸੈਰ ਕਰਦਾਂ। ਕੁਝ ਹੌਲੀ ਜ਼ਰੂਰ ਟੁਰਨਾਂ। ਪਰ ਪਾਰਕ ਵਿਚ ਮੇਰੇ ਨਾਲ਼ੋਂ ਵੀ ਹੌਲੀ ਟੁਰਨ ਵਾਲੇ ਨੇ। ਮੈਂ ਸੋਟੀ ਨਹੀਂ ਫੜੀ ਹੁੰਦੀ। ਕਈਆਂ ਨੇ ਫੜੀ ਹੁੰਦੀ ਏ। ਕਈ ਡੋਲਦੇ ਜਾਂਦੇ ਨੇ। ਕੁਝ ਨੇ ਕਿਸੇ ਦੀ ਬਾਂਹ ਫੜੀ ਹੁੰਦੀ ਏ। ਉਹਨਾਂ ਨਾਲੋਂ ਤਾਂ ਚੰਗਾਂ। ਓਨਾ ਟੁਰ ਲੈਨਾਂ, ਜਿੰਨੀ ਲੋੜ ਹੁੰਦੀ ਏ।

ਦਿਮਾਗ਼ ਵੀ ਠੀਕ ਏ। ਕੰਮ ਕਰਦੈ। ਜੋ ਚਾਹਵਾਂ ਚਿਤਾਰ ਸਕਦਾਂ। ਕਲਪਨਾ ਦੇ ਖੰਭ ਅਜੇ ਨਹੀਂ ਝੜੇ। ਲਿਖਣ ਦੀਆਂ ਮੈਨੂੰ ਸਾਰੀਆਂ ਜੁਗਤਾਂ ਆ ਗਈਆਂ ਨੇ। ਨਾਵਲ ਨੂੰ, ਉੱਤੋਂ, ਵਿਚੋਂ, ਕਿਤੋਂ ਵੀ ਸ਼ੁਰੂ ਕਰ ਸਕਦਾ ਹਾਂ। ਅੱਗਲ ਪਿੱਛਲ ਝਾਤਾਂ ਮਾਰ ਸਕਦਾ ਹਾਂ। ਹੋਰ ਵੀ ਜਿੱਥੋਂ ਚਾਹਵਾਂ। ਘੱਟ ਉਮਰ ਵੇਲੇ ਮੈਨੂੰ ਇਹ ਵੱਲ ਨਹੀਂ ਸਨ ਆਉਂਦੇ। ਜਿਵੇਂ ਰੱਬ ਦਾ ਬੰਦੇ ਘੜ ਸਕਣ ਦਾ ਦਾਹਵਾ ਏ, ਮੈਂ ਪਾਤਰ ਘੜ ਸਕਦਾ ਹਾਂ। ਅਸਲੀ ਨਾਲੋਂ ਵੀ ਅਸਲੀ। ਪਾਤਰ ਵੀ ਤਾਂ ਬੰਦੇ ਹੀ ਹੁੰਦੇ ਨੇ।

ਮਜ਼ੇ ਦੀ ਗੱਲ ਕਰਦੈਂ? ਹੁਣ ਜੋ ਕੋਈ ਚੰਗੀ ਲਿਖਤ ਪੜ੍ਹ ਕੇ ਮਜ਼ਾ ਆਉਂਦੈ, ਪਹਿਲੋਂ ਕਦੀ ਨਹੀਂ ਸੀ ਆਇਆ। ਹੁਣ ਜੇ ਕੋਈ ਨਾਵਲ ਪੜ੍ਹਨਾਂ ਤਾਂ ਇੰਝ ਸਮਝ ਆਉਂਦੈ, ਜਿਵੇਂ ਲਿਖਣ ਵਾਲਾ ਮੇਰੇ ਕੋਲ ਬੈਠਾ ਹੋਵੇ ਤੇ ਮੈਥੋਂ ਪੁੱਛ-ਪੁੱਛ ਲਿਖ ਰਿਹਾ ਹੋਵੇ। ਮੈਂ ਪਿੱਛੇ ਜਿਹੇ ਤਾਲਸਤਾਏ ਦਾ ਨਾਵਲ 'ਅਨਾ ਕਰੇਨੀਨਾ' ਪੜ੍ਹਿਆ। ਥੋੜ੍ਹਾ ਥੋੜ੍ਹਾ ਕਰ ਕੇ। ਇਹ ਨਾਵਲ ਪਹਿਲੋਂ ਮੈਂ ਸੰਨ ਅਠਾਠ ਵਿਚ ਪੜ੍ਹਿਆ ਸੀ। ਸਫ਼ੇ ਉਥੱਲ ਉਥੱਲ ਕੇ। ਚਲਦਾ ਹੀ ਨਹੀਂ ਸੀ। ਹੁਣ ਪੜ੍ਹ ਕੇ ਜੋ ਮਜ਼ਾ ਆਇਐ, ਉਹ ਚੰਗੀ ਵਿਸਕੀ ਜਾਂ ਵੋਦਕਾ ਜਾਂ ਵਾਈਨ ਪੀ ਕੇ ਵੀ ਨਹੀਂ ਆਉਂਦਾ। ਹੁਣ ਤਾਂ ਲਗਦੈ, ਮੈਂ ਤਾਲਸਤਾਏ ਕੋਲ ਬੈਠਾ ਹੋਵਾਂ ਤੇ ਉਹ ਮੇਰੀ ਸਲਾਹ ਨਾਲ਼ ਲਿਖ ਰਿਹਾ ਹੋਵੇ। ਹੁਣ ਮੈਂ ਉਹਨੂੰ ਕਹਿ ਸਕਦਾਂ, ਇਹ ਜਿਹੜਾ ਵਿਚ ਤੂੰ ਛੋਟਾ ਪਲਾਟ ਸ਼ੁਰੂ ਕਰ ਦਿੱਤੈ, ਇਹਨੂੰ ਰਹਿਣ ਦੇ। ਇਸ ਪਲਾਟ ਵਾਲ਼ਾ ਭਾਵੇਂ ਪੂਰਾ ਨਾਵਲ ਲਿਖ ਦੇ। ਛੋਟੇ ਹੁੰਦਿਆਂ ਕੀ ਮੈਂ ਤਾਲਸਤਾਏ ਸਾਹਮਣੇ ਮੂੰਹ ਖੋਲ੍ਹ ਸਕਦਾ ਸਾਂ?

ਹੁਣ ਮੈਂ ਹੋਰ ਸਭ ਕੁਝ ਵੀ ਕਰ ਸਕਦਾਂ। ਆਪਣੀਆਂ ਪੁਰਾਣੀਆਂ ਸਹੇਲੀਆਂ ਨੂੰ ਫ਼ੋਨ ਕਰ ਸਕਦਾਂ। ਬੜਾ ਨਿੱਘ ਏ ਅਜੇ ਵੀ ਉਹਨਾਂ ਦੀ ਆਵਾਜ਼ ਵਿਚ। ਉਹਦੇ ਕੰਨੀਂ ਪੈਂਦਿਆਂ ਹੀ ਮਨ ਵਿਚ ਉਹਨਾਂ ਦੀ ਸ਼ਕਲ ਸੂਰਤ ਉਵੇਂ ਹੀ ਉਘੜ ਪੈਂਦੀ ਏ, ਜਿਵੇਂ ਉਹ ਪਹਿਲੀਆਂ ਮੁਲਾਕਾਤਾਂ ਵੇਲੇ ਹੁੰਦੀ ਸੀ। ਅਜੇ ਵੀ ਕਹਿੰਦੀਆਂ ਨੇ, ਮਿਲਿਆ ਕਰ।



ਵੱਡੀ ਗੱਲ ਏ ਕਿ ਪੈਸੇ ਦੀ ਚਿੰਤਾ ਕੋਈ ਨਹੀਂ। ਕਾਰ 'ਚ ਪੈਟਰੋਲ ਪੁਆਣ ਵੇਲ਼ੇ ਸੋਚਣਾ ਨਹੀਂ ਪੈਂਦਾ। ਹੁਣ ਕੋਲ ਕਾਰਾਂ ਵੀ ਬਹੁਤਾ ਤੇਲ ਪੀਣ ਵਾਲੀਆਂ ਨੇ। ਡਰਾਈਵਰ ਵੀ ਹੈ। ਕੋਈ ਤੋਟ ਮਹਿਸੂਸ ਨਹੀਂ ਹੁੰਦੀ। ਪੈਸਾ ਵਧਿਆ ਨਹੀਂ, ਪਰ ਲੋੜਾਂ ਘਟ ਗਈਆਂ ਨੇ। ਉਹ ਵਧ ਗਿਆ ਲਗਦੈ। ਕਮਾਲ ਏ! ਪੈਸਾ ਵਧਾਣ ਦਾ ਏਡਾ ਸੌਖਾ ਤਰੀਕਾ ਛੋਟੇ ਹੁੰਦਿਆਂ ਤਾਂ ਕਦੀ ਸੁੱਝਿਆ ਨਹੀਂ ਸੀ।

'ਫੇਰ ਭਾਈ ਕੀ ਏ ਕਸਰ?' ਮੈਂ ਆਪਣੇ ਆਪ ਨੂੰ ਪੁੱਛਿਆ।

ਬਸ ਇਕ ਅੱਧ ਯੋਗਤਾ ਨਹੀਂ ਰਹੀ। ਇਕ ਖ਼ਾਸ ਯੋਗਤਾ ਵੀ। ਤਾਂ ਕੀ ਹੋਇਆ! ਕੋਈ ਨਾ ਕੋਈ ਯੋਗਤਾ ਤਾਂ ਹਰ ਉਮਰ ਵਿਚ ਨਹੀਂ ਹੁੰਦੀ। ਕੀ ਮੈਂ ਵੀਹ ਸਾਲ ਵੇਲ਼ੇ ਲਾਲ ਦੁਪੱਟਾ ਮਲਮਲ ਕਾ ਉਡਾ ਸਕਦਾ ਸਾਂ? ਮਤਲਬ ਏ ਕਾਰ ਚਲਾ ਸਕਦਾ ਸਾਂ? ਨਹੀਂ। ਪਹਿਲੋਂ ਤਾਂ ਕਾਰ ਹੁੰਦੀ ਹੀ ਨਹੀਂ ਸੀ। ਲਾਹੌਰ ਕਦੀ ਇਕ ਅੱਧ ਮਾਲ ਰੋਡ 'ਤੇ ਨਜ਼ਰ ਆ ਜਾਂਦੀ ਸੀ। ਕੀ ਤੀਹ ਸਾਲ ਦੀ ਉਮਰ ਵਿਚ ਮੈਂ ਹਵਾਈ ਜਹਾਜ਼ੇ ਚੜ੍ਹ ਸਕਦਾ ਸਾਂ? ਨਹੀਂ। ਚੜ੍ਹਨ ਦੀ ਲੋੜ ਹੀ ਨਹੀਂ ਸੀ। ਜਿੱਥੇ ਵੀ ਜਾਣਾ ਹੁੰਦਾ, ਰੇਲ ਗੱਡੀ 'ਤੇ ਜਾਈਦਾ ਸੀ। ਉਸ ਉਮਰੇ ਏਡੀਆਂ ਕਾਹਲਾਂ ਕਿੱਥੇ ਹੁੰਦੀਆਂ ਸਨ। 'ਜੇ ਇਹ ਗੱਲ ਏ ਤਾਂ ਫੇਰ ਝੂਰੇਂ ਕਿਉਂ? ਹਰ ਯੋਗਤਾ ਤਾਂ ਸਿਰਫ਼ ਰੱਬ ਕੋਲ ਹੋ ਸਕਦੀ ਏ, ਜਿਹਨੂੰ ਤੂੰ ਅਜੇ ਤਕ ਨਹੀਂ ਮੰਨਦਾ। ਜੇ ਹੋਂਦ ਹੀ ਨਾ ਹੋਵੇ ਤਾਂ ਯੋਗਤਾ ਕਿਸ ਕੰਮ? ਹੋਵੇ ਵੀ ਕਿੱਥੋਂ'।

ਮੈਨੂੰ ਫੇਰ ਅੰਦਰੋਂ ਸਵਾਲ ਪਿਆ,'ਫੇਰ ਯਾਰ, ਮਜ਼ੇ ਦਾ ਕੀ ਕਰੀਏ?'

'ਕਰਨਾ ਕੀ ਏ। ਮਜ਼ੇ ਲਈ ਜਾ। ਮਜ਼ੇ ਹੀ ਮਜ਼ੇ ਨੇ। 'ਅਨਾ ਕਰੇਨੀਨਾ' ਪੜ੍ਹਿਆ ਈ ਤਾਂ ਤਾਲਸਤਾਏ ਦਾ 'ਜੰਗ ਤੇ ਅਮਨ' ਵੀ ਪੜ੍ਹ ਲੈ। ਇਹ ਉਹਦੇ ਨਾਲ਼ੋਂ ਵੀ ਵੱਡੈ। ਤਾਲਸਤਾਏ ਨੇ ਉਹਨੂੰ ਦਸ ਪੰਦਰਾਂ ਸਾਲ ਲਾ ਕੇ ਲਿਖਿਆ ਸੀ। ਹੋਰ ਨਾਵਲ ਲਿਖ ਲੈ। ਜਿੱਥੋਂ ਚਾਹੇਂ, ਓਥੋਂ ਸ਼ੁਰੂ ਕਰ ਲੈ। ਹਰ ਹਫ਼ਤੇ ਕਿਸੇ ਸਹੇਲੀ ਨੂੰ ਫੋਨ ਕਰ ਲੈ। ਜੇ ਕਹੇ, ਮਿਲੋ ਤਾਂ ਮਿਲ ਵੀ ਲੈ। ਹੁਣ ਤਾਂ ਬੀਵੀ ਨੂੰ ਵੀ ਏਤਰਾਜ਼ ਨਹੀਂ ਹੋਣਾ। ਚੋਰੀ ਮਿਲਣ ਦੀ ਲੋੜ ਨਹੀਂ। ਆਪਣੀ ਸ਼ਕਲ ਦੀ ਪਰਵਾਹ ਨਾ ਕਰ। ਜੇ ਤੂੰ ਢਲ ਗਿਐਂ ਤਾਂ ਉਹ ਵੀ ਢਲ ਗਈ ਹੋਵੇਗੀ। ਜ਼ਰਾ ਸੋਚ, ਹੋਰ ਵੀ ਬੜਾ ਕੁਝ ਹੋ ਸਕਦੈ। ਮਜ਼ੇ ਹੀ ਮਜ਼ੇ ਨੇ। ਲੈਣ ਵਾਲਾ ਬਣ।'

'ਫੇਰ ਯਾਰ, ਏਸ ਰੱਬ ਨੂੰ ਕੀ ਕਹੀਏ?'

'ਕਹਿ ਦੇ, ਜਿੱਥੇ ਹਾਂ, ਓਥੇ ਹੀ ਰਹਿਣ ਦੇ। ਨਹੀਂ ਲੋੜ ਤੇਰੇ ਕਿਸੇ ਜਾਦੂ ਦੀ। ਜਾਹ ਮੈਂ ਨਹੀਂ ਮੰਨਦਾ ਤੈਨੂੰ।'

ਮੇਰੇ ਮਨ ਦੀ ਆਵਾਜ਼ ਉੱਚੀ ਹੋ ਮੇਰੇ ਬੁੱਲ੍ਹਾਂ 'ਤੇ ਆ ਗਈ:

'ਨਹੀਂ ਭਾਈ, ਮੈਨੂੰ ਕੋਈ ਹਸਰਤ ਨਹੀਂ।' ਮੈਂ ਰੱਬ ਨੂੰ ਆਵਾਜ਼ ਦਿੱਤੀ। 'ਬਹਾਦਰ ਸ਼ਾਹ ਜ਼ਫ਼ਰ ਦਾ ਸ਼ਿਅਰ ਸੁਣ ਲੈ। ਉਹੀਓ ਹਸਰਤਾਂ ਵਾਲਾ। ਉਰਦੂ 'ਚ ਏ। ਸਮਝ ਜਾਏਂਗਾ ਨਾ? ਯਾਰ, ਤੈਨੂੰ ਤਾਂ ਸਾਰੀਆਂ ਸਮਝਾਂ ਨੇ। ਤੈਨੂੰ ਤਾਂ ਦੁਨੀਆਂ ਦੀਆਂ ਸਾਰੀਆਂ ਜ਼ੁਬਾਨਾਂ ਆਉਂਦੀਆਂ ਹੋਣਗੀਆਂ। ਸਾਰੀਆਂ ਦੀਆਂ ਸਾਰੀਆਂ ਸਾਢੇ ਛੇ ਹਜ਼ਾਰ। ਇਹਵੀ ਪਤਾ ਹੋਏਗਾ ਕਿ ਬਹਾਦਰ ਸ਼ਾਹ ਜ਼ਫ਼ਰ ਹਿੰਦੁਸਤਾਨ ਦਾ ਆਖ਼ਰੀ ਬਾਦਸ਼ਾਹ ਸੀ। ਤੈਨੂੰ ਤਾਂ ਯਾਰ, ਉਹਦੀ ਬੇਗ਼ਮ ਦਾ ਨਾਂ ਵੀ ਆਉਂਦਾ ਹੋਵੇਗਾ। ਸੁਣ ਫੇਰ:

*"ਇਨ ਹਸਰਤੋਂ ਸੇ ਕਹਿ ਦੋ ਕਹੀਂ ਔਰ ਜਾ ਬਸੇਂ*
*ਇਤਨੀ ਜਗ੍ਹੇ ਕਹਾਂ ਹੈ. ਦਿਲੇ ਦਾਗ਼ਦਾਰ ਮੇਂ"*

'ਭਾਈ ਮੇਰਾ ਦਿਲ ਤਾਂ ਹੁਣ ਬਹਾਦਰ ਸ਼ਾਹ ਜ਼ਫ਼ਰ ਨਾਲ਼ੋਂ ਵੀ ਸੌੜਾ ਏ। ਕਿਸੇ ਹਸਰਤ ਲਈ ਵੀ ਥਾਂ ਨਹੀਂ।'

ਅੱਗੋਂ ਕੋਈ ਹੂੰ-ਹਾਂ ਨਾ ਹੋਈ। ਰੱਬ ਨੇ ਸੁਣ ਤਾਂ ਲਿਆ ਹੀ ਹੋਣੈਂ। ਉਹ ਤਾਂ ਪੂਰਾ ਸੁਣਨਹਾਰ ਏ। ਅਣ-ਕਿਹਾ ਵੀ ਸੁਣ ਲੈਂਦੈ। 000

# ਅੱਗੇ ਸਾਖੀ ਹੋਰ ਚੱਲੀ: ਕਹਾਣੀ: ਲਾਲ ਸਿੰਘ

ਕਰੀਬ ਤਿੰਨ ਹਜ਼ਾਰ ਵਰਗ ਫੁੱਟ ਦੀ ਜੰਗਲੇਦਾਰ ਛੱਤ ਹੇਠ ਕਈ ਸਾਰੇ ਕਮਰੇ ਹਨ। ਸਿਟਿੰਗ ਰੂਮ, ਕਿਚਨ, ਸਟੋਰ, ਲੌਬੀ, ਬਾਥਰੂਮ ਅਟੈਚਡ ਤਿੰਨ ਚਾਰ ਸੌਣ-ਕਮਰੇ। ਇਹ ਕੋਠੀ ਮੇਰੇ ਵੱਡੇ ਪੁੱਤਰ ਜਗਤਜੀਤ ਲਈ ਬਣੀ ਐ! ਹੁਣੇ ਹੁਣੇ! ਕਸਬਿਉਂ ਬਾਹਰ ਬਾਹਰ ਨਵੀਂ ਉੱਸਰੀ ਕਾਲੋਨੀ ਵਿਚ। ਇਸ ਵਿਚ ਇਕ ਕਮਰਾ ਮੇਰੇ ਲਈ ਵੀ ਰਾਖਵਾਂ। ਜਗਤਜੀਤ ਮੈਨੂੰ ਓਥੇ ਲੈ ਜਾਣ ਲਈ ਕਾਹਲ਼ਾ ਪਿਆ ਹੋਇਆ। ਉਸ ਨੂੰ ਹੁਣ ਵਾਲਾ ਘਰ ਪੁਰਾਣਾ ਜਾਪਦਾ। ਕਈਆਂ ਪੱਖਾਂ ਤੋਂ। ਨਾ ਇਸ ਦੇ ਫ਼ਰਸ਼ਾਂ 'ਤੇ ਰਾਜਸਥਾਨੀ ਪੱਥਰ, ਨਾ ਗ਼ੁਸਲਖਾਨਿਆਂ ਵਿਚ ਟਾਇਲਾਂ। ਇਸ ਘਰ ਵਿਚ ਨਾ ਕੋਈ ਏ.ਸੀ., ਨਾ ਹੀਟਿੰਗ-ਜੰਤਰ, ਨਾ ਕੋਈ ਸੀ.ਸੀ.ਟੀ.ਵੀ. ਕੈਮਰਾ। ਬਿਜਲੀ ਫਿਟਿੰਗ ਵੀ ਪੁਰਾਣੇ ਮਾਡਲ ਦੀ ਐ, ਕੰਧਾਂ ਉੱਪਰ ਜੋੜੀਆਂ ਤਾਰਾਂ ਵਾਲੀ। ਛੱਤ-ਪੱਖੇ ਗਾਡਰਾਂ ਨਾਲ ਕਸੀਆਂ ਹੁੱਕਾਂ ਨਾਲ ਲਟਕਦੇ, ਮੇਰੇ ਪੁੱਤਰਾਂ ਨਾਲੋਂ ਵੱਧ ਮੇਰੀ ਵੱਡੀ ਨੂੰਹ ਨੂੰ ਬੁਰੇ ਲਗਦੇ ਹਨ। ਉਸ ਨੂੰ ਹਰ ਵੇਲੇ ਇਹ ਤੌਖਲਾ ਬਣਿਆ ਰਹਿੰਦਾ ਕਿ ਦੋਨਾਂ ਕਮਰਿਆਂ 'ਚੋਂ ਕੋਈ ਨਾ ਕੋਈ ਪੱਖਾਂ ਹੁਣ ਵੀ ਡਿੱਗਿਆ, ਹੁਣ ਵੀ ਡਿੱਗਿਆ। ਭਰਮ ਉਸਦਾ ਵੀ ਸੁੱਟ ਪਾਉਣ ਵਾਲਾ ਨਹੀਂ। ਪਰੂੰ-ਪਰਾਰ ਇਵੇਂ ਹੀ ਹੋਇਆ ਸੀ। ਚੱਲਦਾ ਪੱਖਾਂ ਖੁੱਲ੍ਹਕੇ ਪਹਿਲਾਂ ਲੁੜ੍ਹਕ ਗਿਆ, ਫਿਰ ਹੇਠਾਂ ਡਿੱਗ ਪਿਆ ਮੰਜੇ 'ਤੇ। ਇਹ ਤਾਂ ਸ਼ੁਕਰ ਐ ਕਿਸੇ ਦੇ ਲੱਗਾ ਨਹੀਂ, ਥੋੜ੍ਹੇ ਬਹੁਤ ਜ਼ਖਮ ਤਾਂ ਕਰ ਹੀ ਦੇਣੇ ਸਨ ਇਸ ਨੇ, ਇਸਦੇ ਪਰਾਂ ਨੇ। ਕਿਸੇ ਦੇ ਸਿਰ-ਪਿੰਡੇ 'ਤੇ। ਓਦੋਂ ਦੀ ਡਰੀ ਮੇਰੀ ਨੂੰਹ ਇਸ ਕਮਰੇ 'ਚ ਜਾਂਦੀ ਹੀ ਨਹੀਂ। ਗਰਮੀਆਂ ਦਿਨੀਂ। ਜੇ ਜਾਵੇ ਵੀ ਤਾਂ ਪੱਖਾ ਬੰਦ ਕਰ ਲੈਂਦੀ ਐ। ਇਸ ਅੰਦਰ ਉਸ ਨੇ ਤਿਆਰ ਹੋਣਾ ਹੁੰਦਾ, ਕਲਿਨਿਕ ਜਾਣਾ ਹੁੰਦਾ ਜਾਂ ਹੋਰ ਕਿਧਰੇ। ਉਸ ਨੂੰ ਬਾਜ਼ਾਰ ਘੁੰਮਣ-ਫਿਰਨ ਦਾ ਵੀ ਵਾਹਵਾ ਈ ਸ਼ੌਕ ਐ। ਬਾਜ਼ਾਰ ਉਸ ਨੂੰ ਧੂਹ ਜਿਹੀ ਪਾਈ ਰੱਖਦਾ ਹਰ ਵੇਲੇ। ਖਾਸ ਕਰਕੇ ਵੱਡੇ ਮਾਲ। ਇਹ ਮਾਲ ਜ਼ਿਦੋ-ਜ਼ਿੱਦੀ ਵੰਨ-ਸਵੰਨੀਆਂ, ਨਵੀਆਂ ਤੋਂ ਨਵੀਆਂ ਚੀਜ਼ਾਂ-ਵਸਤਾਂ ਦਾ ਇਕ ਭੰਡਾਰ ਬਣੇ ਪਏ ਹਨ। ਘਰ-ਕੋਠੀਆਂ ਸ਼ਿੰਗਾਰਨ ਲਈ। ਡਰਾਇੰਗ-ਰੂਮਾਂ, ਸਿਟਿੰਗ ਰੂਮਾਂ ਨੂੰ, ਕਿਚਨਾਂ-ਲੌਬੀਆਂ ਨੂੰ ਉਸ ਨੇ ਇਕ ਤਰ੍ਹਾਂ ਨਾਲ ਸ਼ੋਅ-ਰੂਮ ਬਣਾ ਰੱਖਿਆ। ਮੇਰਾ ਕਮਰਾ ਵੀ ਉਸ ਦੀ ਮਾਰ ਹੇਠ ਆਇਆ ਰਹਿੰਦਾ। ਡਬਲ-ਬੈੱਡ, ਰੂਮ-ਕੂਲਰ, ਵੱਡੀ ਸਕਰੀਨ ਵਾਲਾ ਐੱਲ.ਈ.ਡੀ., ਦੋ ਛੱਤ ਪੱਖੇ, ਮਰਕਰੀ ਟਿਊਬ-ਲਾਈਟਾਂ, ਦਰਵਾਜ਼ਿਆਂ, ਤਿੰਨ-ਦਰਿਆਂ ਅੰਦਰ ਬਾਹਰ ਲਟਕਦੇ ਫੱਟੀਦਾਰ ਪਰਦਿਆਂ ਨਾਲ ਸਜਿਆ-ਸੰਵਰਿਆ, ਇਹ ਵਿਚ ਵਾਰ ਮੈਨੂੰ ਵੀ ਖਿੱਚ ਜਿਹੀ ਪਾਉਣ ਲੱਗ ਪੈਂਦਾ। ਮੈਂ ਵੀ ਅੰਤਲੇ ਸਮੇਂ, ਨਵੇਂ ਯੁਗ ਦੀਆਂ ਸੁੱਖ ਸਹੂਲਤਾਂ ਮਾਨਣ ਲਈ ਰਾਜ਼ੀ ਹੋਣ ਲੱਗਦੀ ਹਾਂ। ਪਰ, ਝੱਟ ਹੀ ਮੇਰਾ ਹੁਣ ਵਾਲਾ ਘਰ ਮੈਨੂੰ ਜਕੜ ਬੈਠਦਾ। ਇਸ ਦੇ ਗਾਡਰ-ਬਾਲੇ ਮੈਨੂੰ ਗਲਵੱਕੜੀ ਪਾ ਲੈਂਦੇ ਐ। ਇਸ ਦੇ ਦੋਨੋਂ ਕਮਰੇ, ਇਕ ਸਟੋਰ, ਰਸੋਈ, ਬਰਾਂਡਾ, ਖੁੱਲ੍ਹਾ ਵਿਹੜਾ, ਵਿਚਕਾਰ ਨਲਕਾ, ਵਿਹੜੇ ਦੇ ਪਾਰਲੇ ਦੋਨੋਂ ਕੋਨਿਆਂ 'ਚ ਬਣੇ ਦੋ ਗ਼ੁਸਲਖਾਨੇ ਮੈਨੂੰ ਜਿਵੇਂ ਘੇਰ ਖਲੋਤੇ ਹੋਣ। ਪਹਿਲੋ-ਪਹਿਲ ਇਕ ਗ਼ੁਲਸਖਾਨਾ ਸੀ ਇਕ ਕੋਣੇ। ਇਹ.ਕਾਫੀ ਸੀ ਮੇਰੇ ਤੇ ਮੇਰੇ ਪਤੀ ਲਈ। ਵੱਡਾ ਪੁੱਤਰ ਅਜੇ ਕੁੱਛੜ ਸੀ। ਉਸ ਨੂੰ ਆਪ ਨੁਹਾ-ਧੁਆ ਲੈਂਦੀ ਸੀ, ਧੁੱਪ-ਛਾਵੇਂ ਕਰਕੇ ਮੌਸਮ ਅਨੁਸਾਰ। ਬਾਹਰ-ਅੰਦਰ, ਜੰਗਲ ਪਾਣੀ ਜਾਣ ਲਈ ਖੁੱਲ੍ਹੇ ਖੇਤ ਸਨ, ਘਰ ਦੀ ਪਿਛਵਾੜੀ। ਪਰ ਇਹ ਖੇਤ ਛੇਤੀ ਹੀ ਸੁੰਗੜਦੇ ਗਏ। ਨਵੇਂ ਬਣਦੇ ਮਕਾਨਾਂ-ਘਰਾਂ ਹੇਠ ਦੱਬਦੇ ਗਏ। ਸਾਨੂੰ ਵੀ ਵਿਹੜੇ ਦੇ ਦੂਜੇ ਕੋਣੇ ਫਲਸ਼-ਸੀਟ ਬੀੜਨੀ ਪੈ ਗਈ। ਇਹ ਵੀ ਜਾਣੋ ਵੱਡੀ ਲੋੜ ਬਣ ਗਈ ਸੀ, ਆਪਣੇ ਘਰ ਦੀ ਛੱਤ ਵਾਂਗ।

ਇਹ ਘਰ, ਇਹ ਆਪਣਾ ਘਰ ਵੀ ਮੈਨੂੰ ਮਸਾਂ ਨਸੀਬ ਹੋਇਆ ਸੀ ਕਿਧਰੇ। ਹੁਣੇ ਮੇਰਾ ਪੁੱਤਰ, ਮੈਨੂੰ ਇਸ ਤੋਂ ਮੁੜ ਕਮਰੇ 'ਚ ਜਾਣ ਲਈ ਆਖ ਰਿਹਾ। ਮੈਂ ਅਜੇ ਤਕ ਅੜੀ ਬੈਠੀ ਆਂ।



ਉਂਝ ਮੈਨੂੰ ਪਤਾ ਐ ਇਹ ਅੜੀ ਬਹੁਤਾ ਚਿਰ ਚੱਲਣੀ ਨਹੀਂ। ਆਖਿਰ ਤਾਂ ਇੱਥੋਂ ਜਾਣਾ ਹੀ ਪੈਣਾ। ਇਸ ਦੇ ਸੱਜੇ-ਖੱਬੇ ਕੰਧ-ਜੁੜਵੇਂ ਘਰਾਂ ਨਾਲ ਬੱਝੀਆਂ ਮੋਹ-ਤੰਦਾਂ ਤੋੜਨੀਆਂ ਹੀ ਪੈਣੀਆਂ। ਆਖਿਰ ਤਾਂ ਮੈਨੂੰ ਆਪਣੀ ਛੱਤ ਦਾ ਨਿੱਘ ਛੱਡਣਾ ਹੀ ਪੈਣਾ। ਪਾਈ ਪਾਈ ਜੋੜ ਕੇ ਕਿੰਨੇ ਸਾਰੇ ਚਿਰ 'ਚ ਪੂਰੇ ਕੀਤੇ ਘਰ ਨੂੰ ਅਲਵਿਦਾ ਕਹਿਣੀ ਹੀ ਪੈਣੀ ਆਂ।

ਉਂਝ ਇਵੇਂ ਦੀ ਅਲਵਿਦਾ ਮੇਰੇ ਲਈ ਨਵੀਂ ਗੱਲ ਨਹੀਂ। ਪਹਿਲੋਂ ਵੀ ਕਈ ਵਾਰ ਮੇਰਾ ਜੁੱਲੀ-ਬਿਸਤਰ ਕਈ ਸਾਰੇ ਕਮਰੇ ਬਦਲ ਚੁੱਕਾ। ਇਸ ਦੀ ਪਹਿਲੀ ਠਹਿਰ ਇਕ ਵੱਡੀ ਸਾਰੀ ਖੱਡ ਦੇ ਦੁਵੱਲੇ ਵਸੇ ਪਹਾੜੀ ਪਿੰਡ ਦੀ ਸੀ। ਉੱਚੇ-ਨੀਵੇਂ ਟਿੱਬਿਆਂ ਤੇ ਥਾਂ-ਪੁਰ-ਥਾਂ ਖਿੱਲਰੇ ਮਿੱਠਾਪੁਰ ਪਿੰਡ ਦੀ। ਸਾਰੇ ਘਰ ਲੰਘ ਕੇ ਚੜ੍ਹਦੀ ਵੰਨੀਂ ਨੀਵੀਂ ਥਾਂ 'ਤੇ ਬੌਲੀਆਂ ਸਨ। ਸਾਰੇ ਪਿੰਡ ਲਈ ਪਾਣੀ ਦਾ ਇਕੋ ਇਕ ਸਾਂਝਾ ਸਰੋਤ। ਇਹਨਾਂ ਤੋਂ ਥੋੜ੍ਹਾ ਕੁ ਹਟਵੀਂ, ਪਿੰਡ ਦੇ ਉੱਦਮੀ ਲੋਕਾਂ ਵੱਲੋਂ ਉਚੇਚ ਨਾਲ ਪੱਧਰੀ ਕੀਤੀ ਥਾਂ 'ਤੇ ਇਕ ਡਿਸਪੈਂਸਰੀ, ਇਕ ਪ੍ਰਾਇਮਰੀ ਸਕੂਲ। ਮੇਰੀ ਪਹਿਲੀ ਨਿਯੁਕਤੀ ਇਸੇ ਸਕੂਲ 'ਚ ਹੋਈ, ਛੇਆਂ ਮਹੀਨਿਆਂ ਲਈ।

ਜੇ.ਬੀ.ਟੀ. ਕਰਦਿਆਂ ਸਾਰ ਘਰ ਪੁੱਜਾ ਨਿਯੁਕਤੀ-ਪੱਤਰ ਇਕ ਤਰ੍ਹਾਂ ਦਾ ਵਰਦਾਨ ਸੀ ਮੇਰੇ ਮਾਂ-ਬਾਪ ਲਈ। ਕੁਆਰੀ ਧੀ ਨੂੰ ਘਰੋਂ ਬਾਹਰ ਭੇਜਣ ਲੱਗੀ ਮਾਂ ਥੋੜ੍ਹੀ ਨਹੀਂ ਕਾਫੀ ਸਾਰੀ ਜੱਕੋ-ਤੱਕੀ 'ਚ ਪੈ ਗਈ ਸੀ, ਪਰ ਬੱਝਵੀਂ ਤਨਖਾਹ ਦੀ ਆਸ-ਉਮੀਦ ਨੇ ਉਸ ਨੂੰ ਰਾਜ਼ੀ ਕਰ ਲਿਆ। ਬਾਰੋਂ ਉੱਜੜ ਕੇ ਆਏ ਮੇਰੇ ਬਾਪ ਨੂੰ ਇਧਰ ਵੰਨੀਂ ਕਿੰਨਾ ਹੀ ਚਿਰ ਕੋਈ ਟਿਕਵਾਂ ਕੰਮ ਨਈਂ ਸੀ ਲੱਭਾ। ਪੰਜੀਂ-ਸੱਤੀਂ ਦਿਨੀਂ ਕਿਧਰੇ ਇਕ-ਅੱਧ ਦਿਹਾੜੀ ਲੱਗਦੀ। ਕਦੀ ਇੱਟਾਂ-ਰੋੜੇ ਥੱਪਣ ਦੀ, ਕਦੀ ਆਰੀ-ਤੇਸਾ ਵਾਹੁਣ ਦੀ। ਘਰ ਦਾ ਚੁੱਲ੍ਹਾ-ਚੌਂਕਾ ਕਿਸੇ ਕਿਸੇ ਦਿਨ ਬਿਲਕੁਲ ਬੁਝਿਆ ਰਹਿੰਦਾ। ਹਾਰ ਕੇ ਉਸ ਨੇ ਪਿੱਛੋਂ ਥੋੜ੍ਹਾ ਕੁ ਹਟਵੀਂ ਲੰਘਦੀ ਵੱਡੀ ਸੜਕ ਕੰਢੇ ਟਾਇਰਾਂ ਨੂੰ ਪੰਚਰ ਲਾਉਣ ਦਾ ਕਿਸੇ ਦਾ ਬੰਦ ਪਿਆ ਖੋਖਾ ਮੁੜ ਤੋਂ ਚੱਲਦਾ ਕਰ ਲਿਆ, ਹੇਠਾ-ਉੱਤਾ ਕਰਕੇ। ਸਵੇਰੇ ਦਾ ਘਰੋਂ ਗਿਆ ਉਹ ਕਿਧਰੇ ਹਨੇਰੇ ਪਏ ਘਰ ਮੁੜਦਾ। ਕੰਮ ਔਖਾ ਸੀ, ਉਸਦੇ ਵਿਤੋਂ ਬਾਹਰਾ ਵੀ। ਇਸ ਖਿੱਚੋਤਾਣ 'ਚ ਉਸ ਨੇ ਫੀਮ ਖਾਣ ਦੀ ਇੱਲਤ ਸਹੇੜ ਲਈ। ਟਰੱਕ-ਚਾਲਕਾਂ ਤੋਂ ਆਮ ਲੱਭ ਜਾਂਦੀ ਸੀ ਇਹ। ਉਸ ਦੀ ਕੀਤੀ ਕਮਾਈ ਮੁੜ ਉਹਨਾਂ ਜੋਗੀ ਹੁੰਦੀ। ਥੋੜ੍ਹਾ ਕੁ ਲੀਹ ਸਿਰ ਆਉਣ ਲੱਗਾ ਹਾਲ-ਹਵਾਲ ਫਿਰ ਲੁੜ੍ਹਕਣ ਲੱਗ ਪਿਆ। ਪਰ, ਮਾਂ ਨੇ ਹਿੰਮਤ ਕਰਕੇ ਇਸ ਨੂੰ ਸੰਭਲਦਾ ਕੀਤੀ ਰੱਖਿਆ। ਉਸ ਨੇ ਕਿਸੇ ਨਾ ਕਿਸੇ ਤਰ੍ਹਾਂ ਘਰ ਦੀ ਆਈ-ਚਲਾਈ ਬਣਾਈ ਰੱਖੀ। ਇਸ ਆਈ-ਚਲਾਈ ਆਸਰੇ ਹੀ ਮੈਂ ਪਿੰਡ ਦੇ ਹਾਈ ਸਕੂਲੋਂ ਪਹਿਲਾਂ ਦਸਵੀ ਪਾਸ ਕੀਤੀ, ਫਿਰ ਇਸੇ ਥਾਂ ਖੁੱਲ੍ਹੀ ਜੇ.ਬੀ.ਟੀ.ਜਮਾਤ।

ਘਰ ਆਏ ਨਿਯੁਕਤੀ ਪੱਤਰ ਤੋਂ ਅੱਗੇ ਤੁਰਨ ਲਈ ਆਖਰ ਮੇਰੇ ਬਾਪ ਨੇ ਵਿਚਕਾਰਲਾ ਰਾਹ ਲੱਭ ਲਿਆ। ਉਹ ਸਵੇਰੇ ਸਵੱਖਤੇ ਮਿੱਠਾਪੁਰ ਨੂੰ ਜਾਣ ਵਾਲੀ ਬੱਸ 'ਤੇ ਮੈਨੂੰ ਚਾੜ੍ਹ ਆਉਂਦਾ, ਸ਼ਾਮੀਂ ਉਸੇ ਬੱਸ 'ਤੇ ਮੁੜੀ ਨੂੰ ਪਿੰਡ ਲੈ ਆਉਂਦਾ, ਸਾਈਕਲ 'ਤੇ। ਨੇੜਲੇ ਕਸਬਿਉਂ ਮਿੱਠਾਪੁਰ ਨੂੰ ਕੇਵਲ ਦੋ ਹੀ ਬੱਸਾਂ ਚਲਦੀਆਂ ਸਨ। ਇਕ ਸਵੇਰੇ ਜਾ ਕੇ ਸ਼ਾਮੀਂ ਮੁੜਦੀ, ਦੂਜੀ ਸ਼ਾਮ ਨੂੰ ਪੁੱਜ ਕੇ ਸਵੇਰੇ ਮੁੜ ਆਉਂਦੀ। ਜਦ ਕਦੀ ਭਰਵੀਂ ਵਰਖਾ ਹੁੰਦੀ, ਇਹ ਦੋਨੋਂ ਬੱਸਾਂ ਬੰਦ। ਉਸ ਦਿਨ ਓਧਰਲੀ ਬੱਸ ਓਧਰ ਰੁਕੀ ਰਹਿੰਦੀ, ਇਧਰਲੀ ਇਧਰ। ਇਹ ਹੜ੍ਹ ਚੜ੍ਹੀ ਖੱਡ ਨੂੰ ਪਾਰ ਨਹੀਂ ਸੀ ਕਰ ਸਕਦੀਆਂ। ਮੈਨੂੰ ਵੀ ਉਸ ਦਿਨ ਸਕੂਲ ਵਾਲੇ ਪਿੰਡ 'ਚ ਹੀ ਰੁਕਣਾ ਪੈਂਦਾ। ਕਿਸੇ ਨਾ ਕਿਸੇ ਦੇ ਘਰ ਰਾਤ ਕੱਟਣੀ ਪੈਂਦੀ। ਉਹ ਰਾਤ ਮੈਨੂੰ ਆਪਣੇ ਪਿੰਡ ਆਪਣੇ ਘਰ ਕੱਟੀਆਂ ਸਾਰੀਆਂ ਰਾਤਾਂ ਨਾਲੋਂ ਬੇ-ਹੱਦ ਸੁਖਾਵੀਂ ਲੱਗਦੀ। ਬਹੁਤੀ ਵਾਰ ਇਹ ਠਹਿਰ ਠਾਕੁਰ ਦਲੀਪ ਸਿੰਘ ਦੇ ਘਰ ਦੀ ਹੁੰਦੀ ਸੀ, ਫੌਜੀ ਪੈਨਸ਼ਨੀਏ ਸੂਬੇਦਾਰ ਦਲੀਪ ਸਿੰਘ ਦੇ ਘਰ ਦੀ।

ਬਾਹਰ-ਅੰਦਰ ਘੁੰਮੇ-ਫਿਰੇ ਦਲੀਪ ਸਿੰਘ ਦਾ ਮਿਲਣ-ਸਲੀਕਾ ਬੜਾ ਮਿੱਠਾ ਲੱਗਦਾ ਸੀ ਮੈਨੂੰ। ਸਾਰੇ ਜੀਆਂ ਦੀ ਪਹਾੜੀ-ਪੰਜਾਬੀ ਬੋਲੀ ਵੀ ਖਿੱਚ ਪਾਉਂਦੀ। ਇਹ ਖਿੱਚ ਨਾਲ ਦੇ ਪਿੰਡ

ਦਸਵੀਂ 'ਚ ਪੜ੍ਹਦੇ ਦਿਲਾਵਰ ਵੱਲ ਦੇਖਦਿਆਂ ਹੋਰ ਵੀ ਤਣ ਜਾਂਦੀ। ਆਨੀਂ-ਬਹਾਨੀਂ ਮੈਂ ਉਸਨੂੰ ਬੁਲਾਉਣ ਦੇ ਯਤਨ ਕਰਦੀ, ਪਰ ਉਹ ਕੋਈ ਖਾਸ ਹੁੰਗਾਰਾ ਨਾ ਭਰਦਾ। ਮਾਂ-ਪਿਉ ਦੀ ਹਾਜ਼ਰੀ ਵਿਚ ਤਾਂ ਉਸਦੀ ਨੀਵੀਂ ਪਈ ਨਿਗਾਹ ਬਿਲਕੁਲ ਉਤਾਂਹ ਨਾ ਉੱਠਦੀ। ਹਾਂ ਕਦੀ ਕਿਤੇ ਕਿਸੇ ਕਿਤਾਬੀ ਔਖ ਦਾ ਹੱਲ ਪੁੱਛਣ ਲਈ ਉਹ ਮੇਰੇ ਲਾਗੇ ਜ਼ਰੂਰ ਆ ਬੈਠਦਾ। ਉਸ ਸਮੇਂ ਮੈਨੂੰ ਉਸ ਘਰ ਦੀ ਛੱਤ-ਛੰਨ ਹੋਰ ਵੀ ਠੰਡੀ-ਠਾਰ ਲੱਗਣ ਲਗਦੀ। ਮੇਰੀ ਕੰਮ-ਚਲਾਊ ਬਾਤ-ਚੀਤ ਸੁਣਦਾ ਉਹ ਵਿਚ-ਵਾਰ ਮੇਰੇ ਚਿਹਰੇ 'ਤੇ ਤਰਵੀਂ ਜਿਹੀ ਨਜ਼ਰ ਵੀ ਮਾਰ ਲੈਂਦਾ। ਮੇਰੇ ਲਈ ਇਹ ਝਲਕ ਉਸਦੀ ਜੁਆਨ ਹੁੰਦੀ ਰੂਹ ਦਾ ਸਿਰਨਾਵਾਂ ਬਣਦੀ ਗਈ।

ਇਹ ਦਿਲਾਵਰ ਕਰਕੇ ਸੀ, ਜਾਂ ਸਿਰ 'ਤੇ ਆ ਚੜ੍ਹੀ ਬਰਸਾਤ ਕਾਰਨ, ਮੈਂ ਤਿੰਨੀਂ ਕੁ ਮਹੀਨੀਂ ਆਪਣਾ ਬੋਰੀ ਬਿਸਤਰਾ ਠਾਕੁਰ ਦਲੀਪ ਸਿੰਘ ਦੀ ਛੋਟੀ ਛੰਨ ਦੇ ਇਕ ਕੋਣੇ ਲਿਜਾ ਰੱਖਿਆ। ਘਰ ਦੇ ਕਿਸੇ ਜੀਅ ਨੇ ਕੋਈ ਉਜਰ ਨਾ ਕੀਤੀ। ਨਾ ਮੇਰੇ ਨਾ ਉਸਦੇ। ਅਗਲੀ ਛਿਮਾਹੀ ਦੀ ਕੱਚੀ ਨਿਯੁਕਤੀ ਵੀ ਮੈਂ ਬਲਾਕ ਦਫ਼ਤਰ ਨੂੰ ਕਹਿ ਸੁਣ ਕੇ ਉਸੇ ਸਕੂਲ ਦੀ ਕਰਵਾ ਲਈ। ਉਸ ਕਾਨਿਆਂ ਦੀ ਛੱਤ ਹੇਠ ਬਿਤਾਏ ਅੱਠ ਕੁ ਮਹੀਨੇ, ਉੱਚੇ ਨੀਵੇਂ ਟਿੱਬਿਆਂ ਦੀ ਨਿਰਛਲਤਾ ਸਮੇਤ ਮੈਂ ਹੁਣ ਤਕ ਆਪਣੇ ਨਾਲ ਨਾਲ ਚੁੱਕੀ ਰੱਖੇ ਹਨ।

ਆਪਣੇ ਹੁਣ ਵਾਲੇ ਘਰ 'ਚ ਜਨਮੇਂ, ਵੱਡੇ ਹੋਏ ਮੇਰੇ ਦੋਨੋਂ ਪੁੱਤਰ, ਮੈਨੂੰ ਦਿਲਾਵਰ ਦਾ ਹੀ ਅਕਸ ਜਾਪਦੇ ਰਹੇ ਹਨ। ਖਾਸ ਕਰਕੇ ਵੱਡਾ ਪੁੱਤਰ ਜਗਤਜੀਤ। ਉਹ ਮੈਨੂੰ ਇਹ ਘਰ ਛੱਡ ਕੇ, ਪੌਸ਼ ਏਰੀਏ 'ਚ ਬਣਾਈ ਵੱਡੀ ਸਾਰੀ ਕੋਠੀ 'ਚ ਜਾਣ ਲਈ ਜ਼ੋਰ ਪਾ ਰਿਹਾ। ਮੈਂ ਆਨੀਂ-ਬਹਾਨੀਂ ਉਸ ਨੂੰ ਟਾਲਣ ਦੇ ਯਤਨ ਕਰਦੀ ਰਹੀ ਹਾਂ। ਮੈਨੂੰ ਇਹ ਵੀ ਪਤਾ ਇਹ ਯਤਨ ਬਹੁਤੇ ਕਾਰਗਰ ਸਿੱਧ ਨਹੀ ਹੋਣੇ। ਆਖਿਰ ਤਾਂ ਮੈਨੂੰ ਉਸ ਦੀ ਕੋਠੀ 'ਚ ਜਾਣਾ ਹੀ ਪੈਣਾ। ਇਹ ਪੂਰਾ ਘਰ ਛੱਡ ਕੇ ਇਕ ਕਮਰੇ ਦੀ ਹੱਦ-ਹਦੂਦ ਅੰਦਰ ਸਿਮਟਣਾ ਹੀ ਪੈਣਾ। ਉਂਝ ਮੇਰੇ ਅੰਦਰ ਇਕ ਤਰ੍ਹਾਂ ਦਾ ਭੈਅ ਜਿਹਾ ਪਸਰਿਆ ਹੋਇਆ, ਕਿ ਉਹ ਕਮਰਾ ਮੇਰੀ ਰੂਹ 'ਤੇ ਡੂੰਘੇ ਖੁਭੇ ਪਏ ਇਕ ਵੱਡੇ ਸਾਰੇ ਜ਼ਖ਼ਮ ਨੂੰ ਕਿਧਰੇ ਮੁੜ ਨਾ ਉਚੇੜ ਦੇਵੇ! ਅੰਨ੍ਹੀ ਹੋਈ ਫਿਰਦੀ ਐ ਅੱਜ ਕੱਲ ਦੀ ਮੁਢੀਰ....!!

....ਮੇਰੀ ਅਗਲੀ ਨਿਯੁਕਤੀ ਮਿੱਠਾਪੁਰ ਪਿੰਡ ਦੀ ਨਾ ਹੋ ਸਕੀ। ਮੇਰੀ ਥਾਂ ਇਕ ਪੱਕੀ ਨਿਯੁਕਤੀ ਵਾਲੇ ਅਧਿਆਪਕ ਨੇ ਆ ਮੱਲੀ ਸੀ। ਮੇਰਾ ਅਗਲਾ ਸਕੂਲ ਉੱਚੇ ਪਹਾੜੀ ਟਿੱਬਿਆਂ ਤੋਂ ਕਾਫੀ ਸਾਰਾ ਹੇਠਾਂ ਸੀ, ਉਸੇ ਦਿਸ਼ਾ ਵੱਲ। ਉਂਝ ਮਿੱਠਾਪੁਰ ਨੂੰ ਜਾਂਦੀ ਪੱਕੀ ਸੜਕ ਤੋਂ ਕਿੰਨਾ ਸਾਰਾ ਹਟਵਾਂ। ਪੱਕਾ-ਠੱਕਾ ਕੰਢੀ ਏਰੀਆ। ਇੱਥੇ ਪੁੱਜਣਾ ਮਿੱਠਾਪੁਰ ਨਾਲੋਂ ਵੀ ਔਖਾ। ਨਾ ਪੱਕਾ ਰਾਹ, ਨਾ ਕੋਈ ਬੱਸ ਟੈਂਪੂ। ਕੱਚੇ ਰਾਹਾਂ ਦਾ ਧੂੜ-ਘੱਟਾ ਵਾਵਰੋਲੇ ਬਣ ਕੇ ਸਿਰਾਂ 'ਚ ਪੈਂਦਾ। ਪਿੰਡ ਦੇ ਘਰ-ਕੋਠੇ ਨਾ ਕੱਚੇ ਨਾ ਪੱਕੇ, ਕਿਧਰੇ-ਕਿਧਰੇ ਰੰਗ ਬਰੰਗੀਆਂ ਖਪਰੈਲਾਂ ਵਾਲੀਆਂ ਛੰਨਾਂ। ਮੈਨੂੰ ਲੱਗਾ ਪੱਕੀ ਸੜਕ ਦੀ ਅਣਹੋਂਦ ਕਾਰਨ ਹੀ ਇਸ ਪਿੰਡ ਦੀ ਹੋਣੀ ਨਹੀਂ ਸੀ ਬਦਲੀ। ਮੈਂ ਪੈਂਦੀ ਸੱਟੇ ਪਿੰਡ 'ਚ ਰਹਿਣ ਦਾ ਨਿਰਣਾ ਕਰ ਲਿਆ। ਕਮਰਾ ਵੀ ਸਕੂਲ ਲਾਗੇ ਹੀ ਮਿਲ ਗਿਆ। ਮੱਖਣ ਚਾਚੇ ਦਾ ਘਰ। ਤਿੰਨ ਭਰਾ ਸਨ ਮੱਖਣ ਹੋਣੀਂ। ਵੱਡਾ ਫੌਜੀ, ਦੂਜਾ ਕਿਸੇ ਸ਼ਹਿਰ 'ਚ ਨੌਕਰ ਸੀ ਦੂਰ ਪਾਰ। ਉਹ ਕਦੀ-ਕਦਾਈਂ ਹੀ ਪਿੰਡ ਆਉਂਦਾ। ਤੀਜਾ ਮੱਖਣ ਸਭ ਤੋਂ ਛੋਟਾ। ਫੌਜੀ ਸਾਲ ਪਿੱਛੋਂ ਛੁੱਟੀ ਆਉਂਦਾ। ਮੱਖਣ ਚਾਚੇ ਦੇ ਖੂਬ ਰੰਗ ਲਗਦੇ। ਫੌਜੀ ਰੰਮ ਮਹੀਨਾ ਭਰ ਤਰਾਰੇ 'ਚ ਰੱਖਦੀ। ਬਾਕੀ ਸਾਰਾ ਸਾਲ ਖੇਤੀ ਲੇਖੇ। ਮੀਂਹ-ਪਾਣੀ ਆਸਰੇ ਦੀ ਕਣਕ-ਮੱਕੀ ਲੇਖੇ। ਕਿਧਰੇ ਕਿਧਰੇ ਵਾਹੀ ਯੋਗ ਖੇਤ ਸਨ। ਬਾਕੀ ਸਭ ਪੱਥਰ। ਮੋਟੀ ਤਹਿ ਵਾਲੇ। ਧਰਤੀ ਹੇਠਲੇ ਪਾਣੀ ਦੀ ਹੁਣ ਤਕ ਹਾਥ ਨਹੀਂ ਪਈ। ਸੁਣਿਆ ਯਤਨ ਤਾਂ ਹੋਏ ਸਨ ਖੂਹ ਪੁੱਟਣ ਦੇ, ਪਰ ਵਿਅਰਥ। ਮਿੱਠਾਪੁਰ ਬੌਲੀਆਂ ਸਨ, ਪਾਣੀ ਸੋਮੇਂ ਸਭ ਲਈ ਸਾਂਝੇ। ਇੱਥੇ ਇਕੋ ਇਕ ਖੂਹ ਸੀ ਪੁਰਖਿਆਂ ਵੇਲੇ ਦਾ। ਟਿੱਬਿਉਂ ਹੇਠਾਂ ਉੱਤਰ ਕੇ ਲਹਿੰਦੀ ਬਾਹੀ। ਇੱਥੋਂ ਉੱਚ ਜਾਤੀਆਂ ਛਾਹ ਵੇਲੇ ਤਕ ਪਾਣੀ



ਭਰਦੀਆਂ ਸਨ। ਆਦਿਧਰਮੀ ਵਿਹੜਾ ਲੌਢੇ ਵੇਲੇ। ਵਿਚਕਾਰਲਾ ਸਮਾਂ ਵਹਿੰਗੀ ਵਾਲਿਆਂ ਲਈ ਰਾਖਵਾਂ ਸੀ। ਉਹ ਕੱਚੇ-ਪੱਕੇ ਘੜੇ ਭਰ ਕੇ ਅੱਪੜਦੇ ਕਰਦੇ ਸਨ, ਸੇਪ ਅਨੁਸਾਰ। ਬਾਕੀ ਸਾਰਾ ਨਾਹੁਣ-ਧੋਣ ਸਕੂਲ ਲਾਗੜੇ ਛੱਪੜ 'ਤੇ। ਇਸ ਦਾ ਇਕ ਪਾਸਾ ਨੀਵੀਆਂ ਜਾਤਾਂ ਲਈ ਰਾਖਵਾਂ ਤੁਰਿਆ ਆਉਂਦਾ ਸੀ, ਪਤਾ ਨਈਂ ਕਦੋਂ ਤੋਂ! ਇੱਥੇ ਹੀ ਪਸ਼ੂ-ਡੰਗਰ ਪਾਣੀ ਪੀਂਦੇ ਸਨ, ਇੱਥੇ ਹੀ ਮਰਦ-ਇਸਤਰੀਆਂ ਨਹਾਉਂਦੇ ਸਨ। ਮਰਦ ਖੜ੍ਹੇ ਦਿਨ, ਇਸਤਰੀਆਂ ਝੁਸਮੁਸਾ ਹੋਏ 'ਤੇ।

ਮੈਂ ਰਾਤ ਦਾ ਬਚਿਆ ਅੱਧੀ ਕੁ ਬਾਲਟੀ ਪਾਣੀ ਸਕੂਲ ਜਾਣ ਤੋਂ ਪਹਿਲਾਂ ਪਿੰਡੇ 'ਤੇ ਉਲੱਦ ਲੈਂਦੀ। ਸ਼ਾਮੀਂ ਛੱਪੜ 'ਤੇ ਜਾਣਾ ਪੈਂਦਾ, ਵਿਚਕਾਰ। ਉਸ ਦਿਨ ਮੈਨੂੰ ਜਾਪਦਾ, ਜਿਵੇਂ ਪਿੰਡੇ 'ਤੇ ਜੰਮੀ ਮੈਲ਼ ਲਾਹੁਣ ਦੀ ਥਾਂ, ਛੱਪੜ ਦੀ ਗਾੜ੍ਹੀ ਗਾਰ ਮੈਂ ਆਪਣੇ ਦੁਆਲ਼ੇ ਲੇਪ ਲਿਆਈ ਹਾਂ। ਉਹ ਰਾਤ ਸੌਣ ਨਾਲੋਂ ਵੱਧ ਸਮਾਂ ਜਾਗਦਿਆਂ, ਪਿੰਡਾ ਖੁਰਕਦਿਆਂ ਕੱਟਣੀ ਪੈਂਦੀ। ਸਾਫ਼-ਸੁਥਰੇ ਪਾਣੀ ਵਰਗੀ ਮੁੱਢਲੀ ਲੋੜ ਤੋਂ ਵਿਰਵੇ ਇਸ ਪਿੰਡ ਦੇ ਲੋਕਾਂ 'ਤੇ ਮੈਨੂੰ ਤਰਸ ਵੀ ਆਉਂਦਾ, ਖਿਝ ਵੀ। ਇੱਥੇ ਨਾ ਕੋਈ ਡਿਸਪੈਂਸਰੀ ਸੀ, ਨਾ ਡੰਗਰਾਂ ਪਸ਼ੂਆਂ ਦੇ ਇਲਾਜ ਦਾ ਪ੍ਰਬੰਧ। ਜੇ ਕਿਸੇ ਦਾ ਬਾਲ -ਬੱਚਾ ਜਾਂ ਡੰਗਰ-ਪਸ਼ੂ ਢਿੱਲਾ-ਮੱਠਾ ਹੁੰਦਾ, ਉਹ ਸਿੱਧਾ ਜ਼ਾਲਮ ਬਾਬੇ ਕੋਲ ਪੁੱਜ ਜਾਂਦਾ। ਡਿਗੂੰ-ਡਿਗੂੰ ਕਰਦੀ ਛੰਨ ਹੇਠ ਆਮ ਕਰਕੇ ਹੁੱਕੀ ਪੀਂਦਾ ਬੈਠਾ ਜ਼ਾਲਮ ਬਾਬਾ ਬੀਮਾਰ ਬੱਚੇ ਨੂੰ ਸਾਹਮਣੇ ਲਿਟਾ ਕੇ ਫੂਕਾਂ ਮਾਰਦਾ, ਮੂੰਹ 'ਚ ਬੁੜ-ਬੁੜ ਕਰਕੇ ਕੋਈ ਧਾਗਾ ਵੱਟ ਦਿੰਦਾ, ਕਦੀ ਸੁਆਹ ਦੀ ਚੁਟਕੀ ਦੇ ਛੱਡਦਾ। ਇਵੇਂ ਦੀ ਹੋਣੀ ਡੰਗਰਾਂ ਹਿੱਸੇ ਆਉਂਦੀ। ਉਸ ਦੀ ਇਹ 'ਡਾਕਟਰੀ' ਕਦੋਂ ਤੋਂ ਚੱਲਦੀ ਆ ਰਾਹੀ ਸੀ, ਮੇਰੇ ਵਾਰ ਵਾਰ ਪੁੱਛਣ 'ਤੇ ਕਿਸੇ ਨੇ ਵੀ ਮੇਰੇ ਹੱਥ-ਪੱਲੇ ਕੁਝ ਨਾ ਪਾਇਆ। ਪਰ, ਪਿੰਡ ਦਾ ਮੁਖੀਆ ਥੋੜ੍ਹੇ ਕੁ ਗੱਲਕਾਰ ਬੰਦੇ ਨਾਲ ਲੈ ਕੇ ਪਿੰਡ 'ਚ ਕੋਈ ਡਾਕਟਰ ਭੇਜਣ ਲਈ ਸਰਕਾਰੇ-ਦਰਬਾਰੇ ਪਹੁੰਚ ਕਰਨ ਵਾਸਤੇ ਜ਼ਰੂਰ ਤਿਆਰ ਹੋ ਗਿਆ ਸੀ।

ਇਹ ਛਿਮਾਹੀ ਵੀ ਮੇਰੀ ਆਰਸੀ 'ਚ ਪੱਕੀ-ਠੱਕੀ ਉੱਕਰੀ ਪਈ ਐ। ਇੱਥੇ ਵੀ ਕਿਸੇ ਨਿੱਕੇ - ਵੱਡੇ, ਵਿਆਹੇ-ਅਣਵਿਆਹੇ ਮਰਦ ਗੱਭਰੂ ਨੇ ਮੇਰੀ ਕੁਆਰੀ ਦੇਹ 'ਤੇ ਮੈਲੀ ਨਜ਼ਰ ਨਹੀਂ ਸੀ ਸੁੱਟੀ। ਪਿੰਡ ਦੀਆਂ ਜੁਆਨ-ਜਹਾਨ ਨੌਹਾਂ-ਧੀਆਂ, ਮੇਰੇ ਨਾਲ ਹੱਠਖੇਲੀਆਂ ਕਰਦਿਆਂ ਮੇਰਾ ਦੋਹ-ਚੌਹ ਨਾਲ ਜੋੜ-ਮੇਲ ਜ਼ਰੂਰ ਗੰਢਦੀਆਂ ਰਹੀਆਂ। ਮੈਂ ਅੰਦਰੋ-ਅੰਦਰ ਪ੍ਰਸੰਨ-ਚਿੱਤ ਵੀ ਹੁੰਦੀ ਰਹੀ, ਪਰ ਕਿਸੇ ਦਿਲਾਵਰ ਦੀ ਭਾਲ 'ਚ ਮੈਨੂੰ ਇਸ ਛਿਮਾਹੀ ਦੀ ਮਿਠਾਸ, ਮਿੱਠਾਪੁਰ ਵਰਗੀ ਮਿੱਠੀ ਨਹੀਂ ਸੀ ਲੱਗੀ। ਤਾਂ ਵੀ ਨਿੱਕੀਆਲ ਦੀ ਨਿਰਛਲਤਾ ਹੁਣ ਤਕ ਮੇਰੇ ਨਾਲ ਨਾਲ ਤੁਰਦੀ ਆਈ ਮੇਰੇ ਦੋਨਾਂ ਬੱਚਿਆਂ ਦਾ ਮੂੰਹ-ਸਿਰ ਪਲੋਸਦੀ ਰਹੀ ਹੈ। ਵੱਡਾ ਪੁੱਤਰ ਜਗਤਜੀਤ ਤਾਂ ਵਾਹ-ਵਾਹ ਚਿਰ ਕਿਸੇ ਵੀ ਤਰ੍ਹਾਂ ਦੇ ਛਲ-ਫਰੇਬ ਤੋਂ ਨਿਰਲੇਪ ਹੀ ਰਿਹਾ। ਉਹ ਹੀ ਮੈਨੂੰ ਪੁਰਾਣਾ ਘਰ ਛੱਡ ਕੇ ਨਵੀਂ ਉੱਸਰੀ ਕੋਠੀ 'ਚ ਮੇਰੇ ਲਈ ਉਚੇਚ ਨਾਲ ਸੁਆਰੇ-ਪੋਚੇ ਕਮਰੇ 'ਚ ਲੈ ਜਾਣ ਲਈ ਕਾਹਲ਼ਾ ਪਿਆ ਹੋਇਆ। ਮੈਂ ਆਨੀਂ-ਬਹਾਨੀਂ ਉਸਨੂੰ ਟਾਲਣ ਦੇ ਯਤਨ ਵੀ ਕਰਦੀ ਆਈ ਹਾਂ। ਮੈਨੂੰ ਡਰ ਲੱਗਦਾ, ਇਹ ਕਮਰਾ ਮੇਰੀ ਪੱਕੀ ਨਿਯੁਕਤੀ ਵਾਲੇ ਪਿੰਡ ਬਿਸ਼ਨਗੜ੍ਹ ਵਿਚਲੇ ਕਮਰੇ ਵਰਗਾ ਨਾ ਹੋ ਨਿਬੜੇ। ਹਰ ਰੋਜ਼ ਤਾਂ ਕੋਈ ਨਾ ਕੋਈ ਖਬਰ ਛਪਦੀ ਹੀ ਰਹਿੰਦੀ ਐ। ਲੁੱਟਾਂ-ਖੋਹਾਂ, ਡਾਕੇ-ਚੋਰੀਆਂ ਤਾਂ ਸਗੋਂ ਪੌਸ਼ ਹਲਕਿਆਂ 'ਚ ਬਹੁਤਾ ਹੁੰਦੀਆਂ। ਬਾਲ-ਬਾਲੜੀਆਂ ਤੋਂ ਲੈ ਕੇ ਬੁੱਢੀਆਂ-ਠੇਰੀਆਂ ਦਾ ਬਲਾਤਕਾਰੀ ਵਰਤਾਰਾ ਤਾਂ ਝੁੱਗੀਆਂ-ਝੋਂਪੜੀਆਂ ਤੋਂ ਲੈ ਕੇ ਕੋਠੀਆਂ-ਬੰਗਲਿਆਂ ਤਕ ਇਕਸਾਰ ਫੈਲਿਆ ਹੋਇਆ। ਭਾਂਤ-ਸੁਭਾਂਤੀ ਨਸ਼ਿਆਂ 'ਚ ਗਰਕ ਹੋਈ ਮੁਢੀਰ ਨਾ ਉਮਰ ਦੇਖਦੀ ਐ, ਨਾ ਹਾਣ-ਪ੍ਰਵਾਨ।

ਬਿਸ਼ਨਗੜ੍ਹ ਮੇਰੇ ਨਾਲ ਵੀ ਇਉਂ ਹੀ ਵਾਪਰੀ। ਤਾਰੇ ਸੈਣੀ ਦੀ ਹਵੇਲੀ ਤੂੜੀ ਵਾਲਾ ਕਮਰਾ ਮੈਨੂੰ ਖੜ੍ਹੇ ਪੈਰ ਕਰਾਏ 'ਤੇ ਲੈਣਾ ਪਿਆ। ਪਹਿਲੋਂ ਤਾਂ ਮੈਂ ਹਰ ਰੋਜ਼ ਪਿੰਡੋਂ ਜਾਂਦੀ ਰਹੀ ਸੀ ਸਕੂਲ। ਹੋਰ ਵੀ ਆਸ-ਪਾਸ ਤੋਂ ਜਾਂਦੇ-ਆਉਂਦੇ ਸਨ, ਇਸਤਰੀਆਂ ਮਰਦ ਮੁਲਾਜ਼ਮ। ਬਿਸ਼ਨਗੜ੍ਹ ਸੀ ਵੀ ਸੜਕ ਕੰਢੇ, ਬਿਆਸ ਦਰਿਆ ਦੀ ਬੁਚਿਆਣੀ 'ਚ। ਬੱਸਾਂ ਆਮ ਮਿਲ ਜਾਂਦੀਆਂ ਸਨ ਇੱਥੋਂ, ਵੱਡੇ

ਸ਼ਹਿਰਾਂ ਤੋਂ ਆਉਂਦੀਆਂ ਜਾਂਦੀਆਂ। ਸਾਲ ਕੁ ਸਮਾਂ ਤਾਂ ਵਾਹਵਾ ਲੰਘ ਗਿਆ। ਪਰ ਫਿਰ ਜਿਵੇਂ ਸਾਰੇ ਪੰਜਾਬ ਨੂੰ ਲਾਂਬੂ ਲੱਗ ਗਿਆ। ਹਰ ਪਾਸੇ ਗੋਲ਼ੀ-ਸਿੱਕੇ ਦੀ ਦਹਿਸ਼ਤ। ਨਾ ਦਿਨੇ ਚੈਨ ਨਾ ਰਾਤ। ਸੂਰਜ ਦੇ ਚੜ੍ਹਾਅ ਪਿੱਛੋਂ ਚੜ੍ਹਿਆ ਦਿਨ, ਦਿਨ ਖੜ੍ਹੇ ਹੀ ਮੁੱਕਣ ਲੱਗ ਪਿਆ। ਬੱਸਾਂ ਦੀ ਹਨੇਰੇ -ਸਵੇਰੇ ਦੀ ਆਵਾਜਾਈ ਬੰਦ ਹੋ ਗਈ। ਸਮੇਂ ਸਿਰ ਘਰੋਂ-ਸਕੂਲ, ਸਕੂਲੋਂ-ਘਰ ਪੁੱਜਣਾ ਔਖਾ ਹੀ ਨਹੀਂ, ਬਹੁਤ ਹੀ ਔਖਾ ਹੋ ਗਿਆ। ਹੈੱਡ-ਟੀਚਰ ਨੇ ਕਹਿ ਸੁਣ ਕੇ ਮੈਨੂੰ ਕਮਰਾ ਲੱਭ ਦਿੱਤਾ। ਉਹ ਵੀ ਪਸ਼ੂਆਂ-ਡੰਗਰਾਂ ਦੇ ਵਾੜੇ 'ਚ। ਤਾਰੇ ਸੈਣੀ ਦੀ ਹਵੇਲੀ। ਘੱਟੇ-ਜਾਲੇ ਨਾਲ ਅੱਟੇ ਪਏ ਕਮਰੇ ਦੀ ਸਾਫ਼-ਸਫਾਈ ਮੇਰੀ ਇਕੱਲੀ ਦੇ ਵੱਸ ਦਾ ਰੋਗ ਨਹੀਂ ਸੀ। ਮੈਂ ਹਵੇਲੀ ਦੀ ਰਾਹ ਕੰਢਲੀ ਕੰਧ 'ਤੇ ਅਕਸਰ ਆ ਬੈਠਦੇ, ਪੰਜ-ਛੇ ਮੁੰਡਿਆਂ ਨੂੰ ਸਹਾਇਤਾ ਲਈ ਆਖ ਬੈਠੀ। ਉਹ ਪਹਿਲਾਂ ਤਾਂ ਜੱਕੋ-ਤੱਕੋ 'ਚ ਪਏ ਰਹੇ, ਫਿਰ ਜਿਵੇਂ ਦੁੜੰਗੇ ਮਾਰਦੇ ਮੇਰੇ ਕੋਲ਼ ਅੱਪੜ ਗਏ। ਮੈਨੂੰ ਉਹਨਾਂ ਦੀਆਂ ਝੱਲ-ਵਲੱਲੀਆਂ ਹਰਕਤਾਂ ਤੋਂ ਭੈਅ ਜਿਹਾ ਵੀ ਆਇਆ। ਨਾ ਉਹਨਾਂ ਤੋਂ ਆਪਣਾ ਆਪ ਸਾਂਭਿਆ ਜਾਂਦਾ ਸੀ, ਨਾ ਉਹਨਾਂ ਦੀ ਅਪਲ ਟੱਪਲੀ ਬਾਤ ਚੀਤ ਮੇਰੀ ਸਮਝ 'ਚ ਆਉਂਦੀ ਸੀ। ਸ਼ਾਇਦ ਉਹ ਪੂਰੀ ਤਰ੍ਹਾਂ ਰੱਜੇ ਪਏ ਸਨ, ਮੰਡ-ਮਾਰਕਾ ਨਾਲ। ਉਹਨਾਂ ਦੇ ਮੋਢੇ ਲਟਕਦੀਆਂ ਬੁਝਕੀਆਂ ਅੰਦਰ ਦੀ ਬਲੇਡਰ ਛਲਕਦੇ ਸਨ। ਮੈਂ ਉਹਨਾਂ ਨੂੰ ਸਹਾਇਤਾ ਲਈ ਬੁਲਾ ਕੇ ਪਛਤਾਉਣ ਲੱਗੀ। ਸ਼ਰਮ ਦੀ ਮਾਰੀ ਮੈਂ ਕਮਰਿਉਂ ਬਾਹਰ ਆ ਖੜੋਈ। ਉਹ ਪੰਜੇ ਜਣੇ ਕਮਰੇ ਦੀ ਸਾਫ-ਸਫਾਈ ਨੂੰ ਜਿਵੇਂ ਟੁੱਟ ਕੇ ਪੈ ਗਏ। ਅੱਧੇ -ਪੌਣੇ ਘੰਟੇ 'ਚ ਹੀ ਉਹਨਾਂ ਸਾਰਾ ਕਮਰਾ ਧੋਅ-ਸੁਆਰ ਕੇ ਸਾਫ-ਸੁਥਰਾ ਕਰ ਦਿੱਤਾ। ਮੇਰੀ ਵੱਲਾਂ ਉਹਨਾਂ ਅੱਖ ਚੁੱਕ ਕੇ ਵੀ ਨਹੀਂ ਸੀ ਦੇਖਿਆ।

ਉਹ ਜਿਹੋ ਜਿਹੀ ਫੁਰਤੀ ਨਾਲ ਆਏ ਸਨ, ਉਸੇ ਨਾਲ ਵਾਪਸ ਕੰਧ 'ਤੇ ਜਾ ਬੈਠੇ।ਅਗਲੇ ਥੋੜ੍ਹੇ ਕੁ ਦਿਨਾਂ 'ਚ ਉਹਨਾਂ ਦਾ ਉੱਠਣ-ਬੈਠਣ ਤਾਰੇ ਦੀ ਹਵੇਲੀ ਦੀਆਂ ਕੰਧਾਂ ਤੋਂ ਤੁਰਦਾ ਤੁਰਦਾ ਸਕੂਲ ਦੀ ਵਾਗਲ਼ਾ ਕੰਧ ਤਕ ਵੀ ਅੱਪੜ ਗਿਆ। ਮੈਂ ਵਿਚ-ਵਾਰ ਉਹਨਾਂ ਨਾਲ ਬਾਤ-ਚੀਤ ਵੀ ਕਰਨ ਲੱਗ ਪਈ ਸੀ। ਇਹ ਬਾਤ-ਚੀਤ ਇਕ ਰਾਤ ਮੇਰੇ ਉੱਤੇ ਇਕ ਤਰ੍ਹਾਂ ਦੀ ਆਫ਼ਤ ਬਣ ਕੇ ਆ ਡਿੱਗੀ।

ਸਿਆਲ਼ੂ ਦਿਨ ਨੇ ਆਪਣੀ ਸਫ਼ ਛੇਤੀ ਛੇਤੀ ਲਪੇਟ ਲਈ ਸੀ। ਮੈਂ ਹਨੇਰਾ ਪੈਣ ਤੋਂ ਪਹਿਲਾਂ ਪਹਿਲਾਂ ਸਟੋਵ ਬਾਲ਼ ਕੇ ਰੋਟੀ-ਟੁੱਕ ਦਾ ਕੰਮ ਮੁਕਾ ਲਿਆ। ਰੋਜ਼ ਵਾਂਗ ਮੈਂ ਵਾੜੇ ਦੀ ਚਾਰ-ਦੀਵਾਰੀ ਅੰਦਰ ਥੋੜ੍ਹਾ ਕੁ ਘੁੰਮ-ਫਿਰ ਕੇ ਕਮਰੇ ਦੇ ਬਾਰ ਬੰਦ ਕਰਨ ਲੱਗੀ ਹੀ ਸੀ ਕਿ ਧੁੱਸ ਦੇਣੀ ਚਾਰ-ਪੰਜ ਜਣੇ ਅੰਦਰ ਆ ਵੜੇ। ਸਾਰਾ ਕਮਰਾ ਢੇਰ-ਮਾਰਕਾ ਬਦਬੂ ਨਾਲ ਅੱਟਿਆ ਗਿਆ। ਮੇਰੇ ਤਾਂ ਜਿਵੇਂ ਹੋਸ਼-ਹਵਾਸ ਹੀ ਗੁੰਮ ਹੋ ਗਏ ਸਨ। ਉਹਨਾਂ ਹੇਠ ਨਪੀੜ ਹੁੰਦੀ ਮੈਂ ਕਿੰਨੀ ਰੋਈ-ਚੀਕੀ ਸਾਂ, ਮੈਨੂੰ ਇਸ ਦੀ ਸੁਰਤ ਨਹੀਂ ਸੀ ਰਹੀ। ਮੇਰੀ ਦੇਹ ਨਾਲ ਕੀ ਵਾਪਰੀ, ਇਹ ਅਗਲੇ ਦਿਨ ਤੜਕਸਾਰ ਜਾ ਕੇ ਪਤਾ ਲੱਗਾ ਸੀ , ਥੋੜ੍ਹੀ ਕੁ ਲੋਅ ਲੱਗਣ 'ਤੇ ਧਾਰਾਂ ਕੱਢਣ ਆਈ ਤਾਰੇ ਸੈਣੀ ਦੀ ਘਰਵਾਲ਼ੀ ਨੇ ਮੇਰੀ ਉੱਖੜੀ-ਉੱਧੜੀ ਹਾਲਤ ਜਾਚ ਤਾਂ ਲਈ, ਪਰ ਰੋਣ-ਧੋਣ ਦਾ ਹੁਣ ਕੀ ਲਾਭ ਹੋਣਾ ਸੀ।

ਅਗਲੇ ਦਿਨ ਮੈਂ ਸਕੂਲ ਡਿਊਟੀ 'ਤੇ ਵੀ ਨਹੀਂ ਸੀ ਜਾ ਸਕੀ। ਰੋਂਦੀ-ਡੁਸਕਦੀ ਆਪਣੇ ਤਨ-ਬਦਨ ਦੁਆਲੇ ਲਿਪਟੀ ਚਿਪਚਿਪਾਹਟ, ਤਿੰਨ-ਚਾਰ ਵਾਰ ਨਹਾ ਕੇ ਵੀ ਦੂਰ ਨਹੀਂ ਸੀ ਕਰ ਸਕੀ।ਅਗਲੇ ਤੋਂ ਅਗਲੇ ਦਿਨ, ਸਾਥੀ ਅਧਿਆਪਕ ਮੇਰੀ ਉੱਖੜੀ-ਉਲਝੀ ਹਾਲਤ ਦੇਖ ਕੇ ਸਭ ਕੁਝ ਤਾੜ ਗਏ ਸਨ। ਪਰ, ਮੂੰਹੋਂ ਕੁਝ ਨਹੀਂ ਸੀ ਬੋਲੇ। ਮੇਰੇ ਨਾਲ ਸਿੱਧੀ ਹਮਦਰਦੀ ਕਿਸੇ ਨਾ ਪ੍ਰਗਟਾਈ। ਉਂਝ ਉਹਨਾਂ ਦੀ ਆਪਸੀ ਬਾਤ-ਚੀਤ, ਹਰ ਪਾਸੇ ਪੱਸਰੇ ਆਤੰਕੀ ਵਰਤਾਰੇ ਦੀ ਨਿਸ਼ਾਨਦੇਹੀ ਜ਼ਰੂਰ ਕਰਦੀ ਜਾਪੀ, ਭਾਵੇਂ ਦੱਬੀ ਸੁਰ 'ਚ ਹੀ।

ਮੈਨੂੰ ਲੱਗਾ ਉਹਨਾਂ ਦਾ ਸਾਹਸ ਮੂੰਹ-ਜ਼ੁਬਾਨੀ ਦੀ ਕਸਰਤ ਤੋਂ ਅਗਾਂਹ ਤੁਰਨ ਜੋਗਾ ਨਹੀਂ ਸੀ।ਮੈਂ ਭਰੀ-ਪੀਤੀ ਨੇ ਹੋਈ-ਬੀਤੀ ਪਰਦੇ ਨਾਲ ਮੁੱਖ-ਅਧਿਆਪਕ ਨੂੰ ਜਾ ਦੱਸੀ। ਉਹ ਬਜ਼ੁਰਗ



ਬੰਦੇ ਸਨ, ਸਿਆਣੇ-ਬਿਆਣੇ। ਮੇਰੀ ਦਰਦ ਵਾਰਤਾ ਧਿਆਨ ਨਾਲ ਸੁਣ ਕੇ ਉਹ ਜਿਵੇਂ ਅੰਦਰੋ ਅੰਦਰ ਕੁਰਲਾ ਉੱਠੇ ਹੋਣ। ਉਹਨਾਂ ਦੀਆਂ ਅੱਖਾਂ 'ਚ ਭਰ ਆਇਆ ਪਾਣੀ ਉਹਨਾਂ ਅੰਦਰ ਪਸਰੇ ਦੁੱਖ ਦੀ ਵੀ ਜ਼ਾਮਨੀ ਭਰਦਾ ਸੀ, ਰੋਹ ਦੀ ਵੀ।

ਥੋੜ੍ਹੇ ਕੁ ਚਿਰ ਪਿੱਛੋਂ ਉਹਨਾਂ ਆਪਣੇ-ਆਪ ਨੂੰ ਸੰਭਾਲ਼ਿਆ। ਇਕ ਡੂੰਘਾ ਹਉਕਾ ਭਰਦਿਆਂ, ਉਹਨਾਂ ਦੀ ਸਹਾਨੁਭੂਤੀ ਜਿਵੇਂ ਡੂੰਘੇ ਖੂਹ ਚੋਂ ਬਾਹਰ ਆਈ ਸੀ - 'ਸ਼ਕੈਤ ਕਿਦ੍ਹੇ ਕੋਲ਼ ਕਰੀਏ ਬੀਬਾ, ਆਵਾ ਤਾਂ ਸਾਰੇ ਵੰਨੇ ਊਤਿਆ ਪਿਆ। ਅਮਨ-ਕਾਨੂੰਨ ਦੇ ਰਾਖੇ ਅਵਾਰਾ ਛੋਕਰਿਆਂ ਨਾਲ਼ੋਂ ਵੀ ਬੇ-ਅਸੂਲੇ ਹੋਏ ਫਿਰਦੇ ਆ। ਹਰ ਜਣਾ-ਖਣਾ, ਨੀਚ ਤੋਂ ਨੀਚ ਕਾਰਨਾਮੇਂ ਕਰੀ ਜਾ ਰਿਹਾ, ਬਿਨਾਂ ਕਿਸੇ ਡਰ ਭੈਅ ਦੇ।'

ਪਲ ਕੁ ਭਰ ਰੁਕ ਉਹਨਾਂ ਆਪਣਾ ਬਜ਼ੁਰਗੀ ਸੁਝਾਅ ਦਿੱਤਾ ਸੀ - 'ਭਲਾ ਏਸੇ 'ਚ ਐ, ਆਪਣਾ ਆਪ ਸੰਭਾਲ਼ੋ....!'

ਉਹਨਾਂ ਦੀ ਲਾਚਾਰਗੀ ਸਮਝਦਿਆਂ ਮੈਂ ਵੀ ਸਾਰਾ ਦੁੱਖ-ਦਰਦ ਅੰਦਰੋ-ਅੰਦਰ ਪੀ ਗਈ। ਉਹਨਾਂ ਸਾਹਮਣੇ ਹਉਕਾ ਤਕ ਨਾ ਭਰਿਆ। ਪਰ, ਧੁਰ ਅੰਦਰ ਤਕ ਪੱਸਰੀ ਜ਼ਲਾਲਤ ਤੋਂ ਛੁਟਕਾਰਾ ਪਾਉਣ ਲਈ ਮੈਂ ਹਫਤੇ ਕੁ ਦੀ ਛੁੱਟੀ ਲੈ ਕੇ ਪਿੰਡ ਆ ਗਈ।

ਪਿੰਡ ਆਪਣੇ ਘਰ ਪੁੱਜ ਕੇ ਵੀ ਮੈਂ ਉਵੇਂ ਦੀ ਉਵੇਂ ਸਾਂ, ਉਦਾਸ ਤੇ ਬੇ-ਚੈਨ। ਮਾਂ ਨੂੰ ਕੁਝ ਦੱਸਦੀ ਤਾਂ ਉਸ ਨੇ ਨੌਕਰੀ ਨੂੰ ਲੱਤ ਮਾਰ ਦੇਣੀ ਸੀ, ਉਸੇ ਵੇਲ਼ੇ। ਮਸਾਂ-ਮਸਾਂ ਮਘਿਆ ਚੁੱਲ੍ਹਾ-ਚੌਂਕਾ ਫਿਰ ਤੋਂ ਬੁੱਝਦਾ ਹੋ ਜਾਣਾ ਸੀ, ਅਫੀਮੀ ਬਣੇ ਬਾਪ ਤੋਂ ਤਾਂ ਹੁਣ ਠੀਕ ਤਰ੍ਹਾਂ ਪੰਚਰ ਵੀ ਨਹੀਂ ਸੀ ਲਗਦੇ। ਛੋਟੇ ਭਰਾ ਨੂੰ ਘਰੋਂ ਭੱਜੇ ਨੂੰ ਕਈ ਮਹੀਨੇ ਹੋ ਚੁੱਕੇ ਸਨ। ਚੰਗਾ-ਭਲਾ ਨੌਵੀਂ 'ਚ ਪੜ੍ਹਦਾ, ਉਹ ਪਤਾ ਨਹੀਂ, ਕਿਹੜੀ ਗੁਰੀਲਾ ਫੋਰਸ ਦੇ ਢਹੇ ਚੜ੍ਹ ਗਿਆ ਸੀ।

ਮੈਨੂੰ ਰਹਿ ਰਹਿ ਕੇ ਕੁਲਤਾਰ ਯਾਦ ਆਉਂਦਾ। ਸਾਡੇ ਦੋਨਾਂ ਨੂੰ ਸਕੂਲ ਭੇਜੀ ਰੱਖਣ ਲਈ ਮਾਂ ਦੀ ਮਿਹਨਤ-ਮੁਸ਼ੱਕਤ ਯਾਦ ਆਉਂਦੀ। ਉਹ ਕਦੀ ਅੱਕੀ ਸੀ ਨਾ ਥੱਕੀ। ਕਈ ਕਈ ਕੋਹ ਤੁਰਦੀ ਖਾਦੀ ਭੰਡਾਰ ਪੁੱਜਦੀ ਰਹੀ ਸੀ, ਮੁੱਢੀਆਂ ਗਲੋਟੇ ਲੈਣ। ਸਵੇਰੇ ਤੜਕ ਸਾਰ ਉੱਠ ਕੇ। ਬੁਣੇ ਖੇਸ-ਖੇਸੀਆਂ ਅੱਪੜਦੇ ਕਰਦੀ ਰਹੀ ਸੀ, ਸਮੇਂ ਸਿਰ। ਉਹਨੇ ਦਰੀਆਂ ਬੁਣੀਆਂ ਸਨ ਪਿੰਡ ਦੇ ਸਰਦੇ -ਪੁੱਜਦੇ ਘਰਾਂ ਦੀਆਂ। ਮੰਜੇ ਬੁਣੇ ਸਨ, ਬੋਰੀਆਂ ਉਧੇੜ ਕੇ ਕੱਤੀ ਸੂਤੜੀ ਦੇ, ਗ਼ਰੀਬ-ਗੁਰਬਿਆਂ ਲਈ। ਉਹਨਾਂ ਹਰ ਹੀਲੇ ਘਰ ਦਾ ਡੰਗ-ਬੁੱਤਾ ਚੱਲਦਾ ਰੱਖਿਆ ਸੀ। ਫਿਰ ਵੀ ਜਦ ਕਦੀ ਉਹਦੀ ਪਰਾਤ 'ਚ ਆਟਾ ਘੱਟ ਹੁੰਦਾ, ਤਾਂ ਉਹ ਓਨੇ ਕੁ 'ਚ ਹੀ ਤੂਤ ਦੀਆਂ ਕਰੂੰਬਲਾਂ ਜਾਂ ਬਾਥੂ ਦਾ ਕੁਤਰਾ ਰਲ਼ਾ ਕੇ ਚਾਰ ਰੋਟੀਆਂ ਸੇਕ ਲੈਂਦੀ। ਅਸੀਂ ਗਰਮ-ਠੰਡੇ ਪਾਣੀ ਨਾਲ ਇਕ-ਇਕ ਖਾ-ਚੱਬ ਕੇ ਡੰਗ-ਟਪਾਈ ਕਰ ਲੈਂਦੇ। ਐਹੋ ਜਿਹੀ ਅੱਧ-ਪਚੱਧ ਰੋਟੀ ਖਾਂਦਾ ਕੁਲਤਾਰ ਉਸ ਦਿਨ ਖਿੱਝਦਾ, ਕਲਪਦਾ। ਮਾਂ-ਪਿਉ ਨਾਲ ਲੜ-ਝਗੜ ਕੇ ਸਕੂਲ ਜਾਣੋ ਅੜ ਖਲੋਂਦਾ। ਮੈਂ ਉਸ ਨੂੰ ਪਤਿਆਉਂਦੀ -ਪਰਚਾਉਂਦੀ। ਪੜ੍ਹ-ਲਿਖ ਕੇ ਜਿੱਲ੍ਹਣ 'ਚ ਫਸੇ ਘਰ ਨੂੰ ਲੀਹ 'ਸਿਰ ਕਰਨ ਲਈ ਪ੍ਰੇਰਦੀ। ਉਹ ਔਖਾ-ਭਾਰਾ ਹੋ ਕੇ ਸਕੂਲ ਤਾਂ ਚਲਾ ਜਾਂਦਾ, ਪਰ ਉਸ ਅੰਦਰਲਾ ਹਿਰਖ਼ ਕਈ ਕਈ ਦਿਨ ਉਸ ਦੇ ਮੂੰਹ-ਚਿਹਰੇ 'ਤੇ ਚਿਪਕਿਆ ਰਹਿੰਦਾ।

ਇਸ ਹਿਰਖ਼ ਨੇ ਹੀ ਭਾਵੇਂ ਉਸ ਨੂੰ ਓਝੜੇ-ਅਵੱਲੇ ਰਾਹੀਂ ਤੋਰ ਦਿੱਤਾ ਹੋਵੇ। ਨੌਵੀਂ ਜਮਾਤ ਦਾ ਦੂਜਾ ਛਿਮਾਹੀ-ਪਰਚਾ ਦੇਣ ਸਕੂਲ ਗਿਆ, ਉਹ ਘਰ ਵਾਪਸ ਨਹੀਂ ਸੀ ਪਰਤਿਆ। ਅਸੀਂ ਤਿੰਨੋਂ ਜੀਅ ਕਈ ਦਿਨ ਚੌਂਕੀਆਂ-ਥਾਣਿਆਂ 'ਚ ਖੱਜਲ਼-ਖੁਆਰ ਹੁੰਦੇ ਰਹੇ ਸੀ। ਚੰਗੇ-ਭਲੇ ਫਿਰਦੇ ਤੁਰਦੇ ਕੰਮ-ਕਾਰ ਕਰਦੇ ਮਾਂ-ਬਾਪ ਦਿਨਾਂ ਅੰਦਰ ਪੂਰੀ ਤਰ੍ਹਾਂ ਲੜਖੜਾ ਗਏ ਸਨ।

ਮੇਰੀ ਮਹੀਨਾਵਾਰ ਤਨਖਾਹ ਨੇ ਉਹਨਾਂ ਨੂੰ ਥੋੜ੍ਹਾ ਨਹੀਂ ਕਾਫੀ ਸਾਰਾ ਪੈਰੀਂ ਕਰ ਲਿਆ। ਤਾਂ ਵੀ ਮੇਰੇ ਨਾਲ ਹੋਈ ਵਾਪਰੀ ਸੁਣ ਕੇ ਉਹਨਾਂ ਨੌਕਰੀ ਨੂੰ ਉਸੇ ਵੇਲ਼ੇ ਲੱਤ ਮਾਰਨ ਲਈ ਅੜ ਖਲੋਣਾ ਸੀ। ਕਈ ਕੁਝ ਸੋਚ-ਵਿਚਾਰ ਕੇ ਮੈਂ ਨਾ ਮਾਂ ਨੂੰ ਕੁਝ ਦੱਸਿਆ ਨਾ ਬਾਪ ਨੂੰ। ਆਪਣਾ-ਆਪ

ਸੰਭਲ਼-ਸੰਭਾਲ਼ ਸੱਤੀਂ-ਅੱਠੀਂ ਦਿਨੀਂ ਮੁੜ ਸਕੂਲ ਡਿਊਟੀ 'ਤੇ ਹਾਜ਼ਰ ਹੋ ਗਈ।

ਇਸ ਵਾਰ ਮੇਰਾ ਕਮਰਾ ਸਕੂਲ ਦੀ ਪਿਛਵਾੜੀ ਥੋੜ੍ਹੀ ਕੁ ਹਟਵੀਂ ਹਰੀਜਨ ਬਸਤੀ ਵਿਚ ਸੀ। ਤੰਗ ਜਿਹੀ ਗਲ਼ੀ ਲੰਘ ਕੇ ਅਖੀਰਲੇ ਘਰ 'ਚ। ਪੱਕੇ ਕੌਲ਼ਿਆਂ 'ਤੇ ਧਰੇ ਗਾਡਰ-ਬਾਲਿਆਂ ਹੇਠ ਕੱਚੇ ਭਿੱਤ। ਬਾਕੀ ਘਰ ਸਾਰਾ ਕੱਚਾ। ਘਰ ਦੇ ਜੀਅ ਇਸ ਨੂੰ ਆਏ-ਗਏ ਦੀ ਬੈਠਕ ਦੱਸਦੇ ਸਨ। ਉਹਨਾਂ ਪਹਿਲੋਂ ਕਦੀ ਇਹ ਬੈਠਕ ਕਿਸੇ ਨੂੰ ਕਰਾਏ 'ਤੇ ਨਹੀਂ ਸੀ ਦਿੱਤੀ। ਹੋ ਸਕਦਾ ਕਿਸੇ ਨੇ ਮੰਗੀ ਹੀ ਨਾ ਹੋਵੇ ਜਾਂ ਪਸੰਦ ਨਾ ਆਈ ਹੋਵੇ। ਹੋਰ ਵੀ ਕਈ ਨੌਕਰੀ ਪੇਸ਼ਾ ਲੋਕ ਰਹਿੰਦੇ ਸਨ ਪਿੰਡ 'ਚ, ਦੂਰ-ਪਾਰ ਥਾਵਾਂ ਤੋਂ। ਕੋਈ ਡਿਸਪੈਂਸਰੀ ਮੁਲਾਜ਼ਮ ਸੀ , ਕੋਈ ਪਸ਼ੂਆਂ ਦੇ ਹਸਪਤਾਲ 'ਚ ਨੌਕਰ, ਕੋਈ ਡਾਕ-ਘਰ 'ਚ। ਉਂਝ ਵੀ ਉਹ ਮਰਦ ਸਨ ਸਾਰੇ। ਮਰਦਾਂ ਨੂੰ ਘਰਾਂ 'ਚ ਰੱਖਦਾ ਕੌਣ ਸੀ, ਫਿਰ ਕਿਰਤੀ ਟੱਬਰ! ਮੈਂ ਇਕੱਲੀ ਇਸਤਰੀ ਮੁਲਾਜ਼ਮ ਸੀ। ਮੈਨੂੰ ਉਹ ਬੈਠਕ ਆਸਾਨੀ ਨਾਲ ਮਿਲ ਗਈ। ਘਰ ਦੇ ਕਿਸੇ ਜੀਅ ਨੇ ਕੋਈ ਉਜਰ ਨਾ ਕੀਤੀ, ਨਾ ਕਿਸੇ ਵੱਡੇ-ਛੋਟੇ ਨੇ ਕਰਾਇਆ ਟੁੱਕਿਆ। ਸਗੋਂ ਸਭ ਤੋਂ ਵੱਡੀ, ਦਾਦੀ ਜਾਪਦੀ ਬਿਰਧ ਮਾਈ ਨੇ ਇੱਥੋਂ ਤੱਕ ਆਖ ਦਿੱਤਾ- 'ਤੂੰ ਮੇਰੀ ਧੀ ਬੇ-ਖ਼ੌਫ਼ ਹੋ ਕੇ ਰਹੁ। ਕਿਸੇ ਗੱਲੋਂ ਡਰਨਾ-ਘਾਬਰਨਾ ਨਈਂ। ਬੰਦੇ ਦਾ ਮੁੱਲ ਟਕੇ ਥੋੜ੍ਹਾ ਅੰਗਦੇ ਆ। ਸਾਨੂੰ ਏਨਾ ਈ ਬਓਤ ਐ ਤੂੰ ਸਾਡੇ ਘਰ ਪੈਰ ਪਾਇਆ...'। ਉਸਦੀ ਕੜਕਵੀਂ ਬੋਲ-ਬਾਣੀ ਤੋਂ ਮੈਨੂੰ ਸ਼ੱਕ ਹੋਇਆ ਕਿ ਉਸਨੂੰ ਮੇਰੀ ਪਿਛਲੀ ਹੋਣੀ ਦਾ ਸਭ ਪਤਾ ਐ। ਸੈਣੀਆਂ ਦੀ ਹਵੇਲੀ ਵਾਪਰੇ ਹਾਦਸੇ ਦਾ ਇਲਮ ਐ। ਸੱਚ-ਮੁੱਚ ਮੇਰਾ ਸ਼ੱਕ ਦੂਜੇ-ਚੌਥੇ ਦਿਨ ਪੂਰੇ ਸੱਚ 'ਚ ਬਦਲ ਗਿਆ।

ਮਾਸਟਰਾਂ ਦੀ ਹਵੇਲੀ ਗੋਹਾ-ਕੂੜਾ ਕਰਦੀ ਤੇਰਾਂ-ਚੌਦਾਂ ਸਾਲ ਦੀ ਇਸ ਘਰ ਦੀ ਕੁੜੀ, ਪੱਠਿਆਂ ਦੀ ਪੰਡ ਵਿਹੜੇ ਦੀ ਨੁੱਕਰ 'ਚ ਸੁੱਟ ਕੇ ਬੁੱਢੀ ਮਾਈ ਨੂੰ ਉਸ ਦਿਨ ਦਾ ਕਾਰਨਾਮਾ ਦੱਸ ਰਹੀ ਸੀ - 'ਦਾਦੀ ਮੈਂ ਉਸਲੇ ਈ ਪੱਲੀ 'ਚ ਆਹੀ ਦਾਤੀ ਕੱਢ ਕੇ ਉਹਦੇ ਅੱਗੇ ਉਲਾਰ ਦਿੱਤੀ। ਮੈਂ ਕਿਹਾ-ਐਸ ਦੰਦਰਾਲ ਨਾ' ਚੀਰ ਕੇ ਦੋ ਥਾਈਂ ਕਰ ਦਊਂ। ਮਹਟਰਨੀ ਦਾ ਗਿੱਝਿਆ ਐਮੇਂ ਨਾ ਆਂਦਰਾਂ ਪੜਆ ਬਈਂ....।' ਹੱਥ 'ਚ ਫੜੀ ਦਾਤੀ ਉਸ ਨੇ ਟਿਕਾਣੇ ਸਿਰ ਰੱਖ ਦਿੱਤੀ। ਦਾਦੀ ਅੱਗੋਂ ਚੁੱਪ। ਨਾ ਉਹ ਸਹਿਜ ਦਿੱਸਦੀ ਸੀ, ਨਾ ਬੇ-ਚੈਨ। ਉਸ ਲਈ ਜਿਵੇਂ ਇਹ ਆਮ ਜਿਹਾ ਵਰਤਾਰਾ ਹੋਵੇ। ਉਸ ਘਰ ਸਮੇਤ ਸਾਰੇ ਵਿਹੜੇ ਦੀਆਂ ਧੀਆਂ-ਭੈਣਾਂ ਦੀ ਇਕੋ-ਜਿਹੀ ਹੋਣੀ ਹੋਵੇ।

ਫਿਰ ਚਾਨਚੱਕ ਉਸ ਅੰਦਰ ਡੱਕ ਹੋਈ ਰੋਹ ਬਾਹਰ ਆ ਗਈ- 'ਚੱਲ ਪੁੱਤ ਕੋਈ ਨਾ। ਅੱਗੇ ਤੋਂ ਬੀ ਛਿਆਰ ਰੈਈਂ। ਕਿਸੇ ਸਾਲ਼ੇ ਦਾ ਬਸਾਹ ਨਾ ਖਾਈਂ। ਏਨ੍ਹਾਂ ਭੈਣ ... ਨੇ ਤਾਂ ਸਾੜ੍ਹਸਤੀ ਲਿਆਂਦੀ ਪਈ ਆ ਪਿੰਡ 'ਚ। ਕਿਸੇ ਮਾਂ....ਦਾ ਡਰ ਭੈਅ ਨਈਂ।' ਲਗਦੇ ਹੱਥ ਬੁੱਢੀ-ਮਾਈ ਨੇ ਪਿੰਡ ਦੇ ਮੋਹਤਬਰ ਬੰਦਿਆਂ ਨੂੰ ਚਾਰ-ਪੰਜ ਗੰਦੀਆਂ ਗਾਲ੍ਹਾਂ ਕੱਢ ਮਾਰੀਆਂ।

ਉਸ ਦਿਨ ਦਾਦੀ-ਪੋਤੀ ਦੀ ਬਾਤ-ਚੀਤ ਸੁਣ ਕੇ, ਮੈਂ ਜਿਵੇਂ ਕੰਬ ਹੀ ਗਈ ਸੀ। ਸੁੰਨ-ਵੱਟਾ ਹੀ ਹੋ ਗਈ ਸੀ - 'ਇਹ ਕਿਹੋ ਜਿਹਾ ਚਲਣ ਸੀ, ਇੱਥੇ ਦੇ ਲੋਕਾਂ ਦਾ। ਇਹ ਕਿਹਾ ਜਿਹੀ ਤਹਿਜ਼ੀਬ ਪੁੱਜਦੀ ਹੋ ਗਈ ਸੀ ਜਰਨੈਲੀ ਸੜਕ ਦੇ ਦੋ-ਵੱਲੇ ਵਸੇ ਪਿੰਡ ਬਿਸ਼ਨਗੜ੍ਹ 'ਚ ...। ਇੱਥੇ ਦੋ ਸਕੂਲ ਸਨ, ਇਕ ਵੱਡਾ ਇਕ ਛੋਟਾ। ਅੱਵਲ ਚਾਰ ਸਨ, ਦੋ ਮਾਡਲ ਸਕੂਲਾਂ ਵਰਗੀਆਂ ਦੁਕਾਨਾਂ, ਇਕ ਛੋਟੀ ਇਕ ਵੱਡੀ। ਪੜ੍ਹਿਆਂ-ਲਿਖਿਆਂ ਦੀ ਗਿਣਤੀ ਵੀ ਵੱਧ ਸੀ, ਮਿੱਠਾਪੁਰ ਨਾਲੋਂ ਵੀ, ਨਿੱਕੀਆਲ ਨਾਲੋਂ ਵੀ। ਓਥੇ ਨਾ ਖੁਲ੍ਹੇ-ਆਮ ਬਲੇਡਰ ਵਿਕਦੇ ਸਨ, ਨਾ ਧੀਆਂ ਭੈਣਾਂ ਨਾਲ ਖਿਲਵਾੜ ਹੁੰਦਾ ਸੁਣਿਆ ਸੀ। ਜਾਤ-ਅਧਾਰਤ ਵੰਡੀਆਂ ਤਾਂ ਉਹਨੀਂ ਪਿੰਡੀ ਵੀ ਸੀ, ਪਰ ਐਹੋ ਜਿਹੀਆਂ ਵਾਰਦਾਤਾਂ ਕਦੀ ਨਹੀਂ ਸੀ ਹੋਈਆਂ! ਫਿਰ...ਫਿਰ..!?'

ਇਸ ਫਿਰ ਦਾ ਉੱਤਰ ਭਾਲ਼ਦੀ ਨੂੰ ਮੈਨੂੰ ਤਿੰਨ ਵਰ੍ਹੇ ਹੋਰ ਲੰਘ ਗਏ, ਜੋ ਕੁਝ ਹੱਥ-ਪੱਲੇ ਪਿਆ, ਉਹ ਪਹਿਲਾਂ ਨਾਲ਼ੋਂ ਵੀ ਅਜੀਬ ਤੇ ਫੁਸਫਸਾ। ਗੁੰਡਾ-ਗਰਦੀ ਰੋਕਣ ਲਈ ਪੁਲਿਸ ਚੌਕੀ ਪਹੁੰਚ ਗਈ। ਮੰਡ-ਮਾਰਕਾ ਰੋਕਣ ਲਈ ਠੇਕਾ ਖੁੱਲ੍ਹ ਗਿਆ, 'ਹਾਤੇ ਸਮੇਤ। ਬਚ-ਬਚਾਅ ਕੇ ਪੀਣ ਵਾਲੇ ਸ਼ਰ੍ਹੇਆਮ ਪੀਣ ਲੱਗ ਪਏ। ਘਰਾਂ-ਵਿਹੜਿਆਂ ਦੀ ਖਹਿ-ਬਾਜ਼ੀ ਚੌਂਕਾਂ-ਚੁਰਾਹਿਆਂ 'ਚ ਆ ਪੁੱਜੀ। ਚੀਕਾਂ-ਬੁਲਬਲੀਆਂ, ਡਾਂਗਾਂ-ਸੋਟਿਆਂ ਦਾ ਵਰਤਾਰਾ ਦੂਜੇ-ਚੌਥੇ ਜ਼ਰੂਰ ਵਾਪਰਦਾ। ਪੁਲਸੀਆਂ ਦੀ ਚਾਂਦੀ ਸੋਨਾ ਬਣਨ ਲੱਗ ਪਈ।

ਮੈਂ ਅਪਣੇ ਅੰਦਰ ਦੀ ਤੜਫ਼ ਮੁੱਖ-ਅਧਿਆਪਕ ਨਾਲ ਸਾਂਝੀ ਕਰ ਲੈਂਦੀ ਸੀ। ਬੋਝਲ ਹੋਇਆ ਮਨ-ਚਿੱਤ ਹਲਕਾ ਹੋ ਜਾਂਦਾ। ਪਰ, ਥੋੜ੍ਹਾ ਕੁ ਚਿਰ ਪਹਿਲਾਂ ਹੋਈ ਉਹਨਾਂ ਦੀ ਸੇਵਾ-ਮੁਕਤੀ ਮੈਨੂੰ ਵੀ ਜਿਵੇਂ ਅਨਾਥ ਕਰ ਗਈ। ਉਹਨਾਂ ਦੀ ਥਾਂ ਪੁੱਜਾ ਮੁੱਖ-ਅਧਿਆਪਕ ਕਿਧਰੇ ਦੂਰੋਂ-ਪਾਰੋਂ ਆਇਆ ਸੀ, ਸ਼ਕਾਇਤੀ ਬਦਲੀ 'ਤੇ। ਉਹਨੇ ਆਪਣਾ ਪੂਰਵਲਾ ਕਿਰਦਾਰ ਇੱਥੇ ਵੀ ਚੱਲਦਾ ਰੱਖਿਆ। ਸਾਡੇ ਥੋੜ੍ਹੇ ਕੁ ਜਿੰਨੇ ਅਧਿਆਪਕਾਂ ਦੇ ਵੀ ਆਪੋ ਵਿਚ ਦੀ ਸਿੰਗ ਫਸਾਉਣ ਦੇ ਦਾਅ ਚਲਾਉਂਦਾ ਰਿਹਾ। ਇਹ ਤਾਂ ਅਸੀਂ, ਇਕ ਦੂਜੇ ਨੂੰ ਜਾਣਦੇ-ਸਮਝਦੇ, ਉਸਦੀ ਚੁੰਗਲ਼ 'ਚ ਆਉਣੋਂ ਬਚੇ ਰਹੇ।

ਇਸ ਸੋਗੀ ਮਾਹੌਲ ਤੋਂ ਤੰਗ ਹੋਈ ਮੈਂ ਇਸ ਵਾਰ ਦਸ ਛੁੱਟੀਆਂ ਲੈ ਕੇ ਘਰ ਆ ਗਈ। ਮਾਂ ਹੈਰਾਨ-ਪ੍ਰੇਸ਼ਾਨ। ਉਹਨੇ ਬਿਨਾਂ-ਝਿਜਕ ਪੁੱਛ ਲਿਆ - 'ਕੁੜੇ ਹੁਣੇ ਤਾਂ ਗਈ ਸੀ ਮਹੀਨਾ ਭਰ ਕੱਟ ਕੇ! ਐਨੀਆਂ ਛੁੱਟੀਆਂ, ਏਹ ਕੀ ਕਰਨੀਆਂ ਸੀ ਤੈਂਅ..?' ਮੈਂ ਸਾਫ਼-ਸਾਫ਼ ਸਾਰਾ ਕੁਝ ਦੱਸ ਦਿੱਤਾ। ਪਿੰਡ ਸਮੇਤ ਸਕੂਲ ਅੰਦਰਲੀ ਸਾਹ-ਘੁੱਟਵੀਂ ਗਹਿਰ ਦੀ ਪ੍ਰਸੰਗ ਸਹਿਤ ਵਿਆਖਿਆ ਕਰ ਦਿੱਤੀ। ਉਹ ਉਦਾਸ ਵੀ ਹੋਈ, ਪ੍ਰੇਸ਼ਾਨ ਵੀ। ਪਰ ਨਿਰਾਸ ਨਾ ਹੋਈ।

ਸਾਰੇ ਕੁਝ ਦਾ ਆਪਣੇ ਢੰਗ ਨਾਲ ਨਰੀਖਣ ਕਰਦੀ ਨੇ ਉਹਨੇ ਦੂਜੇ-ਤੀਜੇ ਦਿਨ ਮੈਨੂੰ ਪੁੱਛਿਆ - 'ਐਧਰ ਅਪਣੇ ਆਲ਼ੇ ਪਾਸੇ ਕਿਧਰੇ ਬਦਲੀ ਨੀ ਹੋ ਸਕਦੀ?' ਪਿਛਲੇ ਸਾਲਾਂ ਵਾਂਗ ਮੈਂ ਬਦਲੀ ਦਾ ਫਾਰਮ ਇਸ ਵਾਰ ਵੀ ਭਰ ਆਈ ਸੀ। ਬਾਪ ਨੂੰ ਨਾਲ ਲਿਆ, ਸਿੱਧਾ ਜ਼ਿਲ੍ਹਾ ਦਫ਼ਤਰ ਪੇਸ਼ ਹੋ ਗਈ। ਜ਼ਿਲ੍ਹਾ ਮੁਖੀ ਭਲਾ-ਪੁਰਸ਼ ਸਿੱਧ ਹੋਇਆ। ਵਿਧਵਾ-ਇਸਤਰੀਆਂ, ਕੁਆਰੀਆਂ ਕੁੜੀਆਂ, ਮੁਲਾਜ਼ਮ ਜੋੜੀਆਂ ਨੂੰ ਘਰਾਂ ਲਾਗੇ ਲਿਆਉਣ ਦੀ ਸਰਕਾਰੀ ਨੀਤੀ ਤਹਿਤ ਮੇਰਾ ਵੀ ਨੰਬਰ ਲੱਗ ਗਿਆ। ਮੇਰੀ ਬਦਲੀ ਪਿੰਡੋਂ ਤਿੰਨ ਕੁ ਮੀਲ 'ਤੇ ਬੱਸ ਅੱਡੇ ਵਾਲੇ ਕਸਬੇ ਦੀ ਹੋ ਗਈ, ਸਰਕਾਰੀ ਹਾਈ ਸਕੂਲ ਦੀ ਪ੍ਰਾਇਮਰੀ ਬ੍ਰਾਂਚ ' ਚ।ਅਸੀਂ ਤਿੰਨੋਂ ਜੀਅ ਖੁਸ਼-ਪ੍ਰਸੰਨ। ਪੂਰੇ ਬਾਗੋ-ਬਾਗ। ਅਗਲੇ ਦਿਨ ਸਵੇਰੇ-ਸਵਖਤੇ ਮੈਂ ਬਿਸ਼ਨਗੜ੍ਹ ਸਕੂਲੋਂ ਵਿਦਾਇਗੀ ਪੱਤਰ ਲਿਆ, ਦੂਜੇ ਸਕੂਲ ਆ ਪੁੱਜੀ।

ਅਗਲੇ ਆਨਾ ਕਾਨੀਂ ਕਰਨ। ਸਕੂਲ ਮੁੱਖੀ ਮੇਰੇ 'ਤੇ ਕਾਹਲ਼ ਕਰਨ ਦਾ ਦੋਸ਼ ਲਾਏ। ਕਦੀ ਸੀਟ ਖਾਲੀ ਨਾ ਹੋਣ ਦੀ ਗੱਲ ਕਰੇ, ਕਦੀ ਭਰ ਗਈ ਹੋਣ ਦੀ। ਮੈਂ ਅੰਦਰੋਂ-ਅੰਦਰ ਖਿਝਾਂ, ਖ਼ਫਾ ਹੋਵਾਂ- 'ਅਜੇ ਕਲ੍ਹ ਹੀ ਤਾਂ ਖਾਲੀ ਥਾਂ 'ਤੇ ਬਦਲੀ ਹੋਈ ਸੀ, ਅੱਜ ਕੀ ਹੋ ਗਿਆ...!!! ਆਖਿਰ ਸਕੂਲ ਮੁੱਖੀ ਨੇ ਸਾਰੀ ਗੱਲ ਸਾਫ਼ ਸਾਫ਼ ਦੱਸ ਦਿੱਤੀ - 'ਗੱਲ ਇਹ ਆ, ਇਹ ਸੀਟ ਰਾਤੋ-ਰਾਤ ਕਿਸੇ ਮੰਤਰੀ ਨੇ ਆਪਣੀ ਕਿਸੇ ਰਿਸ਼ਤੇਦਾਰ ਲਈ ਰਾਖਵੀਂ ਕਰ ਲਈ ਐ। ਤੂੰ ਮੇਰੀ ਧੀ ਐਂ ਕਰ, ਅਪਣੀ ਥਾਂ ਜਾ ਮੱਲ।ਕਿਧਰੇ ਉਹ ਵੀ ਨਾ ਭਰਦੀ ਹੋ ਜਏ।'

ਮੇਰਾ ਬੁਝਿਆ ਚਿੱਤ ਰਹਿੰਦਾ ਵੀ ਬੈਠ ਗਿਆ। ਮੈਂ ਉਸੇ ਵੇਲੇ ਬੱਸ ਫੜੀ, ਬਿਸ਼ਨਗੜ੍ਹ ਜਾ ਪੁੱਜੀ। ਚੰਗੇ ਭਾਗਾਂ ਨੂੰ ਉਸ ਦਿਨ ਸ਼ਕਾਇਤੀ ਹੈੱਡ ਗ਼ੈਰਹਾਜ਼ਰ ਸੀ। ਇਨਚਾਰਜ ਅਧਿਆਪਕ ਨੇ ਬੜੀ ਹੁਸ਼ਿਆਰੀ ਨਾਲ ਫਾਰਗੀ ਕਾਰਵਾਈ ਰਫ਼ਾ ਦਫ਼ਾ ਕਰ ਦਿੱਤੀ। ਰਹਿੰਦੀ ਛੁੱਟੀ 'ਤੇ ਕਾਟਾ ਮਰਵਾ ਕੇ, ਮੈਂ ਮੁੜ ਡਿਊਟੀ 'ਤੇ ਹਾਜ਼ਰ ਹੋ ਗਈ। ਮਹਿਕਮੇਂ ਦੀ ਇਸ ਕਾਰਗੁਜ਼ਾਰੀ 'ਤੇ ਮੇਰਾ ਬਾਪ ਬਹੁਤ ਖ਼ਫਾ ਹੋਇਆ। ਮਾਂ ਬਹੁਤ ਵਿਲਕੀ। ਪਰ ਕੀਤਾ ਕੁਝ ਨਹੀਂ ਸੀ ਜਾ ਸਕਦਾ। ਕਿਸੇ ਮੋਹਤਬਰ ਬੰਦੇ ਨੇ ਵੀ ਸਾਡਾ ਸੰਤਾਪ ਨਹੀਂ ਸੀ ਸੁਣਿਆ। ਸਾਡੇ ਨਾਂ ਤਾਂ ਪਹਿਲੋਂ ਹੀ ਇਕ ਤਰ੍ਹਾਂ ਨਾਲ ਕਾਲ਼ੀ ਸੂਚੀ 'ਚ ਸ਼ਾਮਲ ਸਨ, ਕੁਲਤਾਰ ਕਰਕੇ।

ਹੋਈ-ਵਾਪਰੀ ਅੱਗੇ ਹਾਰ ਮੰਨ ਕੇ ਮੈਂ ਫਿਰ ਬਿਸ਼ਨਗੜ੍ਹ ਪਿੰਡ ਦੇ ਦਾਣੇ-ਪਾਣੀ ਨੂੰ ਆਪਣੀ

ਹੋਣੀ ਸਮਝ ਲਿਆ। ਇਸ ਵਾਰ ਹਰੀਜਨ ਵਿਹੜਾ ਛੱਡ ਕੇ, ਮੈਂ ਸੜਕੋਂ ਚੜ੍ਹਦੀ ਬਾਹੀ ਪਹੁੰਚ ਗਈ। ਇਧਰ ਰਾਜਪੂਤ ਠਾਕੁਰਾਂ ਦੇ ਘਰ ਸਨ, ਖੁੱਲ੍ਹੇ-ਡੁੱਲ੍ਹੇ। ਮਿਸਤਰੀ ਸਿੰਘਾਂ ਦੇ ਘਰ ਸਨ, ਸਾਫ਼-ਸੁਥਰੇ। ਠਾਕੁਰ ਜ਼ਮੀਨ-ਮਾਲਕ ਸਨ, ਰਾਮਗੜ੍ਹੀਏ ਦਸਤਕਾਰ। ਦੂਰ-ਨੇੜੇ ਘੁੰਮੇਂ ਫਿਰੇ। ਕਈਆਂ ਦੀ ਰੋਜ਼ੀ-ਰੋਟੀ ਅਰਬ-ਦੇਸ਼ੀਂ, ਕੋਈ ਕੋਈ ਵਲੈਤੀਆ। ਕਈ ਮਾਤੜ੍ਹ ਸਾਥੀ ਵੀ ਸਨ। ਉਹ ਦਿਹਾੜੀ-ਦੱਪਾ ਕਰਦੇ ਸਨ ਜਾਂ ਠਾਕੁਰਾਂ ਦੀ ਸੇਪ। ਮੱਝਾਂ-ਗਾਵਾਂ ਕਰੀਬ ਸਾਰੇ ਘਰੀਂ।

ਮੈਨੂੰ ਵਲੈਤੀਆਂ ਦੇ ਘਰ ਦਾ ਖਾਲੀ ਪਿਆ ਚੁਬਾਰਾ ਸੌਖਿਆਂ ਹੀ ਮਿਲ ਗਿਆ। ਹੇਠਾਂ ਪੰਜ-ਛੇ ਕਮਰੇ ਸਨ। ਰਹਿਣ ਵਾਲੇ ਸਿਰਫ ਦੋ ਜੀਅ। ਉਹ ਵੀ ਬਿਰਧ ਜੋੜਾ। ਦੋ ਮੁੰਡੇ ਵਲੈਤ ਸਨ, ਬਾਲ ਬੱਚੇ ਸਮੇਤ। ਇਕ ਕਿਸੇ ਵੱਡ ਸ਼ਹਿਰ ਪੜ੍ਹਦਾ ਸੀ, ਕੋਈ ਵੱਡੀ ਪੜ੍ਹਾਈ, ਉਹ ਮਹੀਨੇ ਕੁ ਪਿੱਛੋਂ ਘਰ ਦਾ ਗੇੜਾ ਜ਼ਰੂਰ ਮਾਰਦਾ।

ਪਿਛਲੀ ਵਾਰ ਘਰ ਆਏ ਨੇ ਉਹਨੇ ਆਨੀਂ-ਬਹਾਨੀਂ ਮੇਰੇ ਅੰਸ਼-ਵੰਸ਼, ਪਿੰਡ-ਗਰਾਂ, ਮਾਂ - ਬਾਪ ਦੀ ਕਰੀਬ ਸਾਰੀ ਜਾਣਕਾਰੀ ਪ੍ਰਾਪਤ ਕਰ ਲਈ ਸੀ। ਉਸਦੇ ਹਸਮੁੱਖ ਚਿਹਰੇ ਨੇ, ਪੋਲੇ-ਸੁਲਝੇ ਬੋਲਾਂ ਨੇ ਜਾਣੋਂ ਮੈਨੂੰ ਅੰਦਰ ਤਕ ਕੁਰੇਦ ਲਿਆ। ਮੈਂ ਬਿਨਾਂ ਕਿਸੇ ਲੁਕ-ਲੁਕੋ ਦੇ ਸਭ ਕੁਝ ਦੱਸ ਦਿੱਤਾ। ਇਕ-ਅੱਧ ਵਾਰ ਤਾਂ ਮੇਰੇ ਹੰਝੂ ਬਾਹਰ ਨੂੰ ਛਲਕਦੇ ਮੈਥੋਂ ਮਸਾਂ ਸਾਂਭੇ ਗਏ ਸਨ। ਵਾਪਸ ਜਾਣ ਲੱਗਾ, ਮੈਥੋਂ ਸੁਣੀ-ਸਮਝੀ ਸਾਰੀ ਵਾਰਤਾ ਸ਼ਾਇਦ ਉਹ ਆਪਣੇ ਮਾਤਾ-ਪਿਤਾ ਨੂੰ ਦੱਸ ਗਿਆ। ਸ਼ਾਇਦ ਉਸਨੇ ਇੱਥੋਂ ਤਕ ਵੀ ਆਖ ਦਿੱਤਾ ਹੋਵੇ - 'ਚੁਬਾਰੇ 'ਚ ਰਹਿੰਦੀ ਮਾਸਟਰਨੀ ਆਪਣੀ ਜਾਤ-ਬਰਾਦਰੀ ਦੀ ਐ, ਦੁਖੀ ਆ ਬੇਚਾਰੀ, ਇਹਤੋਂ ਕਰਾਇਆ ਨਾ ਮੰਗਿਓ ...!' ਮੈਨੂੰ ਇਹ ਸ਼ੱਕ ਬਿਰਧ ਜੋੜੇ ਦੇ ਇਕ-ਦਮ ਬਦਲੇ ਵਤੀਰੇ ਤੋਂ ਹੋਇਆ। ਉਹ ਦੋਨੋਂ ਹੁਣ ਮੈਨੂੰ ਕਰਾਏਦਾਰ ਦੀ ਥਾਂ ਆਪਣੇ ਘਰ ਦਾ ਹੀ ਜੀਅ ਸਮਝਣ ਲੱਗ ਪਏ ਸਨ। ਮੇਰਾ ਉੱਠਣਾ - ਬੈਠਣਾ, ਮੇਰਾ ਖਾਣ-ਪੀਣ, ਉਹ ਆਪਣੇ ਨਾਲ ਇਕ ਥਾਂ ਕਰੀ ਰੱਖਦੇ। ਆਪਣੇ ਘਰ ਦੇ ਬਾਹਰ ਦੇ ਨਿੱਕੇ-ਮੋਟੇ ਭੇਤ ਵੀ ਉਹ ਮੇਰੇ ਨਾਲ ਬੋਲ-ਫਰੋਲ ਲੈਂਦੇ ਸਨ। ਦਿਨਾਂ-ਤਿਓਹਾਰਾਂ 'ਤੇ ਆਨੀਂ-ਬਹਾਨੀਂ ਉਹ ਮੇਰੇ ਮਾਂ-ਬਾਪ ਨੂੰ ਆਪਣੇ ਘਰ ਸੱਦਣ ਲੱਗ ਪਏ। ਮੈਂ ਕਈਆਂ ਚਿਰਾਂ ਤੋਂ ਇਕੱਲ ਵਰਗੀ ਹੋਣੀ ਹੰਢਾਉਂਦੀ, ਉਹਨਾਂ ਦੀ ਨਿੱਘੀ-ਨਿੱਘੀ ਬੁੱਕਲ ਵੱਲ ਨੂੰ ਸਰਕਦੀ ਗਈ ਸੀ। ਘਰ ਆਏ ਕੰਵਲਪ੍ਰੀਤ ਨਾਲ ਵੀ ਮੈਂ ਵਿਚ-ਵਾਰ ਬਿਨਾਂ ਝਿਜਕ ਹੱਸ-ਖੇਡ ਲੈਂਦੀ ਸੀ।

ਸਕੂਲੀ ਜਮਾਤਾਂ ਦਾ ਅਗਲਾ ਵਰ੍ਹਾ ਦਿਨ ਪ੍ਰਤੀ ਦਿਨ ਭਰ ਗਰਮੀ ਵੱਲ ਵਧਣ ਲੱਗ ਪਿਆ। ਚੁੰਨੀ ਨਾਲ ਸਿਰ-ਮੂੰਹ ਢਕੀ ਮੈਂ ਇਕ ਭਖਦੀ ਦੁਪਹਿਰੇ ਅਜੇ ਘਰ ਦਾ ਬਾਹਰਲਾ ਬੂਹਾ ਟੱਪੀ ਹੀ ਸੀ ਕਿ ਵੱਡੀ ਬੈਠਕ ਅੰਦਰੋਂ ਕੰਵਲਪ੍ਰੀਤ ਦੀ ਮਾਤਾ ਨੇ ਮੈਨੂੰ ਉੱਚੀ ਦੇਣੀ ਆਖਿਆ- 'ਬੇਟਾ ਹਾਅ ਆਪਣਾ ਲਕਾ-ਤੁਕਾ ਉੱਪਰ ਰੱਖ ਕੇ ਜ਼ਰਾ ਕੁ ਹੇਠਾਂ ਆਈਂ।' ਮੇਰੇ ਇਕ ਹੱਥ 'ਚ ਉਸ ਦਿਨ ਪੰਜਵੀਂ ਜਮਾਤ ਦੇ ਕਲਾਸ-ਟੈੱਸਟ ਦੇ ਉੱਤਰ ਪੱਤਰ ਸਨ। ਦੂਜੇ ਹੱਥ 'ਚ ਪੁਰਾਣਾ ਜਿਹਾ ਪਰਸ। ਇਸ ਵਿਚ ਇਕ ਪੈੱਨ ਹੁੰਦਾ, ਇਕ ਰਬੜ-ਪੈਨਸਲ, ਚੁਬਾਰੇ ਦੀ ਚਾਬੀ, ਇਕ-ਦੋ ਕਾਗ਼ਜ਼-ਪੱਤਰ ਜਾਂ ਰੁਪਏ ਦੋ ਰੁਪਏ ਦੀ ਭਾਨ। ਹੋਰ ਕੁਝ ਨਹੀਂ ਸੀ ਹੁੰਦਾ, ਜਿਹੇ ਜਿਹਾ ਆਮ ਕਰਕੇ ਰੱਖਦੀਆਂ ਸਨ ਕਈ ਕੁੜੀਆਂ। ਮੈਂ ਬੀਬੀਆਂ ਧੀਆਂ ਵਾਂਗ ਉਪਰ ਗਈ, ਮੂੰਹ-ਸਿਰ 'ਤੇ ਛਿੱਟੇ-ਮਾਰੇ, ਚੁੰਨੀ ਸਹੀ ਢੰਗ ਨਾਲ ਸਿਰ 'ਤੇ ਲਈ ਤੇ ਹੇਠਾਂ ਆ ਗਈ।

ਅੰਦਰ ਗਈ ਤਾਂ ਕੰਵਲਪ੍ਰੀਤ ਦੇ ਮਾਤਾ-ਪਿਤਾ ਕੋਲ ਇਕ ਜੋੜਾ ਹੋਰ ਬੈਠਾ ਸੀ ਮੰਜੇ 'ਤੇ। ਉਮਰੋਂ ਉਹ ਨਾ ਬਿਰਧ ਲਗਦੇ ਸਨ ਨਾ ਜਵਾਨ। ਵਿਚਾਲ਼ੇ ਜਿਹੇ ਸਨ ਦੋਨੋਂ। ਇਸਤਰੀ ਭਾਰੀ - ਭਰਕਮ, ਬੰਦਾ ਪਤਲਾ-ਪਤੰਗ। ਬੇ-ਢਬਾ ਜਿਹਾ ਜੋੜ-ਮੇਲ। ਉਂਝ ਪੂਰੇ ਚੁਸਤ-ਫੁਰਤ। ਮੈਂ ਪੂਰੇ ਅਦਬ ਨਾਲ ਉਹਨਾਂ ਨੂੰ ਸਾ-ਸਰੀ-ਕਾਲ ਬੁਲਾਈ, ਅੱਗੇ ਉਹਨਾਂ ਵੀ ਉਸੇ ਤਰ੍ਹਾਂ ਦਾ ਵਰਤਾਓ ਕੀਤਾ। ਖੜ੍ਹੀ ਖੜ੍ਹੀ ਨੂੰ ਮੈਨੂੰ ਕੰਵਲਪ੍ਰੀਤ ਦੀ ਮਾਤਾ ਨੇ ਦੱਸਿਆ - 'ਏਹ ਮੇਰੇ ਭਰਾ-ਭਰਜਾਈ



ਆ। ਦਰਿਆਉਂ ਪਾਰਲੇ ਪਿੰਡੀਂ ਨੌਕਰੀ ਕਰਦੇ ਆ ਤੇਰੇ ਆਲ਼ੀ ਮਾਹਟਰੀ। ਤੂੰ ਐਂ ਕਰ ਛਕੰਜਵੀ ਬਣਾ ਮੇਰੀ ਧੀ ਸਾਰਿਆਂ ਲਈ, ਏਹ ਹੁਣੇ ਹੀ ਪੁੱਜੇ ਆ ਤੇਰੇ ਅੱਗੇ-ਅੱਗੇ , ਤਪਦੀ ਤਪੈਰੇ ...।'

ਮੈਂ ਝੱਟਪੱਟ ਰਸੋਈ ਅੰਦਰ ਗਈ। ਕਿਹੜੀ ਸ਼ੈਅ-ਵਸਤ ਕਿੱਥੇ ਐ, ਮੈਨੂੰ ਪਤਾ ਸੀ ਸਾਰਾ। ਮੈਂ ਗਿੱਲੀ ਬੋਰੀ ' ਚ ਲਿਪਟੇ ਘੜੇ 'ਚੋਂ ਪੂਰਾ ਜੱਗ ਭਰਿਆ। ਨਿੰਬੂ ਵਿਹੜੇ ਦੀ ਪਾਰਲੀ ਨੁੱਕਰੇ ਲੱਗੇ ਬੂਟੇ ਤੋਂ ਤਾਜ਼ੇ ਤੋੜ ਲਏ। ਭਰਿਆ-ਭਰੂਤਾ ਜੱਗ ਚਾਰ ਗਲਾਸਾਂ ਸਮੇਤ ਮੈਂ ਦੋਨਾਂ ਮੰਜਿਆਂ ਵਿਚਕਾਰ ਪਈ ਲੱਕੜ ਦੀ ਤਰਪਾਈ 'ਤੇ ਲਿਆ ਰੱਖਿਆ ।

ਆਪਣੇ ਪਤੀ ਦੀ ਪੁਆਂਦੀ ਬੈਠੀ ਕੰਵਲਪ੍ਰੀਤ ਦੀ ਮਾਮੀ ਨੇ ਮੈਨੂੰ ਜੱਗ ਰੱਖਦੀ ਝੁਕੀ ਨੂੰ ਪੈਰਾਂ ਤੋਂ ਸਿਰ ਤਕ ਇਉਂ ਦੇਖਿਆ ਜਿਵੇਂ ਕੋਈ ਖ਼ਰੀਦ-ਦਾਰ ਦੁਧਾਰ ਮੱਝ-ਗਾਂ ਨੂੰ ਤਾੜਦਾ। ਮੈਨੂੰ ਉਸ ਦੀ ਇਉਂ ਦੀ ਹਰਕਤ ਅਜੀਬ ਜਿਹੀ ਲੱਗੀ। ਅਜੀਬ ਵੀ ਤੇ ਭੈੜੀ ਵੀ। ਪਰ, ਅਗਲੇ ਹੀ ਪਲ ਉਸ ਵੱਲੋਂ ਆਈ ਆਵਾਜ਼ ਬੇ-ਹੱਦ ਸੁਖਾਵੀਂ ਸੀ। ਉਸਦੇ ਮੋਟੇ-ਠੁੱਲ੍ਹੇ ਨੈਣ-ਨਕਸ਼ਾਂ ਤੋਂ ਬਿਲਕੁਲ ਬਦਲਵੀਂ। ਮਿੱਠੀ ਚਾਸ਼ਨੀ ਵਰਗੀ, ਮੁਲਾਇਮ ਤੇ ਬਾਰੀਕ। ਉਸ ਨੇ ਕਿਹਾ ਸੀ - 'ਮੇਰਾ ਪੁੱਤਰ, ਇਕ ਗਲਾਸ ਹੋਰ ਲਿਆ ਨਾ ਆਪਣੇ ਲਈ ਵੀ ...।' ਬਾਕੀ ਦਾ ਵਾਕ ਉਸਨੇ ਅਧੂਰਾ ਛੱਡ ਦਿੱਤਾ ਸੀ, ਸ਼ਾਇਦ ਮੇਰਾ ਪ੍ਰਤੀਕਰਮ ਜਾਣਨ ਲਈ। ਮੈਂ ਹੋਣਹਾਰ ਸ਼ਾਗਿਰਦਾਂ ਵਾਂਗ ਉਸੇ ਵੇਲੇ ਪੰਜਵਾਂ ਗਲਾਸ ਚੌਂਹ ਲਾਗੇ ਲਿਆ ਰੱਖਿਆ। ਮੰਜੇ ਦੀ ਬਾਹੀ ਵੱਲ ਸਰਕ ਕੇ ਉਸ ਨੇ ਆਪ ਜੱਗ ਚੁੱਕਿਆ, ਸਾਰੇ ਗਲਾਸ ਭਰੇ, ਵਰਤਾਏ। ਇਕ ਵਾਰ ਫਿਰ ਉਹ ਮੈਨੂੰ ਮੁਖ਼ਾਤਬ ਸੀ - 'ਆ ਬੱਚੇ ਮੇਰੇ ਲਾਗੇ ਬਹਿ ਜਾ- ਕੀ ਨਾਂ ਆਂ ਮੇਰੀ ਧੀ ਦਾ...?' ਮੈਂ ਹੋਰ ਵੀ ਹੈਰਾਨ-ਪ੍ਰੇਸ਼ਾਨ। ਪ੍ਰਾਹੁਣੇ ਉਹ ਸਨ, ਸਲੂਕ ਮੇਰੇ ਨਾਲ ਹੋ ਰਿਹਾ ਸੀ ਪ੍ਰਾਹੁਣਿਆਂ ਵਰਗਾ! ਮੈਂ ਹੌਲ਼ੀ ਦੇਣੀ ਉੱਤਰ ਦਿੱਤਾ- 'ਜੀ ਈ ਕਰਮਜੀਤ ..!' ਵਾਹ, ਕਿੰਨਾ ਪਿਆਰਾ ਨਾਂ ਆਂ, ਰਾਸ਼ੀ ਵੀ ਇਕ ਐ ਦੋਨਾਂ ਦੀ ...' ਆਖਦੀ ਨੇ ਉਸਨੇ ਝਪਕ ਕੇ ਮੈਨੂੰ ਅਪਣੀ ਬੁੱਕਲ਼ 'ਚ ਘੁੱਟ ਲਿਆ। ਸੰਗ-ਸ਼ਰਮ 'ਚ ਘਿਰੀ ਮੈਂ ਜਿਵੇਂ ਨਿੱਕੀ ਜਿਹੀ ਗੁੱਡੀ ਬਣ ਗਈ ਹੋਵਾਂ। ਹੁਣ ਤਕ ਮੈਨੂੰ ਕਿੰਨੀ ਸਾਰੀ ਗੱਲ ਸਮਝ ਆ ਗਈ ਸੀ। ਇਸ ਸੰਗ-ਸ਼ਰਮ 'ਚ ਸ਼ਾਇਦ ਨਿੱਘਾ-ਨਿੱਘਾ ਚਾਅ ਵੀ ਇਕ-ਮਿਕ ਹੋ ਗਿਆ ਸੀ। ਮੈਂ ਝੱਟ ਦੇਣੀ ਉੱਠੀ, ਖਾਲੀ ਬਰਤਨ ਚੁੱਕੇ, ਰਸੋਈ 'ਚ ਰੱਖ ਕੇ ਦੁੜੰਗੇ ਮਾਰਦੀ ਉੱਪਰ ਚਲੀ ਗਈ। ਲੌਢੇ ਵੇਲ਼ੇ ਤਕ, ਉੱਪਰ ਚੁਬਾਰੇ 'ਚ ਪਏ ਇਕੋ-ਇਕ ਮੰਜੇ 'ਤੇ ਪਸਰ ਕੇ ਪਈ ਨੂੰ ਮੈਨੂੰ ਸਵੇਰ ਤੋਂ ਢਕ-ਲਿਪੇਟ ਕੇ ਰੱਖੀ ਰੋਟੀ ਖਾਣੀ ਵੀ ਚੇਤੇ ਨਹੀਂ ਸੀ ਰਹੀ।

ਉਸ ਦੁਪਹਿਰ, ਮਿੱਠਾਪੁਰ ਦੀ ਮਿਠਾਸ, ਨਿੱਕੀਆਲ ਦਾ ਨਿੱਘ, ਆਪੋ-ਵਿਚ ਵੀ ਗਲਵੱਕੜੀ ਪਾਈ ਮੇਰੇ ਅੰਦਰ ਇਕਸਾਰ ਪਸਰੇ ਰਹੇ ਸਨ। ਸੂਬੇਦਾਰ ਦਲੀਪ ਸਿੰਘ ਦੀ ਠੰਡੀ-ਮਿੱਠੀ ਛੰਨ, ਮੱਖਣ ਚਾਚੇ ਦਾ ਨਿੱਕਾ ਜਿਹਾ ਢਾਰਾ, ਅੱਗੜ-ਪਿੱਛੜ ਜਿਵੇਂ ਮੇਰੇ ਹੁਣ ਵਾਲ਼ੇ ਚੁਬਾਰੇ 'ਚ ਆ ਬੈਠੇ ਹੋਣ। ਇਹਨਾਂ ਦੇ ਨਾਲ਼ ਨਾਲ਼ ਤੁਰਿਆ ਆਇਆ ਦਿਲਾਵਰ ਵੀ ਅਛੋਪਲੇ ਜਿਹਾ ਖੜ੍ਹਾ ਮੇਰੇ ਵੰਨੀਂ ਉਵੇਂ ਹੀ ਝਾਕ ਰਿਹਾ ਹੋਵੇ, ਜਿਵੇਂ ਹਰ ਵਾਰ ਵੱਡੇ ਸ਼ਹਿਰ ਜਾਣ ਲੱਗਾ ਕੰਵਲਪ੍ਰੀਤ ਝਾਕਿਆ ਕਰਦਾ ਸੀ।

ਉਸ ਦਿਨ ਅਪਣੇ ਆਪ ਨਾਲ਼ ਗੁੱਥਮ-ਗੁੱਥਾ ਹੋਈ ਨੂੰ, ਉੱਠਦੀ-ਬੈਠਦੀ ਨੂੰ ਮੈਨੂੰ ਪਤਾ ਤਕ ਨਹੀਂ ਸੀ ਲੱਗਾ ਕਿ ਗਲ਼ 'ਚ ਪਈ ਚੁੰਨੀ ਮੈਂ ਪਗੜੀ ਵਾਂਗ ਕਿੰਨੀ ਵਾਰ ਆਪਣੇ 'ਤੇ ਬੰਨ੍ਹੀ ਸੀ, ਕਿੰਨੀ ਵਾਰ ਲਾਹੀ ਸੀ। ਇਹੋ ਜਿਹਾ ਆਲਮ, ਇਹੋ ਜਿਹਾ ਸਰੂਰ, ਮੈਨੂੰ ਪਹਿਲੋਂ ਕਦੀ ਨਸੀਬ ਨਹੀਂ ਸੀ ਹੋਇਆ। ਇਹ ਆਲਮ, ਇਹ ਸਰੂਰ ਮੈਨੂੰ ਕਈ ਦਿਨ ਸਵੇਰੇ ਸਮੇਂ ਸਿਰ ਸਕੂਲੇ ਛੱਡ ਵੀ ਆਉਂਦਾ ਰਿਹਾ, ਛੁੱਟੀ ਵੇਲ਼ੇ ਵਾਪਸ ਕਮਰੇ ਤਕ ਲੈ ਵੀ ਆਉਂਦਾ ਰਿਹਾ।

ਪਰ ਇਕ ਦਿਨ ਮੇਰੇ ਮੁਲਾਇਮ ਮੋਕਲੇ ਰਾਹ ਵਿਚਕਾਰ ਜਿਵੇਂ ਕੰਡਿਆਲੀ ਥੋਹਰ ਵਿਛ ਗਈ ਹੋਵੇ। ਸੱਜੇ-ਖੱਬੇ ਦੇਖਦੀ ਸੜਕ ਪਾਰ ਕਰਕੇ ਮੈਂ ਅਜੇ ਸਕੂਲ ਵੱਲ ਜਾਂਦੇ ਵੱਡੇ ਰਾਹ ਵੱਲ ਨੂੰ ਮੁੜੀ ਹੀ ਸੀ ਕਿ ਸਾਹਮਣਿਉਂ ਆਉਂਦਾ ਕਿਸ਼ਨਾ ਫਟਾਕ ਕਰਕੇ ਮੇਰੇ ਮੱਥੇ ਆ ਲੱਗਾ। ਨਿੰਮੋਝਾਣ ਹੋਏ

ਮੇਰੇ ਲਾਗਿਉਂ ਲੰਘਦੇ ਨੇ ਉਸ ਨੇ ਨਾ ਮੇਰੇ ਵੱਲ ਦੇਖਿਆ, ਨਾ ਅਪਣੇ ਹੱਥ ਤੁਰੀ ਜਾਂਦੀ ਨੇ ਮੈਂ ਉਹਦੀ ਵੱਲ। ਤਾਂ ਵੀ, ਮੈਂ ਸਿਰ ਤੋਂ ਪੈਰਾਂ ਤਕ ਕੰਬ ਗਈ। ਚੰਗੇ-ਭਲੇ ਮੇਰੇ ਅੰਗ-ਪੈਰ ਸਿੱਥਲ ਜਿਹੇ ਹੋਏ ਮਸਾਂ ਤੁਰਦੇ ਰੱਖੇ ਗਏ। ਮੇਰੇ ਅੰਦਰ ਉਸਨੇ ਇਕ ਕਾਲ਼ੀਸ਼ਾਹ ਹਨੇਰੀ ਝੁਲਦੀ ਕਰ ਦਿੱਤੀ ਸੀ। ਸੈਣੀਆਂ ਦੀ ਹਵੇਲੀ ਹੋਈ-ਵਾਪਰੀ ਵਾਰਦਾਤ ਸਾਰੀ ਦੀ ਸਾਰੀ ਮੇਰੇ ਜ਼ਿਹਨ 'ਤੇ ਪੱਸਰ ਗਈ ਸੀ। ਹਵੇਲੀ ਦੀ ਕੰਧ 'ਤੇ ਬੈਠਦੀ ਟੋਲੀ ਦਾ ਮੋਹਰੀ ਕਿਸ਼ਨਾ ਥੋੜ੍ਹੇ ਕੁ ਸਾਫ਼-ਸੁਥਰੇ ਕਪੜੇ ਪਾਈ ਭਾਵੇਂ ਪਹਿਲੋਂ ਵਰਗਾ ਖ਼ਚਰਾ ਜਿਹਾ, ਲੁੱਚਾ-ਲਫੰਗਾ ਨਹੀਂ ਸੀ ਲੱਗਾ ਤਾਂ ਵੀ ਸਕੂਲ ਅੰਦਰਲਾ ਸਾਰਾ ਸਮਾਂ ਉਸ ਦਿਨ ਮੈਂ ਜਿਵੇਂ ਸੜਦੀ-ਬਲ਼ਦੀ ਰੇਤ 'ਤੇ ਤੁਰਦਿਆਂ ਲੰਘਾਇਆ ਸੀ। ਦੁਪਹਿਰ ਵੇਲ਼ੇ ਕਮਰੇ 'ਚ ਆਈ ਤੋਂ ਵੀ ਮੈਥੋਂ ਸ਼ਾਮ ਤਕ ਮੰਜੇ ਤੋਂ ਉੱਠਿਆ ਨਹੀ ਸੀ ਗਿਆ। ਇਕ ਅਵੱਲੀ ਜਿਹੀ ਹੀਣ ਭਾਵਨਾ 'ਚ ਡੁੱਬੀ ਮੈਂ ਸਾਰਾ ਦਿਨ ਕੰਵਲਪ੍ਰੀਤ ਬਾਰੇ ਹੀ ਸੋਚਦੀ ਰਹੀ ਸੀ। ਮੈਂ ਤਾਂ ਉਸਨੂੰ ਪਹਿਲੋਂ ਹੀ ਦੱਸ ਦਿੱਤਾ ਸੀ ਸਭ ਕੁਝ। ਸੈਣੀਆਂ ਦੀ ਹਵੇਲੀ ਵਾਪਰੀ ਘਟਨਾ ਸਮੇਤ ਆਪਣੇ ਬਾਰੇ ਵੀ, ਆਪਣੇ ਭਰਾ ਬਾਰੇ ਵੀ। ਫਿਰ ...ਫਿਰ ....ਉਸ ਨੇ ਮੈਨੂੰ ....!? ਇਹ ਉਸਦੀ ਖੁੱਲ੍ਹਦਿਲੀ ਸੀ ਜਾਂ ਕਿਸੇ ਤਰ੍ਹਾਂ ਦਾ ਸੁਆਰਥ! ਇਹ ਪ੍ਰਸ਼ਨ ਪਤਾ ਨਹੀਂ ਕਿਉਂ ਉਸ ਦਿਨ ਮੇਰੇ ਸਾਹਮਣੇ ਵਿਕਰਾਲ ਰੂਪ ਧਾਰ ਕੇ ਲਟਕਿਆ ਰਿਹਾ !

ਮੈਂ ਆਪਣਾ ਆਪ ਇਕ ਤਰ੍ਹਾਂ ਨਾਲ਼ ਰਿੜਕ ਕੇ ਇਸ ਦਾ ਉੱਤਰ ਲੱਭਦੀ ਰਹੀ।... ਹੁਣ ਤਕ ਤਾਂ ਉਸਨੇ ਮੇਰੇ ਨਾਲ਼ ਹੋਈ ਵਾਪਰੀ ਦਾ ਕਦੀ ਜ਼ਿਕਰ ਤਕ ਨਹੀਂ ਸੀ ਕੀਤਾ। ਹਰ ਵਾਰ ਘਰ ਆਏ ਨਾਲ਼ ਹੁੰਦੀ ਰਹੀ ਬਾਤ-ਚੀਤ 'ਚ ਵੀ ਮੈਨੂੰ ਉਸ ਅੰਦਰ ਲੁਕਿਆ ਕੋਈ ਸ਼ੱਕ-ਸ਼ੁਬ੍ਹਾ ਨਹੀਂ ਸੀ ਲੱਭਾ। ਹਰ ਵਾਰ ਤਾਂ ਉਸਦੀ ਸੂਝ-ਬੂਝ ਵਕਤ ਦੀ ਗੰਧਲੀ ਧੂੜ 'ਚ ਤੁਰਦਿਆਂ ਵੀ ਸਾਫ਼-ਪੱਧਰੇ ਰਾਹ ਦੀ ਤਲਾਸ਼ ਕਰਦੇ ਰਹਿਣ ਵਰਗਾ ਸੁਨੇਹਾ ਦਿੰਦੀ ਰਹੀ ਸੀ। ਫਿਰ....।

ਆਖਿਰ ਮੈਂ ਉਸਦੇ ਸੁਨੇਹੇ ਦਾ ਪੱਲਾ ਫੜ ਕੇ ਸ਼ਾਮ ਵੇਲ਼ੇ ਤਕ ਅਜੀਬ ਜਿਹੀ ਘੁੰਮਣ-ਘੇਰੀ 'ਚੋਂ ਬਾਹਰ ਨਿਕਲ ਆਈ। ਮੈਂ ਹੰਭਲਾ ਮਾਰ ਕੇ ਉੱਠੀ। ਮੂੰਹ-ਹੱਥ ਧੋ ਕੇ ਹੇਠਾਂ ਆ ਗਈ, ਕੰਵਲਪ੍ਰੀਤ ਦੇ ਮਾਤਾ-ਪਿਤਾ ਕੋਲ਼। ਉਹਨਾਂ ਨਾਲ਼ ਹਰ ਰੋਜ਼ ਵਰਗੀ ਸੁਖਾਵੀਂ ਬਾਤ-ਚੀਤ ਕਰਦੀ ਮੈਂ ਤਰਕਾਲਾਂ ਵੇਲ਼ੇ ਦੇ ਆਹਰ-ਪਾਹਰ 'ਚ ਲੱਗੀ ਰਹੀ। ਮੂੰਹ-ਹਨੇਰਾ ਹੋਣ ਤਕ ਮੈਨੂੰ ਦਿਨੇ ਹੋਇਆ-ਵਾਪਰਿਆ ਕਰੀਬ ਭੁੱਲ-ਵਿਸਰ ਗਿਆ।ਅਗਲੇ ਦਿਨਾਂ 'ਚ ਰਾਹ-ਖਹਿੜੇ ਜਾਂਦੀ-ਆਉਂਦੀ ਨੂੰ ਮੈਨੂੰ ਕਿਸ਼ਨਾ ਜੇ ਕਿਧਰੇ ਟੱਕਰਿਆ ਵੀ, ਤਾਂ ਮੈਂ ਉਸੇ ਵੇਲ਼ੇ ਉਸ ਦੀ ਟੋਲੀ ਸਮੇਤ ਉਸਨੂੰ ਅਪਣੇ ਦਿਲ-ਦਿਮਾਗ਼ 'ਚੋਂ ਛੰਡ ਕੇ ਬਾਹਰ ਵਗਾਹ ਮਾਰਿਆ।

ਅੱਛੀ-ਖਾਸੀ ਬਦਲ ਕੇ, ਇਕ ਤਰ੍ਹਾਂ ਨਾਲ ਨਿੱਖਰ ਕੇ ਮੈਂ ਅਗਲੇ ਵਰ੍ਹੇ ਉਸ ਪਿੰਡ, ਉਸ ਘਰ ਦੀ ਨੌਂਹ ਸਾਂ। ਕਿਸੇ ਸਮੇਂ ਕਰਾਏ 'ਤੇ ਲਏ ਚੁਬਾਰੇ ਵਾਲ਼ਾ ਘਰ ਹੁਣ ਮੇਰਾ ਆਪਣਾ ਘਰ ਸੀ। ਹੁਣ ਮੈਂ ਇਸ ਨੂੰ ਪੂਰੀ ਰੂਹ ਨਾਲ ਝਾੜਦੀ-ਸੰਭਰਦੀ ਸਾਂ, ਸਜਾਉਂਦੀ ਸੰਵਾਰਦੀ ਸਾਂ। ਪੂਰਾ ਸਜ-ਧਜ ਕੇ ਬਿਨਾਂ ਕਿਸੇ ਡਰ-ਭੈਅ ਦੇ ਘਰੋਂ ਸਕੂਲ, ਸਕੂਲੋਂ ਘਰ ਜਾਂਦੀ-ਆਉਂਦੀ ਸਾਂ। ਫਿਰ ਵੀ ਜਦ ਕਦੀ ਇਸੇ ਪਿੰਡ 'ਚ ਚੁਭੇ ਸੂਲ਼-ਕੰਡੇ ਦੀ ਚੋਭ ਮੇਰੇ ਦਿਲ-ਦਿਮਾਗ਼ 'ਤੇ ਝਰੀਟ ਲਾਉਣ ਦਾ ਅਵਸਰ ਲੱਭ ਲੈਂਦੀ, ਤਾਂ ਮੈਂ ਕੰਵਲਪ੍ਰੀਤ ਦਾ ਹੱਥ ਹੋਰ ਵੀ ਘੁੱਟ ਕੇ ਫੜ ਲੈਂਦੀ ਸੀ।

ਪੜ੍ਹਾਈ ਪੂਰੀ ਕਰਕੇ ਕੰਵਲਪ੍ਰੀਤ ਪਿੰਡ ਆ ਗਿਆ। ਕਾਫੀ ਨੱਠ-ਭੱਜ ਕਰਕੇ ਉਸ ਨੇ ਖੇਤੀ ਮਹਿਕਮੇਂ 'ਚ ਵਿਕਾਸ ਅਫ਼ਸਰ ਦੀ ਨੌਕਰੀ ਲੱਭ ਲਈ। ਪਹਿਲਾ ਦਫ਼ਤਰ ਉਸ ਨੂੰ ਜ਼ਿਲ੍ਹਾ ਪੱਧਰੀ ਸ਼ਹਿਰ ਮਿਲਿਆ। ਤਾਂ ਵੀ ਹਨੇਰੇ-ਸਵੇਰੇ ਉਹ ਹਰ ਰੋਜ਼ ਘਰ ਪੁੱਜ ਹੀ ਜਾਂਦਾ।

ਆਂਢ-ਗੁਆਂਢ ਲਈ, ਰਿਸ਼ਤੇਦਾਰਾਂ-ਵਾਕਫ਼ਕਾਰਾਂ ਲਈ ਅਸੀਂ ਭਾਗਾਂ ਵਾਲੇ ਸਾਂ, ਪੂਰੇ ਖੁਸ਼-ਪ੍ਰਸੰਨ। ਇਹ ਸੱਚ ਵੀ ਸੀ, ਮੈਨੂੰ ਪਿੰਡ-ਪਿੰਡ ਘੁੰਮਦੀ ਨੂੰ ਟਿਕਾਣਾ ਮਿਲ ਗਿਆ ਸੀ, ਇਕ ਥਾਂ। ਕਮਰੇ-ਢਾਰੇ ਭਾਲ਼ਦੀ ਨੂੰ ਘਰ ਮਿਲ ਗਿਆ ਸੀ, ਪੱਕਾ-ਠੱਕਾ। ਤੇ ਕੰਵਲਪ੍ਰੀਤ, ਕੰਵਲਪ੍ਰੀਤ ਨੂੰ



ਤਨਖਾਹਦਾਰ ਪਤਨੀ, ਉਸ ਦੇ ਮਾਤਾ-ਪਿਤਾ ਨੂੰ ਕਮਾਊ ਨੌਂਹ। ਪੈਸੇ-ਧੇਲੇ ਪੱਖੋਂ ਉਹਨਾਂ ਦਾ ਸੌਖਾ ਹੱਥ ਹੋਰ ਵੀ ਸੌਖਾ ਹੋ ਗਿਆ। ਪਰ, ਕੰਵਲਪ੍ਰੀਤ ਦੀ ਆਏ ਸਾਲ ਹੁੰਦੀ ਗਈ ਬਦਲੀ ਨੇ ਸਾਰੇ ਘਰ ਦਾ ਅਮਨ-ਚੈਨ ਫਿਰ ਤੋਂ ਕਿਰਕਰਾ ਕਰ ਦਿੱਤਾ। ਉਸ ਲਈ ਦੂਜੇ -ਚੌਥੇ ਤਾਂ ਕੀ ਦਸੀਂ-ਪੰਦਰੀਂ ਦਿਨੀਂ ਵੀ ਘਰ ਆਉਣਾ ਔਖਾ ਹੁੰਦਾ ਗਿਆ। ਕਾਰਨ ਸਾਫ਼ ਸਨ, ਚਿੱਟੇ ਦਿਨ ਵਰਗੇ। ਉਸਦਾ ਅਧਿਕਾਰੀਆਂ-ਅਫ਼ਸਰਾਂ ਨਾਲ ਹੱਥ ਨਹੀਂ ਸੀ ਰਲਿਆ ਹੋਰਨਾਂ ਵਾਂਗ। ਉਸਦੀ ਜ਼ਮੀਰ ਨੇ ਉੱਪਰਲੇ-ਹੇਠਲੇ ਕੰਮਾਂ ਦੀ ਆਗਿਆ ਹੀ ਨਹੀਂ ਸੀ ਦਿੱਤੀ। ਉਸਦੀ ਸਾਫ਼-ਸਾਫ਼ ਨਾਂਹ ਵਰਗੀ ਚੁੱਪ ਅਫ਼ਸਰਾਂ-ਅਧਿਕਾਰੀਆਂ ਸਮੇਤ ਉੱਪਰ ਤਕ ਦੇ ਆਕਾਵਾਂ ਨੂੰ ਸਰਾ-ਸਰ ਹੁਕਮ ਅਦੂਲੀ ਜਾਪਦੀ। ਪਰ, ਉਹ ਡਰਿਆ-ਡੋਲਿਆ ਨਾ। ਥਾਂ-ਪੁਰ-ਥਾਂ, ਦੂਰ-ਤੋਂ-ਦੂਰ ਹੁੰਦੀ ਰਹੀ ਬਦਲੀ ਦੀ ਸਜ਼ਾ ਵੀ ਉਸ ਨੂੰ ਆਪਣੇ ਰਾਹ ਤੋਂ ਭਟਕਦਾ ਨਾ ਕਰ ਸਕੀ।

ਮੈਂ ਉਸਦੀ ਔਖ-ਮੁਸ਼ਕਲ ਨੂੰ ਥੋੜ੍ਹਾ ਕੁ ਸਹਿਲ ਕਰਨ ਲਈ ਪਿੰਡ ਲਾਗਲੇ ਕਸਬੇ 'ਚ ਟਿਕਾਣਾ ਕਰਨ ਦੀ ਸਲਾਹ ਦਿੱਤੀ। ਕਾਫੀ ਸਾਰੀ ਜੇ-ਜੱਕ ਪਿੱਛੋਂ ਆਖਰ ਸਾਡੇ ਮਾਤਾ-ਪਿਤਾ ਇਉਂ ਕਰਨ ਲਈ ਰਾਜ਼ੀ ਹੋ ਗਏ।ਮਸਾਂ ਲੱਭਾ ਘਰ-ਪਿੰਡ ਛੱਡ ਕੇ ਮੈਂ ਫਿਰ ਦੇਰ ਰਾਤ ਤਕ ਜਾਗਦੀ ਬੱਸ-ਸੇਵਾ ਵਾਲੇ ਕਸਬੇ 'ਚ ਕਰਾਏਦਾਰ ਸਾਂ। ਤੰਗ ਜਿਹੀ ਗਲ਼ੀ ਦੀ ਸੰਘਣੀ ਵਸੋਂ ਵਾਲਾ ਇਹ ਮਕਾਨ ਇਕ ਸਕੂਲ ਮਾਸਟਰ ਦਾ ਸਾਧਾਰਨ ਜਿਹਾ ਘਰ ਸੀ। ਦੋ ਕਮਰੇ, ਰਸੋਈ, ਛੋਟੇ ਜਿਹੇ ਵਿਹੜੇ ਦੇ ਕੋਣੇ 'ਚ ਗ਼ੁਸਲਖਾਨਾ-ਫਲੱਸ਼। ਮੈਂ ਆਪਣਾ ਲਕਾ-ਤੁਕਾ ਵੱਡੇ ਕਮਰੇ 'ਚ ਰੱਖ ਲਿਆ। ਆਟਾ-ਦਾਲ ਸਮੱਗਰੀ ਇਕ ਕੋਣੇ 'ਚ ਟਿਕਦੀ ਕਰ ਲਈ। ਥੋੜ੍ਹੀ ਕੁ ਸਟੂਲ ਤੇ ਬਾਕੀ ਦੀ ਹੇਠਾਂ ਪੱਕੇ ਫ਼ਰਸ਼ 'ਤੇ । ਸਕੂਲੋਂ ਛੁੱਟੀ ਹੋਈ 'ਤੇ ਮੈਂ ਪਹਿਲਾਂ ਘਰ ਜਾਂਦੀ ਮਾਤਾ-ਪਿਤਾ ਕੋਲ਼, ਫਿਰ ਸ਼ਹਿਰ ਆਉਂਦੀ ਕਮਰੇ 'ਚ। ਇਹ ਵਰਤਾਰਾ ਮੈਨੂੰ ਅਜੀਬ ਜਿਹਾ ਵੀ ਲੱਗਦਾ ਤੇ ਔਖਾ-ਭਾਰਾ ਵੀ। ਪਰ, ਮਜਬੂਰੀ ਸੀ। ਇਹ ਔਖ-ਮੁਸ਼ਕਲ ਮੈਂ ਆਪ ਸਹੇੜੀ ਸੀ ਕੰਵਲਪ੍ਰੀਤ ਖਾਤਰ।

ਕੰਵਲਪ੍ਰੀਤ ਨੂੰ ਥੋੜ੍ਹੀ ਕੁ ਰਾਹਤ ਤਾਂ ਮਿਲੀ ਪਰ ਬਹੁਤਾ ਫਰਕ ਨਾ ਪਿਆ। ਉਹ ਛੁੱਟੀ ਵਾਲੇ ਦਿਨ ਤਕ ਮਸਾਂ ਵਾਪਸ ਮੁੜਦਾ। ਬਾਕੀ ਦਾ ਸਮਾਂ ਮੈਂ ਇਕੱਲੀ। ਮੈਨੂੰ ਕਮਰੇ ਦੀ ਹੱਦ-ਹਦੂਦ ਅੰਦਰ ਘਿਰੀ ਨੂੰ ਮਿੱਠਾਪੁਰ ਯਾਦ ਆਉਂਦਾ, ਨਿੱਕੀਆਲ ਯਾਦ ਆਉਂਦਾ। ਠਾਕੁਰ ਦਲੀਪ ਸਿੰਘ ਦੀ ਛੰਨ, ਮੱਖਣ ਚਾਚੇ ਦੀ ਢਾਰੀ ਦਾ ਖੇਤਰਫਲ ਤਾਂ ਇਸ ਕਮਰੇ ਦੀ ਲੰਬਾਈ-ਚੌੜਾਈ ਨਾਲੋਂ ਕਿਤੇ ਘੱਟ ਸੀ। ਕੱਖਾਂ-ਕਾਨਿਆਂ, ਕੜੀਆਂ-ਬਾਲਿਆਂ ਹੇਠਲੇ ਕੱਚੇ-ਲਿੱਪਵੇਂ ਫ਼ਰਸ਼ ਵੀ ਇਸ ਕਮਰੇ ਦੀ ਬਣਤਕ ਨਾਲੋਂ ਕਿਤੇ ਪਿਛਾਂਹ ਸਨ। ਪਰ, ਉਹਨਾਂ ਅੰਦਰ ਰਹਿੰਦੀ-ਵਿਚਰਦੀ ਮੈਂ ਕਦੀ ਉਪਰਾਮ ਨਹੀਂ ਸੀ ਹੋਈ। ਕਦੀ ਉਦਾਸ ਨਹੀਂ ਸੀ ਹੋਈ। ਸਗੋਂ ਚਾਅ ਚੜ੍ਹਿਆ ਰਹਿੰਦਾ ਸੀ, ਆਂਢ-ਗੁਆਂਢ ਨਾਲ, ਘਰ ਦੇ ਜੀਆਂ ਨਾਲ ਹਾਸਾ-ਠੱਠਾ, ਸ਼ੁਗਲ-ਮੇਲਾ ਕਰਦਿਆਂ। ਇਸ ਸ਼ੁਗਲ -ਮੇਲੇ 'ਚ, ਹਾਸੇ-ਠੱਠੇ 'ਚ, ਦਿਲਾਵਰ ਦੀ ਹੋਂਦ ਅਨੋਖੀ ਤਰ੍ਹਾਂ ਦਾ ਨਿੱਘ ਦਿੰਦੀ ਰਹੀ। ਇਹ ਨਿੱਘ ਕੰਵਲਪ੍ਰੀਤ ਦੇ ਬਿਸ਼ਨਗੜ੍ਹ ਪੁੱਜ ਕੇ ਹੋਰ ਵੀ ਕਈ ਗੁਣਾਂ ਜ਼ਰਬ ਖਾ ਗਿਆ। ਪਰ, ਪਿੰਡ ਲਾਗਲੇ ਕਸਬੇ ਦੇ ਇਸ ਕਮਰੇ 'ਚ ਪਹੁੰਚ ਕੇ ਸਾਰੀ ਜਮ੍ਹਾਂ-ਜ਼ਰਬ ਮੁੜ ਤੋਂ ਸਿਫ਼ਰ ਹੁੰਦੀ ਲੱਗੀ। ਮੈਨੂੰ ਉਦਾਸ-ਉਦਾਸ ਦੇਖ ਕੇ ਕਮਰੇ ਦੀ ਮਾਲਕਣ ਮੇਰੇ ਕੋਲ਼ ਆ ਬੈਠਦੀ। ਹਲਕੀਆਂ-ਫੁਲਕੀਆਂ, ਐਧਰ-ਓਧਰ ਦੀ ਗੱਲਾਂ-ਬਾਤਾਂ ਕਰਦੀ ਦਾ ਵੀ ਉਸਦਾ ਸਹਿਜ ਚਲਦਾ ਸਾਹ ਵਿਚ-ਵਾਰ ਡੂੰਘੇ ਹਉਕੇ 'ਚ ਬਦਲ ਜਾਂਦਾ। ਕਰੀਬ ਦਸ ਵਰ੍ਹਿਆਂ ਤੋਂ ਵਿਆਹੀ ਦੀ ਉਸਦੀ ਕੁੱਖ ਅਜੇ ਤਕ ਹਰੀ ਨਹੀਂ ਸੀ ਹੋਈ। ਉਸਦਾ ਸਕੂਲ ਮਾਸਟਰ ਪਤੀ ਵੀ ਕਦੀ ਵੇਲ਼ੇ ਸਿਰ ਘਰ ਨਹੀਂ ਸੀ ਪੁੱਜਾ। ਉਸਦੀ ਸ਼ਾਇਰਾਨਾ ਲਗਨ ਛੁੱਟੀ ਪਿੱਛੋਂ ਉਸਨੂੰ ਕਿਸੇ ਸਭਾ-ਸੋਸਾਇਟੀ ਵੱਲ ਨੂੰ ਲੈ ਤੁਰਦੀ ਜਾਂ ਕਿਸੇ ਯਾਰ-ਮਿੱਤਰ ਦਾ ਜੁੱਟ ਬਣ ਬੈਠਦੀ। ਸ਼ਾਮੀਂ ਝੂਮਦਾ-ਡੋਲਦਾ ਘਰ ਪੁੱਜ ਕੇ ਸਿੱਧਾ ਅੰਦਰ। ਆਸੇ-ਪਾਸੇ ਨਾਲ, ਅਪਣੀ ਪਤਨੀ ਨਾਲ਼ ਉਸਦੀ ਬੋਲ-ਚਾਲ, ਲੜਾਈ-ਝਗੜਾ ਕਰੀਬ ਨਾਂਹ ਦੇ

ਬਰਾਬਰ। ਛੇਈਂ-ਸੱਤੀਂ ਦਿਨੀਂ ਵੀ ਵਾਪਸ ਮੁੜੇ ਕੰਵਲਪ੍ਰੀਤ ਨਾਲ ਉਸ ਨੇ ਕਦੀ ਖੁੱਲ੍ਹ ਕੇ ਬਾਤ-ਚੀਤ ਨਹੀਂ ਸੀ ਕੀਤੀ। ਜੇ ਇਕ-ਦੋ ਵਾਰ ਕੀਤੀ ਈ ਕੀਤੀ ਤਾਂ ਪਤਨੀ ਦੇ ਮਾਂ-ਬਾਪ ਸਿਰ ਸਿੱਧਾ ਦੋਸ਼- 'ਮੇਰੇ ਨਾਲ ਧੋਖਾ ਹੋਇਆ ਐ ਭਾਅ ਜੀਈ...', ਉਮਰੋਂ ਛੋਟੇ ਕੰਵਲਪ੍ਰੀਤ ਨੂੰ ਹਰ ਵਾਰ 'ਭਾਅ ਜੀ ' ਕਹਿ ਕੇ ਹੀ ਸੰਬੋਧਨ ਹੋਇਆ ਸੀ। '....ਏਨੂੰ ਸਰਕਾਰੀ ਅਧਿਆਪਕਾ ਦੱਸ ਕੇ ਮੇਰੇ ਗਲ਼ ਮੜ੍ਹ 'ਤਾ। ਪਿੱਛੋਂ ਪਤਾ ਲੱਗਾ, ਏਹ ਤਾਂ ਟਰੇਂਡ ਵੀ ਹੈ ਨਾ ਸੀ। ਨਿਰੀ ਪੁਰੀ ਬੀ.ਏ...।' ਪਹਿਲੀ ਵਾਰ ਏਨਾ ਕੁ ਦੋਸ਼-ਪੱਤਰ ਪੜ੍ਹ ਕੇ ਉਹ ਚੁੱਪ ਹੋ ਗਿਆ ਸੀ। ਪਰ, ਅਗਲੇ ਮੌਕਿਆਂ 'ਤੇ ਉਸਦੀ ਗੱਲ-ਬਾਤ ਅੰਦਰ ਜਾਹਲ, ਅਨਪੜ੍ਹ-ਖ਼ਤੂਨ, ਨਿਰੀ ਡੰਗਰ ਵਰਗੇ ਤਿੱਖੇ ਵਿਸ਼ੇਸ਼ਣ ਵੀ ਜੁੜਦੇ ਗਏ ਸਨ। ਅਪਣੀ ਵੱਲੋਂ ਤਾਂ ਉਹ ਅੰਦਰਲੇ ਗੁੱਭ-ਗੁਬਾਰ ਪਰਦੇ ਜਿਹੇ ਨਾਲ, ਧੀਮੀ ਆਵਾਜ਼ 'ਚ ਬੋਲਦਿਆਂ ਬਾਹਰ ਕੱਢਦਾ ਰਿਹਾ, ਪਰ ਛੇਆਂ ਕੁ ਮਰਲਿਆਂ ਦੇ ਖੇਤਰਫ਼ਲ 'ਚ ਤਾਂ ਉੱਚੀ ਲਿਆ ਸਾਹ ਵੀ ਦੂਜੇ ਸਿਰੇ ਪੁੱਜ ਜਾਂਦਾ। ਏਸੇ ਰੌਅ 'ਚ ਬੋਲਦੇ ਇਕ ਵਾਰ ਹਰੀ ਮਿੱਤਰ ਨੇ ਰਾਧਾ ਨੂੰ ਬੰਜਰ ਬਾਂਝ ਵਰਗੇ ਸ਼ਬਦਾਂ ਨਾਲ ਨਿਵਾਜ ਦਿੱਤਾ। ਇਸ ਵਾਰ ਰਾਧਾ ਦੀ ਸਹਿਣ ਸ਼ਕਤੀ ਵੀ ਜਵਾਬ ਦੇ ਗਈ। ਉਸ ਵੇਲੇ ਪਤੀ ਦੇ ਸਿਰ 'ਤੇ ਪੁੱਜ ਕੇ ਉਸਨੇ ਚੰਡੀ ਰੂਪ ਧਾਰ ਲਿਆ। ਵੱਡਾ ਦੋਸ਼ ਪਤੀ ਸਿਰ ਮੜ੍ਹ ਕੇ, ਉਸਦੀ ਰੱਜਵੀਂ ਲਾਹ-ਪਾਹ ਕਰਦੀ ਤੋਂ ਉਸ ਤੋਂ ਆਪਣਾ-ਆਪ ਵੀ ਸੰਭਾਲਿਆ ਨਾ ਗਿਆ। ਰੋਂਦੀ-ਡੁਸਕਦੀ, ਭੁੱਬਾਂ ਮਾਰਦੀ ਉਹ ਵਾਪਸ ਆਪਣੇ ਕਮਰੇ 'ਚ ਪਰਤ ਗਈ ਸੀ।ਉਸ ਵੇਲੇ ਤਾਂ ਹਰੀ ਮਿੱਤਰ ਸਭ ਕੁਝ ਸੁਣਦਾ, ਬਰਦਾਸ਼ਤ ਕਰਦਾ ਰਿਹਾ, ਪਰ ਆਉਂਦੀਆਂ ਸ਼ਾਮਾਂ ਨੂੰ ਹਰ ਰੋਜ਼ ਉਹ ਜਿਵੇਂ ਧਾਰ ਪੂਰੀ ਤਿੱਖੀ ਕਰਕੇ ਰਾਧਾ 'ਤੇ ਆ ਵਰ੍ਹਦਾ। ਅੱਗੋਂ ਰਾਧਾ ਵੀ ਉਸਦੀ ਅਵਾ-ਤਵਾ ਦਾ, ਉਸਦੇ ਗਾਲ਼ੀ-ਗਲੋਚ ਦਾ ਢੁਕਵਾਂ ਜਵਾਬ ਦਿੰਦੀ ਰਹੀ।ਉਹਨਾਂ ਦੋਨਾਂ ਵਿਚਕਾਰ ਛਿੜੀ ਜੰਗ ਰੁਕਣ ਦਾ ਨਾਂ ਨਹੀਂ ਸੀ ਲੈਂਦੀ। ਅਸੀਂ ਉਸ ਕਮਰੇ ਨੂੰ ਅਲਵਿਦਾ ਆਖ ਕੇ ਮਾਡਲ ਗਰਾਮ ਨਾਮੀ ਨਵੀਂ ਕਾਲੋਨੀ 'ਚ ਪੁੱਜ ਗਏ।

ਇਹ ਕਮਰਾ ਬੱਸ ਅੱਡੇ ਤੋਂ ਕਾਫੀ ਸਾਰਾ ਹਟਵਾਂ ਸੀ। ਇਧਰ ਵਿਰਲੇ-ਟਾਵੇਂ ਘਰ ਸਨ, ਖੁੱਲ੍ਹੇ-ਚੌੜੇ ਰਾਹ ਪਰ ਕੱਚੇ। ਘਰਾਂ ਦਾ ਪਾਣੀ ਰਾਹਾਂ 'ਚ। ਕਿਧਰੇ ਕਿਧਰੇ ਬਿਜਲੀ ਖੰਭਾ ਬਿਨਾਂ ਬੱਤੀਉਂ। ਸੂਰਜ ਛਿਪਦਿਆਂ ਸਾਰ ਹਰ ਪਾਸੇ ਹਨੇਰਾ। ਕੁਵੇਲੇ ਜਾਣ-ਆਉਣ ਵਾਲਾ ਬਚ-ਬਚਾਅ ਕੇ ਮਸਾਂ ਆਪਣੇ ਅੱਡੇ ਪੁੱਜਦਾ। ਕੰਵਲਪ੍ਰੀਤ ਦਾ ਕਦੀ ਬੂਟ ਲਿਬੜਿਆ ਹੁੰਦਾ, ਕਦੀ ਪੈਂਟ-ਪਹੁੰਚਾ। ਇਸ ਮਕਾਨ 'ਚ ਹੋਰ ਵੀ ਕਰਾਏਦਾਰ ਸਨ, ਸਾਰੇ ਨੌਕਰੀ ਪੇਸ਼ਾ। ਬੱਸ ਸਵੇਰੇ-ਸ਼ਾਮ ਮਾੜੀ-ਪਤਲੀ ਹੈਲੋ-ਹੈਲੋ, ਬਾਕੀ ਸਭ ਚੁੱਪ-ਸ਼ਾਂਤੀ। ਨਾ ਵਾਧੂ ਦਾ ਰੌਲ਼ਾ-ਰੱਪਾ, ਨਾ ਦਖ਼ਲ-ਅੰਦਾਜ਼ੀ, ਨਾ ਲੜਾਈ -ਝਗੜਾ।

ਏਨਾ ਕੁ ਹੋਣ ਮਿਲਣ ਤੇ ਮੈਂ ਫਿਰ ਤੋਂ ਬੇਚੈਨ ਸਾਂ। ਮੈਂ ਹੁਣ ਤਕ ਘਰਾਂ-ਪਰਿਵਾਰਾਂ 'ਚ ਰਹੀ ਸੀ, ਆਸ-ਪਾਸ ਰਹਿੰਦੇ-ਵਿਚਰਦੇ ਛੋਟੇ ਵੱਡੇ ਜੀਆਂ ਨਾਲ ਬਾਤ-ਚੀਤ ਕਰਦੀ ਰੁਲ਼ੀ-ਪਰਚੀ ਰਹੀ ਸੀ। ਪਰ ਇੱਥੇ ਨਵੀਂ ਕਿਸਮ ਦੀ ਰਿਹਾਇਸ਼ 'ਚ ਨਾ ਕੋਈ ਕੂਣ-ਬੋਲਣ ਵਾਲ਼ਾ, ਨਾ ਹੱਸਣ - ਖੇਡਣ ਵਾਲ਼ਾ। ਮੈਨੂੰ ਇੱਥੋਂ ਦੇ ਚੁੱਪ-ਗੜੁੱਪ ਵਰਤਾਰੇ 'ਚ ਜੀਣਾ ਮੁਹਾਲ ਹੁੰਦਾ ਗਿਆ। ਮੈਨੂੰ ਪੈਰਾਂ ਸਿਰ ਕਰਨ ਲਈ ਕੰਵਲਪ੍ਰੀਤ ਚੌਥੇ-ਪੰਜਵੇਂ ਦਿਨ ਵਾਪਸ ਮੁੜ ਆਉਂਦਾ। ਹਰ ਵਾਰ ਆਇਆ ਉਹ ਮਾਇਆ ਜਾਲ਼ 'ਚ ਘਿਰੇ, ਆਪਣੇ ਹੀ ਨਿੱਜ ਵੱਲ ਨੂੰ ਸੁੰਗੜਦੇ ਗਏ ਅੱਜ ਦੇ ਮਨੁੱਖ ਦੀ, ਇਸ ਅੰਦਰੋਂ ਆਪਸੀ ਆਚਾਰ-ਵਿਹਾਰ ਦੇ ਮਨਫੀ ਹੋਈ ਜਾਣ ਦੇ ਅਮਲ ਦੀ, ਇਸ ਦੇ ਜੀਣ-ਥੀਣ, ਰਹਿਣ-ਸਹਿਣ 'ਚ ਆਉਂਦੀ ਗਈ ਦਰਜਾ-ਬੰਦ ਤਬਦੀਲੀ ਦੀ ਵਿਆਖਿਆ, ਕਿਸੇ ਨਾ ਕਿਸੇ ਪ੍ਰਸੰਗ ਨਾਲ ਜੋੜ ਕੇ ਕਰਦਾ ਰਿਹਾ। ਮੈਨੂੰ ਉਸਦੀ ਬਹੁਤੀ ਡੂੰਘੀ ਗੱਲ ਸਮਝ ਨਹੀਂ ਸੀ ਆਉਂਦੀ, ਤਾਂ ਵੀ ਉਸਦੀ ਅਲੋਕਾਰੀ ਸਮਝ-ਸੂਝ ਦੀ ਹੋਰ ਵੀ ਕਾਇਲ ਹੁੰਦੀ ਗਈ। ਏਨਾ ਕੁਝ ਜਾਣਦਾ-ਬੁਝਦਾ ਹੋਣ 'ਤੇ ਵੀ ਉਸਨੇ ਕਦੀ ਵਾਧੂ ਦੀ ਫੜ੍ਹ ਨਹੀਂ ਸੀ ਮਾਰੀ, ਨਾ ਔਖ ਮੁਸ਼ਕਲ ਵੇਲ਼ੇ ਵਾਧੂ ਦਾ ਰੋਣ-ਧੋਣ। ਤਾਰੋ ਸੈਣੀ ਦੀ ਹਵੇਲੀ ਮੇਰੇ ਨਾਲ ਹੋਈ ਵਾਪਰੀ ਨੂੰ ਵੀ ਉਸਨੇ ਕਿੰਨੀ ਸਹਿਜਤਾ



ਨਾਲ ਹਉ ਪਰੇ ਕਰ ਦਿੱਤਾ ਸੀ।

ਉਸ ਨੂੰ ਪੈਰ ਪੈਰ 'ਤੇ ਬਰਦਾਸ਼ਤ ਕਰਨਾ ਪੈਂਦਾ ਮਹਿਕਮਾਨਾ ਜਬਰ, ਮੈਨੂੰ ਨਵੀਂ ਕਾਲੋਨੀ ਦੇ ਉਜਾੜ ਵਰਗੇ ਆਲ਼ੇ-ਦੁਆਲ਼ੇ 'ਚ ਰਹਿਣ-ਵਿਚਰਨ ਤੋਂ ਹੋਰ ਵੀ ਉਕਤਾਈ ਰੱਖਦਾ। ਆਖਿਰ ਕੰਵਲਪ੍ਰੀਤ ਨੇ ਮੇਰੀ ਪਸੰਦ ਦੀ ਇਕ ਸਾਫ ਪੱਧਰੀ ਪਿੰਡ ਵਰਗੀ ਬਸਤੀ 'ਚ ਥਾਂ ਖਰੀਦ ਕੇ ਆਪਣਾ ਮਕਾਨ ਬਣਾਉਣ ਦਾ ਫੈਸਲਾ ਕਰ ਲਿਆ।

ਸੁਣਿਆ ਇਹ ਬਸਤੀ ਕਿਸੇ ਸਮੇਂ ਸੰਤ ਰਾਮ ਗੱਡੇਵਾਲੇ ਦੇ ਵਾਹੀ ਯੋਗ ਖੇਤ ਸਨ। ਥੋਕ ਮੰਡੀਉਂ ਪਿੰਡਾਂ ਥਾਵਾਂ ਨੂੰ ਪ੍ਰਚੂਨ ਮਾਲ ਢੋਂਹਦਾ, ਉਹ ਭਾੜਾ ਲੈਣ ਸਮੇਂ ਸੇਠਾਂ ਦੀ ਕੱਚੀ-ਪੱਕੀ ਬੈਹੀ 'ਤੇ ਐਧਰ-ਓਧਰ ਵੀ 'ਗੂਠੇ ਲਾਉਂਦਾ ਰਿਹਾ। ਇਹੀ ਅੰਗੂਠੇ ਪੰਜੀ'-ਸੱਤੀਂ ਸਾਲੀਂ ਉਸਦੀ ਢਾਈ-ਤਿੰਨ ਕਿੱਲੇ ਨਿਆਈਂ ਨੂੰ ਪੂਰੀ ਤਰ੍ਹਾਂ ਚਟਮ ਕਰ ਗਏ। ਉਸ ਦਿਨ ਟੱਬਰ ਸਮੇਤ ਬੰਨੇ 'ਤੇ ਸਿਰ ਸੁੱਟੀ ਬੈਠੇ ਤੋਂ ਉਸਤੋਂ ਨਾ ਲੈਂਪ ਦੀ ਸਿਗਰਟ ਦਾ ਲੰਮਾ ਕਸ਼ ਖਿੱਚਿਆ ਗਿਆ ਸੀ, ਨਾ ਕੁਰਕੀ ਅਮਲੇ ਨੂੰ ਰੋਕਣ-ਟੋਕਣ ਲਈ ਕਿਸੇ ਬੇਲੀ-ਹਮਜੋਲੀ ਨੂੰ ਆਵਾਜ਼ ਮਾਰੀ ਗਈ ਸੀ। ਉਹ ਸਾਰੇ ਵੀ ਤਾਂ ਉਸ ਵਾਂਗ ਕਸਬਾ-ਬਾਜ਼ਾਰ ਦੇ ਕਰਜ਼ਾਈ ਸਨ, ਜਾਂ ਦੇਣਦਾਰ।

ਸੁਣਿਆਂ ਇਕ-ਇਕ ਕਰਕੇ ਉਹ ਵੀ 'ਸੰਤ-ਰਾਮ' ਹੀ ਬਣਦੇ ਗਏ ਸਨ ਸਾਰੇ। ਕੋਈ ਮਜਬੂਰੀ ਵੱਸ, ਕੋਈ ਅਯਾਸ਼ੀ ਵੱਸ। ਉਹਨਾਂ ਧਰਮਕੋਟ ਪਿੰਡ ਦਾ ਕਿੰਨਾ ਸਾਰਾ ਵਜੂਦ ਹੀ ਇਕ ਤਰ੍ਹਾਂ ਨਾਲ ਮੁੱਕਣ ਕੰਢੇ ਕਰ ਦਿੱਤਾ। ਇਹ ਤਾਂ ਐਧਰੋਂ-ਓਧਰੋਂ, ਦੂਰੋਂ-ਨੇੜਿਉਂ ਆਇਆਂ ਕਈਆਂ ਲੋੜਮੰਦਾਂ ਨੇ ਕੰਧ-ਜੁੜਵੇਂ ਘਰ ਬਣਾ ਕੇ, ਮਰਨ ਕੰਢੇ ਪੁੱਜੇ ਪਿੰਡ ਨੂੰ ਜਿਵੇਂ ਮੁੜ ਤੋਂ ਜੀਉਂਦਾ ਕਰ ਲਿਆ।

ਕਸਬਿਉਂ ਪੌਣਾ ਕੁ ਮੀਲ ਹਟਵੀਂ ਅਪਣੀ ਥਾਂ ਦੀ ਨਿਸ਼ਾਨਦੇਹੀ ਲੈ ਕੇ ਕੰਵਲਪ੍ਰੀਤ ਨੇ ਅਗਲੀ ਕਾਰਵਾਈ ਸ਼ੁਰੂ ਕਰ ਲਈ। ਮਾਤਾ-ਪਿਤਾ ਨੂੰ ਸਹਿਮਤ ਕਰ ਕੇ ਉਸ ਨੇ ਛੇ ਮਹੀਨੇ ਦੀ ਛੁੱਟੀ ਲੈ ਲਈ। ਹੋਰ ਸਾਲ ਕੁ ਭਰ ਦੀ ਨੱਠ-ਭੱਜ ਪਿੱਛੋਂ ਉਸਾਰੀ-ਸੁਆਰੀ ਆਪਣੇ ਘਰ ਦੀ ਛੱਤ ਮੇਰੇ ਲਈ ਵਰਦਾਨ ਸਿੱਧ ਹੋਈ। ਇਸ ਘਰ 'ਚ ਪੈਦਾ ਹੋਏ, ਵਧੇ-ਫੁੱਲੇ ਜੁਆਨ ਹੋਏ ਦੋਨਾਂ ਪੁੱਤਰਾਂ ਸਮੇਤ ਸਾਡੀ ਪਤੀ ਪਤਨੀ ਦੀ ਰੂਹ-ਜਾਨ 'ਤੇ ਵੀ ਇਸ ਛੱਤ ਨੇ ਇਕ ਤਰ੍ਹਾਂ ਦਾ ਟਿਕਾਅ, ਇਕ ਤਰ੍ਹਾਂ ਦਾ ਸਕੂਨ ਲਗਾਤਾਰ ਨਿਛਾਵਰ ਕੀਤੀ ਰੱਖਿਆ।

ਪਰ ਛੇਤੀ ਹੀ ਇਹ ਸਕੂਨ, ਇਹ ਟਿਕਾਅ ਕੰਵਲਪ੍ਰੀਤ 'ਤੇ ਹੋਏ ਇਕ ਵੱਡੇ ਹਮਲੇ ਨੇ ਫਿਰ ਤੋਂ ਖੋਹ-ਖਿੰਝ ਲਿਆ। ਇਕ ਗਿਣੀ-ਮਿਥੀ ਸਾਜ਼ਸ਼, ਉਸ ਦੇ ਦਫ਼ਤਰੀ ਰੀਕਾਰਡ ਨੂੰ ਗੰਧਲ਼ਾ ਕਰ ਕੇ, ਉਲਟਾ-ਪੁਲਟਾ ਕੇ ਉਸਦੀ ਨੌਕਰੀ 'ਤੇ ਤਲਵਾਰ ਬਣ ਕੇ ਲਟਕ ਗਈ। ਗੰਭੀਰ ਕਿਸਮ ਦਾ ਦੋਸ਼-ਪੱਤਰ ਉਸ ਦੇ ਮੱਥੇ 'ਤੇ ਚਿਪਕਾ ਕੇ ਇਕ ਪੜਤਾਲੀਆ ਏਜੰਸੀ ਨੇ ਉਸ ਨੂੰ ਸੀਖਾਂ ਪਿੱਛੇ ਡੱਕ ਦਿੱਤਾ। ਉਸ ਨੂੰ ਸੱਚ-ਝੂਠ ਦੱਸਣ ਦੀ ਮੋਹਲਤ ਤਕ ਨਾ ਦਿੱਤੀ।ਢੇਰ ਚਿਰ ਤੋਂ ਕਾਲ਼ਾ ਬਾਜ਼ਾਰੀਆਂ, ਅਫ਼ਸਰਾਂ-ਅਧਿਕਾਰੀਆਂ ਵੱਲੋਂ ਉਸ ਨੂੰ ਮਿਲਦੀਆਂ ਰਹੀਆਂ ਖ਼ਤਰਨਾਕ ਧਮਕੀਆਂ ਦੀ ਵੀ ਕਿਧਰੇ ਸੁਣਵਾਈ ਨਾ ਹੋਈ। ਸਾਜ਼ਸ਼ਕਾਰੀ ਉਸ ਦੀ ਕੱਚੀ -ਪੱਕੀ ਜ਼ਮਾਨਤ ਦੇ ਰਾਹ 'ਚ ਵੀ ਵਾਰ ਵਾਰ ਰੋੜਾ ਬਣਦੇ ਰਹੇ। ਆਖਿਰ ਕਈਆਂ ਚਿਰਾਂ ਪਿੱਛੋਂ ਬਾਹਰ ਆਏ ਦੀ ਉਸਦੀ ਭਲੀ-ਚੰਗੀ ਸੁਰਤ-ਸੂਝ ਹਵਾਲਾਤ ਦੇ ਹੁੰਮਸ ਅੰਦਰ ਕਿੰਨੀ ਸਾਰੀ ਗੁੰਮ-ਗੁਆਚ ਗਈ ਸੀ।

ਉਸਦਾ ਢਲਦਾ ਉਮਰ ਪੜਾਅ ਵੀ ਅਣ-ਕਿਆਸੀ ਨਮੋਸ਼ੀ ਨੂੰ ਬਰਦਾਸ਼ਤ ਕਰਨੋਂ ਆਕੀ ਹੁੰਦਾ ਗਿਆ। ਆਏ ਮਹੀਨੇ ਲਗਦੇ ਅਦਾਲਤੀ ਚੱਕਰ, ਉਸ ਦੀ ਤੰਦਰੁਸਤ ਦੇਹ ਨੂੰ ਪੂਰੀ ਬੇ-ਰਹਿਮੀ ਨਾਲ ਖੋਰਾ ਲਾਉਂਦੇ ਰਹੇ। ਅਪਣੇ ਅੰਦਰ ਨਾਲ, ਘਰ ਦੇ ਜੀਆਂ ਨਾਲ ਅਤੇ ਹੋਰਨਾਂ ਕਈਆਂ ਨਾਲ ਵਾਰ ਵਾਰ ਖਹਿਬੜਦੇ ਦੀ ਉਸਦੀ ਯਾਦ-ਸ਼ਕਤੀ ਦਿਨੋਂ ਦਿਨ ਜਵਾਬ ਦਿੰਦੀ ਗਈ। ਉਸ ਨੂੰ ਘਰ ਦੀ, ਅਦਾਲਤ ਦੀ, ਪਿੰਡ ਦੀ, ਕਸਬੇ ਦੀ, ਪਹਿਚਾਣ ਤਕ ਭੁੱਲਦੀ-ਭੁੱਲਦੀ ਆਖਿਰ ਸਾਰੀ ਵਿੱਸਰ ਗਈ। ਪੂਰੀ ਤਰ੍ਹਾਂ ਬਓਰਾ ਹੋਇਆ ਉਹ ਖਾਣ-ਪੀਣ, ਪਹਿਨਣ-ਪਚਰਣ

ਦੀ ਸੁਰਤ ਤੋਂ ਵੀ ਵਾਂਝਾ ਹੋ ਗਿਆ। ਮੈਲ਼ੇ-ਕੁਚੈਲ਼ੇ, ਅਘੜ-ਦੁੱਘੜ ਕਪੜੇ ਪਾਈ ਘਰੋਂ ਨਿਕਲਿਆ, ਉਹ ਕਈ ਕਈ ਦਿਨੀਂ ਮਸਾਂ ਕਿਧਰੇ ਲੱਭਦਾ।

ਅਸੀਂ ਤਿੰਨੋਂ ਜੀਅ, ਉਸਨੂੰ ਫੜ-ਪਕੜ ਕੇ ਕਿਸੇ ਨਾ ਕਿਸੇ ਤਰ੍ਹਾਂ ਘਰ ਲਿਆਉਂਦੇ। ਮਿੱਟੀ-ਘੱਟੇ ਨਾਲ, ਮਲ-ਮੂਤਰ ਨਾਲ ਉਸਦੇ ਲਿਬੜੇ ਅੰਗ-ਪੈਰ ਬੜੀ ਔਖ ਨਾਲ ਸਾਫ਼ ਕਰਦੇ। ਲੋੜ ਅਨੁਸਾਰ ਧੁੱਪ-ਛਾਵੇਂ ਆਰਾਮ ਕਰਨ ਲਈ ਉਸ ਨੂੰ ਮਜਬੂਰ ਕਰਦੇ। ਪਰ, ਉਹ ਇਕ-ਅੱਧ ਦਿਨ ਪਿੱਛੋਂ ਫਿਰ ਗ਼ਾਇਬ।

ਸਾਡੀ ਚਿੰਤਾ ਹੋਰ ਵਧਦੀ ਗਈ। ਰੋਣ-ਧੋਣ, ਹਉਕੇ-ਹਾਵੇ, ਸਾਡੇ ਸਭ ਦੇ ਸਾਹਾਂ 'ਚ ਇਕਸਾਰ ਘੁਲ਼ਦੇ ਗਏ। ਹੁਣ ਤਕ ਹੋਏ-ਕੀਤੇ ਦਾਰੂ-ਦਰਮਲ ਨੇ ਵੀ ਉਸ ਨੂੰ ਰਾਹਤ ਨਹੀਂ ਸੀ ਦਿੱਤੀ। ਦੋ-ਚਾਰ ਦਿਨਾਂ ਪਿੱਛੋਂ ਫਿਰ ਉਹੀ ਚੱਕਰ, ਉਹੀ ਢੂੰਢ ਭਾਲ਼।

ਕੰਵਲਪ੍ਰੀਤ ਦੀ ਹੋਣੀ ਨਾਲ਼ ਹਰ ਪਲ ਜੁੜੀ ਰਹਿੰਦੀ ਮੈਂ ਨਾ ਜੀਉਂਦਿਆਂ 'ਚ ਸ਼ਾਮਲ ਸਾਂ , ਨਾ ਮੋਇਆਂ 'ਚ। ਮੇਰੀ ਬਿਰਧ ਹੁੰਦੀ ਦੇਹ ਆਏ ਦਿਨ ਕੁੱਬੀ-ਚਿੱਬੀ ਹੁੰਦੀ ਗਈ।

ਜੁਆਨ ਹੋਏ ਦੋਨੋਂ ਪੁੱਤਰ ਅਪਣੀ ਥਾਂ ਖ਼ਫ਼ਾ ਸਨ। ਅਵੱਲੇ ਢੰਗ ਦੇ ਫਿਕਰ ਨੇ ਉਹਨਾਂ ਦਾ ਅਮਨ-ਚੈਨ ਬਰਬਾਦ ਕੀਤੀ ਰੱਖਿਆ। ਦੂਜੇ-ਚੌਥੇ ਉਹਨਾਂ ਦਾ ਇਕੋ-ਇਕ ਸਵਾਲ ਮੇਰੇ ਸਾਹਮਣੇ ਹਿੱਕ ਤਾਣੀ ਖੜ੍ਹਾ ਹੁੰਦਾ- 'ਕੀ ਖੱਟਿਆ ਡੈਡੀ ਨੇ ਇਮਾਨਦਾਰੀ 'ਚੋਂ, ਮੰਮੀ..!!..?' ਆਪਣੀ ਥਾਂ ਰੋਂਦੀ-ਡੁਸਕਦੀ ਮੈਂ ਹਰ ਵਾਰ ਉਹਨਾਂ ਨੂੰ ਕੀ ਜਵਾਬ ਦਿੰਦੀ। ਕਈ ਵਾਰ ਇਹ ਵਾਕ ਅਜੀਬ ਜਿਹੇ ਸੁਰ-ਲਹਿਜੇ 'ਚ ਬੋਲਿਆ ਵੀ ਸੁਣਨਾ ਪਿਆ। ਓਦੋਂ ਮੈਨੂੰ ਲੱਗਾ, ਉਹਨਾਂ ਨੂੰ ਇਮਾਨਦਾਰੀ ਸ਼ਬਦ ਤੋਂ ਹੀ ਨਫ਼ਰਤ ਹੋ ਗਈ ਸੀ। ਉਹ ਜਿਵੇਂ ਇਸ ਦੇ ਸ਼ਬਦ-ਅਰਥਾਂ, ਭਾਵ-ਅਰਥਾਂ ਤੋਂ ਹੀ ਚਿੜ ਗਏ ਹੋਣ। ਤਾਂ ਵੀ ਪੂਰੀ ਲਗਨ-ਮਿਹਨਤ ਨਾਲ ਪੜ੍ਹਦਿਆਂ, ਹਰ ਵਾਰ ਮੂਹਰਲੀਆਂ ਸਫ਼ਾਂ 'ਚ ਰਹਿ ਕੇ ਛੋਟੀਆਂ-ਵੱਡੀਆਂ ਜਮਾਤਾਂ ਪਾਸ ਕਰਦਿਆਂ, ਡਾਕਟਰੀ ਵਰਗੇ ਅਪਹੁੰਚ ਕੋਰਸਾਂ ਤਕ ਦੀਆਂ ਮੱਲਾਂ ਮਾਰਦਿਆਂ ਨੂੰ ਏਨਾ ਤਾਂ ਜ਼ਰੂਰ ਕਹਿ ਸਕਦੀ ਸੀ - 'ਬੇਈਮਾਨੀ ਦੀ ਉੱਪਰਲੀ-ਹੇਠਲੀ ਕਮਾਈ ਨੇ ਤੁਹਾਤੋਂ ਮਿਹਨਤ ਕਰਨ ਦੀ ਆਦਤ ਖੋਹ ਲੈਣੀ ਸੀ, ਆਹ ਕੁਝ ਨਈਂ ਸੀ ਬਣਨ ਦੇਣਾ ਤੁਆਨੂੰ ...।' ਪਰ, ਮੈਥੋਂ ਉਹਨਾਂ ਨੂੰ ਇਹ ਗੱਲ ਕਦੀ ਚਿਤਾਰੀ ਨਾ ਗਈ। ਉਂਝੇ ਅਗਲੇ ਥੋੜ੍ਹੇ ਜਿਹੇ ਵਰ੍ਹਿਆਂ ਅੰਦਰ ਹੀ ਛੋਟੇ ਜਿਹੇ ਕਲਿਨਿਕ ਨੂੰ ਵੱਡੇ ਸਾਰੇ ਹਸਪਤਾਲ 'ਚ ਬਦਲ ਲੈਣ 'ਤੇ ਉਹਨਾਂ ਦੀ 'ਡਾਕਟਰੀ' ਉੱਪਰ ਮੈਨੂੰ ਸ਼ੱਕ ਜ਼ਰੂਰ ਹੁੰਦਾ ਰਿਹਾ।ਉਹਨਾਂ ਸ਼ਾਇਦ ਸੇਵਾ-ਭਾਵਨਾ ਵਾਲੇ ਰੁਜ਼ਗਾਰੀ ਕਿੱਤੇ ਨੂੰ ਮੁਨਾਫੇਦਾਰ ਵਿਉਪਾਰਕ ਧੰਦੇ 'ਚ ਬਦਲ ਲਿਆ ਸੀ। ਆਸੇ-ਪਾਸੇ ਫੈਲੇ-ਖਿੱਲਰੇ ਕਾਲ਼ੇ-ਬਾਜ਼ਾਰ ਤੋਂ ਉਹ ਵੀ ਅਭਿੱਜ ਨਹੀਂ ਸੀ ਜਾਪੇ।

ਛੇਤੀ ਹੀ ਉਹਨਾਂ ਡਾਕਟਰ ਪਤਨੀਆਂ ਲੱਭ ਕੇ ਕਸਬੇ ਦੇ ਪੌਸ਼ ਏਰੀਏ 'ਚ ਬਰਾਬਰ-ਬਰਾਬਰ ਦੋ ਕੋਠੀਆਂ ਉਸਾਰ ਲਈਆਂ। ਉਹਨਾਂ ਵਿਚੋਂ ਉਚੇਚ ਨਾਲ ਸ਼ਿੰਗਾਰੇ-ਸੁਆਰੇ ਇਕ ਕਮਰੇ 'ਚ ਮੈਨੂੰ ਲੈ ਜਾਣ ਲਈ ਜਗਤਜੀਤ ਕਾਹਲਾ ਪਿਆ ਹੋਇਆ। ਉਸ ਥਾਂ ਜਾਣ ਨੂੰ ਮੇਰੀ ਵੱਢਿਆਂ ਰੂਹ ਨਹੀਂ ਮੰਨਦੀ। ਉੱਥੇ ਨਾ ਕੋਈ ਕੂਣ-ਬੋਲਣ ਵਾਲਾ ਹੋਣਾ, ਨਾ ਦੁੱਖ-ਸੁੱਖ ਸੁਣਨ ਵਾਲਾ। ਕੰਵਲਪ੍ਰੀਤ ਦੀ ਘਰ-ਵਾਪਸੀ ਦੀ ਹੁਣ ਕੋਈ ਆਸ-ਉਮੀਦ ਨਹੀਂ ਸੀ ਬਚੀ। ਆਪਣੇ ਕਮਾਈ-ਕਿੱਤੇ 'ਚ ਖੁਭੇ ਦੋਨੋਂ ਪੁੱਤਰ ਤਾਂ ਜਿਵੇਂ ਉਸ ਨੂੰ ਭੁੱਲ ਵਿਸਰ ਹੀ ਗਏ ਹੋਣ। ਮੈਂ ਹਨੇਰ-ਸਵੇਰ ਕੰਵਲਪ੍ਰੀਤ ਦੀ ਉਡੀਕ ਦੇ ਬਹਾਨੇ ਅਜੇ ਵੀ ਪੁਰਾਣੇ ਘਰ 'ਚ ਅੜੀ ਬੈਠੀ ਆਂ। ਮੈਨੂੰ ਪਤਾ, ਇਹ ਅੜੀ ਤਾਂ ਮੈਨੂੰ ਛੱਡਣੀ ਪੈਣੀ ਆਂ। ਆਖਿਰ ਤਾਂ ਮੈਨੂੰ ਜਾਣਾ ਹੀ ਪੈਣਾ। ਆਖਿਰ ਤਾਂ ਹਾਰ ਮੰਨਣੀ ਹੀ ਪੈਣੀ ਆਂ। ਵੱਡੀ ਅੜਚਣ ਇਹ ਵੀ ਐ ਕਿ ਉਸ ਕਮਰੇ ਦੀ ਚਮਕ-ਦਮਕ ਨੂੰ, ਉਸ ਅੰਦਰਲੀ ਸੁੱਖ-ਸੁਵਿਧਾ ਨੂੰ ਮਿੱਠਾਪੁਰ ਦੀ, ਨਿੱਕੀਆਲ ਦੀ ਜਾਂ ਕੰਵਲਪ੍ਰੀਤ ਦੀ ਵਿਰਾਸਤ ਕਿਵੇਂ ਕਹੂੰ....!? ਬੱਸ ਇਹੀ ਸੰਸਾ...!!! 000

***(ਨੇੜੇ ਸੇਂਟ ਪਾਲ ਕਾਨਵੈਂਟ ਸਕੂਲ, ਪਿੰਡ ਨਿਹਾਲਪੁਰ- ਦਸੂਹਾ, ਫੋਨ: 94655-74866)***



## ਸ਼ਾਪਿੰਗ: ਕਹਾਣੀ: ਬਲਬੀਰ ਪਰਵਾਨਾ

ਘਰ ਪੁੱਜੀ ਤਾਂ ਉਹ ਖਿਝੀ ਜਿਹੀ ਸੀ। 'ਕਿਉਂ ਰਹੀ ਜਾਂਦੀ ਹਾਂ ਇਸ ਕਮੀਨੇ ਆਦਮੀ ਨਾਲ!' ਸੋਚਾਂ ਦੇ ਇਸ ਵਹਿਣ 'ਚ ਵਹਿੰਦੀ ਹੀ ਜਾ ਰਹੀ ਸੀ। ਘਟਨਾਵਾਂ ਇਕ ਤੋਂ ਬਾਅਦ ਇਕ, ਉਸ ਦੇ ਜ਼ਿਹਨ 'ਚ ਕਿਸੇ ਚਲਚਿੱਤਰ ਵਾਂਗ ਆਈ ਜਾ ਰਹੀਆਂ ਸਨ। ਉਂਝ ਇਹ ਅੱਜ ਹੀ ਨਹੀਂ, ਪਹਿਲਾਂ ਵੀ ਕਈ ਵਾਰ ਉਸ ਦੇ ਅੰਦਰ ਹੌਲ ਉਠਦਾ, ਸ਼ਾਇਦ ਵਿਆਹ ਦੇ ਛੇਤੀ ਹੀ ਬਾਅਦ ਉਠਣ ਲੱਗ ਪਿਆ ਸੀ, ਸਿਰਫ ਪਹਿਲੇ ਛੇ ਕੁ ਮਹੀਨਿਆਂ ਨੂੰ ਛੱਡ ਕੇ। ਪਹਿਲੇ ਛੇਆਂ ਮਹੀਨੇ ਤਾਂ ਜਿਸਮ 'ਚ ਉਤੇਜਨਾ ਹੀ ਇੰਨੀ ਭਖਦੀ ਸੀ ਕਿ ਉਸ ਦੇ ਸੇਕ 'ਚ ਉਸ ਬਾਰੇ ਬਹੁਤਾ ਪਤਾ ਹੀ ਨਾ ਲੱਗ ਸਕਿਆ। ਦੋਵੇਂ ਆਜ਼ਾਦ, ਇਕੱਲੇ। ਘਰ 'ਚ ਹੋਰ ਕਿਸੇ ਦੀ ਰੋਕ-ਟੋਕ ਨਾ, ਨਾ ਹਿਜਕ-ਝਿਜਕ...

...ਨਵੰਬਰ ਦਾ ਮਹੀਨਾ ਸੀ, ਜਦੋਂ ਉਹਨਾਂ ਦਾ ਵਿਆਹ ਹੋਇਆ। ਸਤੀਸ਼ ਉਸ ਨੂੰ ਕਾਰ 'ਚ ਸਕੂਲ ਛੱਡ ਕੇ ਆਉਂਦਾ, ਕਈ ਵਾਰ ਛੁੱਟੀ ਵੇਲ਼ੇ ਵੀ ਉਸ ਨੂੰ ਘਰ ਲਾਹ ਕੇ ਜਾਂਦਾ। ਜੇ ਰੁੱਝਿਆ ਹੁੰਦਾ ਤਾਂ ਫੋਨ ਕਰ ਦਿੰਦਾ ਤੇ ਉਹ ਆਟੋ ਲੈ ਕੇ ਆ ਜਾਂਦੀ। ਆ ਕੇ ਕੁਝ ਖਾ-ਪੀ ਕੇ ਆਰਾਮ ਕਰਦੀ ਤੇ ਫਿਰ ਛੇ ਕੁ ਵਜੇ ਬਣਨ-ਸੰਵਰਨ ਲੱਗ ਪੈਂਦੀ। ਸੱਤ, ਸਵਾ ਸੱਤ ਤਕ ਉਹ ਵੀ ਆ ਜਾਂਦਾ ਤੇ ਕਿਸੇ ਹੋਟਲ, ਰੈਸਟੋਰੈਂਟ 'ਚ ਡਿਨਰ ਲਈ ਨਿਕਲ ਤੁਰਦੇ। ਕਦੀ ਕਿਸੇ ਦੋਸਤ ਦੇ ਘਰ ਕੋਈ ਪਾਰਟੀ ਹੁੰਦੀ ਤੇ ਕਦੀ ਦੋਸਤਾਂ ਨੂੰ ਘਰ ਸੱਦ ਲੈਂਦੇ। ਬੀਅਰ, ਵਾਈਨ, ਵਿਸਕੀ ...ਇਕ ਅੱਧ ਪੈੱਗ ਉਹ ਵੀ ਨਾਲ ਲਾ ਲੈਂਦੀ ਜੋ ਇਕ ਤਰ੍ਹਾਂ ਸਤੀਸ਼ ਦੇ ਜ਼ੋਰ ਦੇਣ 'ਤੇ ਹੀ ਉਸ ਨੇ ਸ਼ੁਰੂ ਕੀਤੀ ਸੀ। ਉਸਦੇ ਬਹੁਤੇ ਦੋਸਤਾਂ ਦੀਆਂ ਬੀਵੀਆਂ ਅਜਿਹੀਆਂ ਨਿੱਜੀ ਪਾਰਟੀਆਂ 'ਚ ਇਕ-ਦੋ ਪੈੱਗ ਲੈ ਲੈਂਦੀਆਂ ਸਨ। ਡੈੱਕ 'ਤੇ ਚੱਲਦਾ ਧੂਮ-ਧੜੱਕੇ ਵਾਲਾ ਗੀਤ-ਸੰਗੀਤ ਜਾਂ ਫਿਰ ਟੀ. ਵੀ. ਸਕਰੀਨ 'ਤੇ ਫਿਲਮਾਂ। ਬਾਰਾਂ-ਇਕ ਤੋਂ ਪਹਿਲਾਂ ਇਹ ਹੰਗਾਮਾ ਨਾ ਮੁੱਕਦਾ।

ਸਵੇਰੇ ਛੇ ਵਜੇ ਰੂਟੀਨ 'ਚ ਉੱਠ ਪੈਂਦੀ। ਉੱਠ ਕੇ ਚਾਹ ਬਣਾਉਂਦੀ। ਦੋਵੇਂ ਨਾਲ-ਨਾਲ ਬਹਿ ਕੇ ਪੀਂਦੇ ਤੇ ਨਾਲ ਹੀ ਸ਼ਾਮ ਦਾ ਪ੍ਰੋਗਰਾਮ ਉਲੀਕ ਲੈਂਦੇ। ਸਾਢੇ ਸੱਤ ਕੰਮਵਾਲੀ ਲੱਛਮੀ ਆ ਜਾਂਦੀ। ਝਾੜੂ-ਪੋਚਾ ਲਾਉਂਦੀ, ਬਰਤਨ ਸਾਫ ਕਰਦੀ, ਕੱਪੜੇ ਧੋਂਦੀ ਤੇ ਹੋਰ ਕੋਈ ਨਿੱਕਾ-ਮੋਟਾ ਕੰਮ ਹੁੰਦਾ ਤਾਂ ਸਾਢੇ ਅੱਠ ਤਕ ਮੁਕਾ ਕੇ ਤੁਰ ਜਾਂਦੀ। ਉਂਝ ਕੰਮ ਵੀ ਕਿੰਨਾ ਕੁ ਹੋਣਾ ਹੁੰਦਾ! ਉਹ ਦੋਵੇਂ ਹੀ ਸਨ ਤੇ ਉਹ ਵੀ ਅਕਸਰ ਖਾਣਾ ਬਾਹਰ ਹੀ ਖਾਂਦੇ। ਬਹੁਤਾ ਨਾਸ਼ਤਾ ਹੀ ਰੁਟੀਨ ਨਾਲ ਘਰ ਬਣਦਾ। ਪੌਣੇ ਨੌਂ ਉਹ ਘਰ ਨੂੰ ਜਿੰਦਰਾ ਮਾਰ ਨਿਕਲ ਤੁਰਦੇ। ਸਕੂਲੇ ਗੇਟ ਮੂਹਰੇ ਜਾ ਕੇ ਹਾਂਡਾ ਸਿਟੀ 'ਚੋਂ ਉਤਰਦੀ ਉਹ ਕਿਸੇ ਨਾ ਕਿਸੇ ਗੱਲ ਦਾ ਬਹਾਨਾ ਬਣਾ ਕੇ, ਇਕ ਅੱਧ ਮਿੰਟ ਤਾਂ ਜ਼ਰੂਰ ਹੀ ਸਤੀਸ਼ ਨੂੰ ਰੋਕੀ ਰੱਖਦੀ। ਉਹ ਆਪਣੀਆਂ ਸਹੇਲੀਆਂ/ਕੁਲੀਗਜ਼ 'ਚ ਇਹ ਧਾਂਕ ਜਮਾਉਣਾ ਚਾਹੁੰਦੀ ਸੀ ਕਿ ਉਸਦੇ ਘਰਵਾਲਾ ਉਸ ਨੂੰ ਕਿੰਨਾ ਪਿਆਰ ਕਰਦਾ, ਉਸ ਦੀ ਕਿੰਨੀ ਪਰਵਾਹ ਕਰਦਾ ਹੈ! ਕੁਝ ਸੌਖਾ ਘਰ ਹੋਣ ਦਾ ਪ੍ਰਭਾਵ ਵੀ ਦੇਣਾ ਚਾਹੁੰਦੀ।

ਉਸ ਨੂੰ ਸਕੂਲ ਮੂਹਰੇ ਲਾਹ ਕੇ ਸਤੀਸ਼ ਆਪਣੇ ਦਫਤਰ ਚਲਿਆ ਜਾਂਦਾ। ਸ਼ਹਿਰੋਂ ਬਾਹਰਵਾਰ ਨਵੀਆਂ ਕਾਲੋਨੀਆਂ ਵਸ ਰਹੀਆਂ ਸਨ। ਅਜਿਹੀ ਹੀ ਇਕ ਅੱਧ-ਉਸਰੀ ਕਾਲੋਨੀ 'ਚ ਵ੍ਹਾਈਟ-ਡਾਇਮੰਡ ਪੈਲੇਸ ਦੇ ਨਾਲ ਕਰਕੇ ਉਸ ਦਾ ਦਫਤਰ ਸੀ। ਉਸ ਦੇ ਜਾਂਦੇ ਨੂੰ ਦਰਸ਼ੂ ਭਈਏ ਨੇ ਦਫਤਰ ਖੋਲ੍ਹ ਕੇ ਝਾੜ-ਪੂੰਝ ਕਰ ਦਿੱਤੀ ਹੁੰਦੀ। ਉਸ ਦਾ ਕੰਮ ਸੀ ਨੌਂ ਵਜੇ ਤਕ ਉਸਦਾ ਦਫਤਰ ਖੋਲ੍ਹ ਕੇ ਸਾਫ-ਸਫਾਈ ਕਰ ਦੇਣੀ, ਟਿਊਬ-ਲਾਈਟਾਂ ਜਗਾ ਦੇਣੀਆਂ ਤੇ ਸ਼ਾਮੀਂ ਸੱਤ ਵਜੇ ਦਫਤਰ

ਬੰਦ ਕਰਨਾ। ਜੇ ਸਤੀਸ਼ ਹੁੰਦਾ ਤਾਂ ਵੀ, ਤੇ ਜੇ ਕਿਤੇ ਇੱਧਰ-ਉਧਰ ਹੁੰਦਾ ਤਾਂ ਵੀ। ਚਾਬੀ ਉਸ ਕੋਲ ਹੀ ਰਹਿੰਦੀ ਸੀ। ਦਫ਼ਤਰ ਨਾਲ ਦੇ ਖਾਲੀ ਪਲਾਟ ਦੇ ਕੋਨੇ 'ਚ ਉਸ ਦਾ ਖੋਖਾ ਸੀ, ਜਿੱਥੋਂ ਉਹ ਚਾਹ ਬਣਾ-ਬਣਾ ਕੇ ਆਸੇ-ਪਾਸੇ ਦੀਆਂ ਵਿਰਲੀਆਂ-ਵਿਰਲੀਆਂ ਦੁਕਾਨਾਂ, ਦਫਤਰਾਂ 'ਚ ਸਪਲਾਈ ਕਰਦਾ ਤੇ ਕਦੀ ਕੋਈ ਸੜਕੇ ਲੰਘਦਾ ਜਾਂਦਾ ਵੀ ਰੁਕ ਜਾਂਦਾ। ਸਤੀਸ਼ ਦੇ ਦਫਤਰ 'ਚ ਆਏ ਗਏ ਦੀ ਚਾਹ ਵੀ ਉਸ ਕੋਲੋਂ ਹੀ ਆਉਂਦੀ, ਜਿਹੜੀ ਕਈ ਵਾਰ ਵੀਹ-ਵੀਹ, ਪੰਝੀ-ਪੰਝੀ ਕੱਪਾਂ ਤਕ ਵੀ ਪੁੱਜ ਜਾਂਦੀ ਸੀ।

ਦਫਤਰ 'ਚ ਪਾਰਟੀਸ਼ਨ ਕਰਕੇ ਪਿੱਛੇ ਉਸ ਨੇ ਸਿੰਗਲ-ਬੈੱਡ ਲਾਇਆ ਹੋਇਆ ਸੀ ਆਰਾਮ ਕਰਨ ਵਾਸਤੇ। ਚਾਰ ਫੋਲਡਿੰਗ ਕੁਰਸੀਆਂ ਵੀ ਸਨ ਤੇ ਇਕ ਮੇਜ਼ ਵੀ। ਗਲਾਸ, ਪਲੇਟਾਂ, ਨਮਕੀਨ ਤਾਂ ਅਕਸਰ ਪਏ ਹੀ ਹੁੰਦੇ ਤੇ ਵਿਸਕੀ ਵੀ। ਹਾਂ, ਜੁੰਡਲੀ ਜੁੜਨ 'ਤੇ ਚਿਕਨ ਉਹ ਦਰਸ਼ੂ ਨੂੰ ਭੇਜ ਕੇ ਬ੍ਰਿਜ ਬਿਹਾਰੀ ਦੀ ਰੇੜ੍ਹੀ ਤੋਂ ਮੰਗਵਾ ਲੈਂਦਾ। ਸਤੀਸ਼ ਦੀ ਇਹ ਰੁਟੀਨ ਪਿਛਲੇ ਬਾਰਾਂ, ਤੇਰਾਂ ਸਾਲਾਂ ਤੋਂ ਸੀ ਜਿਸ 'ਚ ਛੇ-ਸੱਤ ਸਾਲ ਵਿਆਹ ਤੋਂ ਪਹਿਲਾਂ ਦੇ ਸਨ ਤੇ ਪੰਜ ਛੇ ਬਾਅਦ ਦੇ। ਸਿਰਫ ਵਿਆਹ ਬਾਅਦ ਛੇ ਕੁ ਮਹੀਨਿਆਂ ਲਈ ਇਸ ਰੁਟੀਨ 'ਚ ਕੁਝ ਖਲਲ ਪਿਆ ਸੀ, ਪਰ ਹੌਲੀ-ਹੌਲੀ ਗੱਡੀ ਮੁੜ ਪਹਿਲੀ ਲੀਹੇ ਹੀ ਤੁਰਨ ਲੱਗੀ। ਰੁਪਾਲੀ ਨੇ ਬਥੇਰੀ ਕੋਸ਼ਿਸ਼ ਕੀਤੀ, ਉਸ ਦਾ ਇਹ ਆਪ ਮੁਹਾਰਾਪਣ ਬੇਮੁਹਾਰ ਨਾ ਹੋਵੇ, ਇਸ ਨੂੰ ਲੈ ਕੇ ਕਈ ਵਾਰ ਗਿਲੇ-ਸ਼ਿਕਵੇ ਵੀ ਕਰਦੀ, ਰੋਸੇ ਵੀ, ਪਰ ਹਰ ਵਾਰ ਹੀ ਨਵੇਂ ਤੋਂ ਨਵਾਂ ਬਹਾਨਾ ਉਸ ਨੂੰ ਮਨਾਉਣ ਲਈ ਕਾਫ਼ੀ ਹੁੰਦਾ ਜਾਂ ਉਹ ਮਨੋਂ ਰੁਸਦੀ ਹੀ ਕਦੋਂ ਸੀ! ਉਹ ਤਾਂ ਚਾਹੁੰਦੀ ਸੀ ਉਹ ਬੇਮੁਹਾਰਾ ਨਾ ਹੋਵੇ...

ਸਤੀਸ਼ ਉਹਨਾਂ ਦੀ ਦੂਰ-ਪਾਰ ਦੀ ਰਿਸ਼ਤੇਦਾਰੀ 'ਚੋਂ ਹੀ ਸੀ ਤੇ ਦੋ ਚਾਰ ਵਾਰੀ ਵਿਆਹ ਸਮਾਗਮਾਂ 'ਚ, ਰਿਸ਼ਤੇਦਾਰਾਂ ਦੇ 'ਕੱਠ-ਵੱਠ 'ਚ ਉਹਨਾਂ ਵਿਆਹ ਤੋਂ ਪਹਿਲਾਂ ਵੀ ਇਕ ਦੂਸਰੇ ਨੂੰ ਦੇਖਿਆ ਹੋਇਆ ਸੀ। ਗੱਲ ਉਸ ਦੀ ਭੂਆ ਰਾਹੀਂ ਤੁਰੀ, ਜਿਸ ਦੀ ਅੱਗੋਂ ਨਣਾਨ ਦੀ ਜਠਾਣੀ ਦੇ ਭਰਾ ਦਾ ਮੁੰਡਾ ਸੀ ਉਹ। "ਪਿਓ ਐੱਲ ਆਈ ਸੀ 'ਚ ਹੈ...ਮੁੰਡੇ ਨੇ ਐੱਲ ਐੱਲ ਬੀ ਕਰਕੇ ਪ੍ਰੈਕਟਿਸ ਸ਼ੁਰੂ ਕਰਨ ਦੀ ਥਾਂ ਪ੍ਰਾਪਰਟੀ ਦਾ ਬਿਜ਼ਨੈੱਸ ਸ਼ੁਰੂ ਕਰ ਲਿਆ...ਉਂਝ ਵੀ ਵਕਾਲਤ 'ਚ ਅੱਜਕਲ ਹੈ ਕੀ? ਕੁਝ ਕੁ ਦਾ ਕੰਮ ਚੱਲਦਾ, ਬਾਕੀ ਤਾਂ ਵਿਹਲੇ ਮੱਖੀਆਂ ਹੀ ਮਾਰਦੇ ਐ ਆਪਣੇ ਕੈਬਨਾਂ 'ਚ ਬੈਠੇ ... ਜਿੰਨੇ ਉਹਨਾਂ ਨੂੰ ਸਾਲ 'ਚ ਬਣਦੇ ਐ, ਉਨੇ ਤਾਂ ਉਸ ਨੂੰ ਇਕ ਪਲਾਟ ਵਿਕ ਜਾਣ 'ਤੇ ਬਚ ਜਾਂਦੇ ਐ...ਅਰਬਨ ਅਸਟੇਟ 'ਚ ਕੋਠੀ... ਪਹਿਲਾਂ ਮਾਰੂਤੀ ਸੀ, ਪਿਛਲੇ ਸਾਲ ਹਾਂਡਾ ਸਿਟੀ ਕਢਾ ਲਈ। ਜਲੰਧਰ ਤੋਂ ਦਸ ਕਿਲੋਮੀਟਰ ਵੀ ਨੀ ਹੋਣਾ ਪਿੰਡ, ਉੱਥੇ ਛੇ ਕਿੱਲਿਆਂ ਦਾ ਫਾਰਮ-ਹਾਊਸ...ਮਾਂ-ਬਾਪ ਤਾਂ ਪਿੰਡ ਹੀ ਰਹਿੰਦੇ ਹਨ...ਇਹੋ ਜਿਹਾ ਘਰ ਨੀ ਲੱਭਣਾ ਮੁੜ ਕੇ, ਜਿੱਥੇ ਕੁੜੀ ਨੂੰ ਰੋਕਣ-ਟੋਕਣ ਵਾਲਾ ਕੋਈ ਨਾ ਹੋਵੇ...।" ਟੁਕੜਿਆਂ ਦੇ ਰੂਪ 'ਚ ਅਜਿਹੀਆਂ ਬਹੁਤ ਸਾਰੀਆਂ ਗੱਲਾਂ ਪਹਿਲਾਂ ਉਸਦੇ ਘਰਦਿਆਂ ਤਕ ਪੁਜਦੀਆਂ ਤੇ ਘਰਦਿਆਂ ਤੋਂ ਉਸ ਤਕ। ਸਤੀਸ਼ ਦੇਖਣ-ਪਾਖਣ ਨੂੰ ਵੀ ਸੋਹਣਾ ਸੀ। ਛੇ ਫੁੱਟ ਤੋਂ ਅੱਧਾ ਕੁ ਇੰਚ ਘੱਟ ਕੱਦ, ਭਰਵਾਂ ਸਰੀਰ, ਕੁਝ ਕੁ ਸਾਂਵਲਾ ਰੰਗ ਪਰ ਤਿੱਖੇ ਨਕਸ਼। ਸਿਰ 'ਤੇ ਪੋਟਾ-ਪੋਟਾ ਭਰ ਵਾਲ਼ ਤੇ ਉਨੀ ਕੁ ਹੀ ਹੇਠਾਂ ਦਾੜ੍ਹੀ। ਕੁਝ ਕੁ ਰਾਜਨੀਤੀ 'ਚ ਵੀ ਪੈਰ ਰੱਖਦਾ ਸੀ, ਪਰ ਉਨਾ ਕੁ ਹੀ ਕਿ ਇਲਾਕੇ ਦੇ ਰਾਜਨੀਤੀਵਾਨਾਂ ਨਾਲ ਬਹਿਣ-ਉੱਠਣ ਬਣਿਆ ਰਹੇ। ਗੱਲ ਤੁਰੀ ਤਾਂ ਛੇਤੀ ਹੀ ਸਿਰੇ ਵੀ ਚੜ੍ਹ ਗਈ।

ਪਹਿਲੇ ਛੇ ਮਹੀਨੇ ਤਾਂ ਹਨੀਮੂਨ ਵਾਂਗ ਹੀ ਲੰਘੇ। ਹੌਲੀ-ਹੌਲੀ ਜ਼ਿੰਦਗੀ ਆਪਣੀ ਲੀਹ 'ਤੇ ਆਉਣ ਲੱਗੀ ਤਾਂ ਨਾਲ ਹੀ ਉਹ ਵੀ ਜਿਵੇਂ ਸੁਪਨਿਆਂ ਦੇ ਆਕਾਸ਼ ਤੋਂ ਧਰਤੀ 'ਤੇ ਆਉਣੀ ਸ਼ੁਰੂ ਹੋ ਗਈ ਸੀ। ਸਤੀਸ਼ ਉਸ ਨੂੰ ਸਕੂਲ ਛੱਡ ਕੇ ਆਉਣ 'ਚ ਘੁਸਾਈ ਕਰਨ ਲੱਗਾ। ਉਸ ਲਈ



ਨਵੀਂ ਐਕਟਿਵਾ ਲੈ ਦਿੱਤੀ ਗਈ। ਉਸ 'ਤੇ ਜਾਣ-ਆਉਣ ਲੱਗੀ ਤਾਂ ਸਤੀਸ਼ ਦਾ ਰੁਟੀਨ ਉਸ ਨਾਲੋਂ ਹੋਰ ਵੀ ਨਿਖੜਨ ਲੱਗਾ। ਉਹ ਉੱਠਣ 'ਚ ਵੀ ਦੇਰੀ ਕਰਨ ਲੱਗਾ। ਪਹਿਲਾਂ ਅੱਠ, ਫਿਰ ਸਾਢੇ ਅੱਠ, ਨੌਂ..ਕਈ ਵਾਰੀ ਸਾਢੇ ਨੌਂ ਵੀ ਵੱਜਣ ਲੱਗੇ। ਉਹ ਸਕੂਲ ਨਿਕਲ ਚੁੱਕੀ ਹੁੰਦੀ ਤਾਂ ਉਹ ਉੱਠਦਾ। ਸਕੂਲੋਂ ਮੁੜਦੀ ਨੂੰ ਚਾਰ ਵੱਜ ਜਾਂਦੇ ਪਰ ਉਹ ਅੱਠ ਤੋਂ ਪਹਿਲਾਂ ਘਰ ਨਾ ਵੜਦਾ। ਕਈ ਵਾਰ ਨੌਂ, ਦਸ ਵੀ ਵੱਜ ਜਾਂਦੇ। ਮਹੀਨੇ 'ਚੋਂ ਵੀਹ ਦਿਨ ਤਾਂ ਉਹ ਦੇਰ ਰਾਤ ਹੀ ਘਰ ਵੜਨ ਲੱਗਾ ਸੀ। ਜਦੋਂ ਪਹਿਲਾਂ ਵੀ ਆ ਜਾਂਦਾ ਤਾਂ ਕੋਈ ਨਾ ਕੋਈ ਨਾਲ ਹੁੰਦਾ। ਆ ਕੇ ਫਿਰ ਉਹੀ ਪੀਣ-ਪਿਲਾਉਣ ਦਾ ਸਿਲਸਿਲਾ। ਉਸ ਨਾਲ ਮਨ ਸਾਂਝਾ ਕਰਨ ਦੇ ਪਲ ਉਸ ਨੂੰ ਬਹੁਤ ਵਾਰ ਬੈੱਡ 'ਤੇ ਹੀ ਜੁੜਦੇ, ਪਰ ਉਦੋਂ ਨਸ਼ੇ ਦੇ ਸਰੂਰ ਤੇ ਉਤੇਜਨਾ ਦੇ ਵੇਗ 'ਚ ਇੰਝ ਵਹਿ ਗਿਆ ਹੁੰਦਾ ਕਿ ਉਸ ਨੂੰ ਉਹ ਜਿਸਮ ਤੋਂ ਬਿਨਾਂ ਕੁਝ ਹੋਰ ਦਿਸ ਹੀ ਨਾ ਰਹੀ ਹੁੰਦੀ! ਉਹ ਉਸ ਦੇ ਮਨ ਤਕ ਤਾਂ ਕੀ ਪਹੁੰਚਣਾ, ਉੱਧਰ ਝਾਕਦਾ ਵੀ ਨਾ ਤੇ ਉਸ ਦੀ ਹਰ ਗੱਲ ਦਾ ਹੁੰਗਾਰਾ 'ਹੂੰ' 'ਹਾਂ' ਕਰ ਛੱਡਦਾ।

ਵਿਆਹ ਦੇ ਅੱਠਵੇਂ ਮਹੀਨੇ ਪ੍ਰੈਗਨੈਂਸੀ ਸ਼ੁਰੂ ਹੋ ਗਈ ਤਾਂ ਉਸ ਨੂੰ ਕੁਝ ਚਿੰਤਾ ਹੋਈ, 'ਅਜੇ ਦੋ ਚਾਰ ਸਾਲ ਬੱਚਿਆਂ ਤੋਂ ਬਿਨਾਂ ਲੰਘ ਜਾਂਦੇ ਤਾਂ ਚੰਗਾ ਹੋਣਾ ਸੀ! ਫਿਰ ਤਾਂ ਬੰਦਾ ਬੱਚੇ ਪਾਲਣ ਜੋਗਾ ਹੀ ਰਹਿ ਜਾਂਦਾ।' ਉਸਨੇ ਮਨ ਦੀ ਚਿੰਤਾ ਸਤੀਸ਼ ਨਾਲ ਸਾਂਝੀ ਕੀਤੀ। ਉਹ ਅਜੇ ਪੰਝੀਆਂ ਦੀ ਨਹੀਂ ਸੀ ਹੋਈ ਤੇ ਮਾਂ ਬਣਨ ਲਈ ਮਾਨਸਿਕ ਤੌਰ 'ਤੇ ਬਿਲਕੁਲ ਹੀ ਤਿਆਰ ਨਹੀਂ ਸੀ। 'ਬੱਚਾ ਤੀਹਾਂ ਤੋਂ ਬਾਅਦ ਹੀ ਪੈਦਾ ਕਰਾਂਗੀ', ਉਹ ਸੋਚਦੀ ਹੁੰਦੀ ਸੀ। ਸਤੀਸ਼ ਨਾਲ ਪ੍ਰੈਗਨੈਂਸੀ ਦੀ ਗੱਲ ਸਾਂਝੀ ਕਰਦਿਆਂ ਉਸ ਦੇ ਮਨ 'ਚ ਸੀ ਕਿ ਉਹ ਉਸ ਨੂੰ ਅਬਾਰਸ਼ਨ ਲਈ ਆਪ ਲੈ ਕੇ ਜਾਵੇਗਾ। ਪਰ...'ਚੰਗਾ ਸਗੋਂ ਪਹਿਲੀ ਉਮਰ ਦੇ ਬੱਚੇ ਮਾਂ-ਬਾਪ ਦੀਆਂ ਬਾਹਵਾਂ ਬਣਦੇ ਐ ਢਲਦੀ ਉਮਰ ਤਕ ਪੁਜਦਿਆਂ ...!' ਸਤੀਸ਼ ਨੇ ਉਸਦੀ ਆਸ ਤੋਂ ਉਲਟ ਕਿਹਾ ਤਾਂ ਉਸ ਨੂੰ ਧੱਕਾ ਲੱਗਿਆ। ਹੋਰ ਵੀ ਵੱਡਾ ਧੱਕਾ ਉਦੋਂ ਲੱਗਾ, ਜਦੋਂ ਦੂਸਰੇ ਹੀ ਦਿਨ ਸੱਸ ਨੇ ਫੋਨ 'ਤੇ ਉਸ ਨੂੰ ਪਿਆਰ ਭਰੀ ਸਮਝਾਉਣੀ ਦਿੱਤੀ, "ਨਾ ਧੀਏ, ਰੱਬ ਤੋਂ ਪਤਾ ਨਹੀਂ ਕਿੰਨੀਆਂ ਸੁੱਖਾਂ ਸੁਖ ਕੇ ਸਤੀਸ਼ ਨੂੰ ਲਿਆ ਸੀ...ਮੈਨੂੰ ਮਰਨ ਤੋਂ ਪਹਿਲਾਂ ਪੋਤਾ-ਪੋਤੀ ਦਾ ਮੂੰਹ ਦੇਖ ਲੈਣ ਦੇ।" ਸਤੀਸ਼ ਨੇ ਆਪਸ 'ਚ ਹੋਈਆਂ ਸਾਰੀਆਂ ਗੱਲਾਂ, ਆਪਣੀ ਮਾਂ ਨੂੰ ਹੂਬਹੂ ਦੱਸ ਦਿੱਤੀਆਂ ਸਨ। 'ਇਸ ਨੇ ਇਹ ਗੱਲਾਂ ਆਪਣੀ ਮਾਂ ਨਾਲ ਕਿਉਂ ਕੀਤੀਆਂ? ਦੋਹਾਂ ਮੀਆਂ-ਬੀਵੀ ਦੀ ਇਕ ਆਪਣੀ ਜ਼ਿੰਦਗੀ ਵੀ ਹੁੰਦੀ ਹੈ, ਆਪਣੇ ਭੇਤ...ਬਾਕੀਆਂ ਨਾਲ ਸਾਂਝੀ ਹੁੰਦਿਆਂ ਵੀ ਇਕ ਆਪਣੀ ਵੱਖਰੀ ਜ਼ਿੰਦਗੀ, ਜਿਵੇਂ ਸਮੁੱਚੇ ਘਰ 'ਚ ਹੁੰਦਿਆਂ ਵੀ ਇਕ ਬੈੱਡਰੂਮ ਉਹਨਾਂ ਦਾ ਆਪਣਾ ਹੁੰਦਾ ਹੈ, ਤੇ ਉਹ ਉਸ ਘਰ ਦਾ ਹਿੱਸਾ ਹੁੰਦਿਆਂ, ਉਸ ਤੋਂ ਵੱਖਰਾ ਵੀ ਹੁੰਦਾ!' ਉਸ ਨੂੰ ਸਦਮਾ ਤਾਂ ਲੱਗਾ ਹੀ, ਇਸ ਨਾਲ ਉਹ ਅਬਾਰਸ਼ਨ ਕਰਵਾਉਣ ਤੋਂ ਵੀ ਰਹਿ ਗਈ। ਉਸ ਨੂੰ ਆਪਣੀ ਮੂਰਖਤਾ 'ਤੇ ਗੁੱਸਾ ਆਉਣ ਲੱਗਾ। ਜਦੋਂ ਟੈੱਸਟ ਪਾਜ਼ੇਟਿਵ ਆ ਗਿਆ ਸੀ, ਚੁੱਪਚਾਪ ਕਰਵਾ ਲੈਂਦੀ। 'ਸਵਾ, ਡੇਢ ਮਹੀਨੇ ਦੇ ਭਰੂਣ ਦਾ ਅਬਾਰਸ਼ਨ ਕਰਵਾਉਣਾ ਕੀ ਔਖਾ ਹੁੰਦਾ।' ਉਸ ਦੀ ਕੁਲੀਗ ਨਮਰਤਾ ਨੇ ਉਸ ਨੂੰ ਸੁਝਾਅ ਵੀ ਦਿੱਤਾ ਸੀ, 'ਦੋ ਗੋਲ਼ੀਆਂ ਰਾਤ ਨੂੰ ਲੈ ਲਵੀਂ ...ਸਵੇਰ ਤਕ ਆਪੇ ਡਿੱਗ ਪਵੇਗਾ...ਕੋਈ ਖਾਸ ਗੱਲ ਨੀ ਹੁੰਦੀ ਇਹ...ਹੁਣ ਤਾਂ ਕਈ ਵਾਰ ਡਾਕਟਰ ਕੋਲ਼ ਵੀ ਨੀ ਜਾਈਦਾ...ਬਸ ਜੇ ਦਿਨ ਚੜ੍ਹਦੇ ਦਿਸਣ ਤਾਂ ਆਪ ਹੀ ਗੋਲ਼ੀ ਲੈ ਲਈਦੀ ਐ।' ਸਕੂਲੇ ਉਸ ਦੀ ਤਬੀਅਤ ਵਿਗੜੀ ਤਾਂ ਉਹੀ ਉਸ ਨੂੰ ਡਾਕਟਰ ਕੋਲ਼ ਲੈ ਕੇ ਗਈ ਸੀ। ਉਦੋਂ ਉਸ ਨੇ ਸੋਚਿਆ, 'ਸਤੀਸ਼ ਨਾਲ ਸਲਾਹ ਕਰਕੇ ਹੀ ਕਰਵਾਉਂਦੀ ਹਾਂ। ਜੇ ਗੱਲ ਵਿਗੜ ਗਈ, ਸੰਭਾਲ ਕਰਨ ਵਾਲਾ ਕੋਈ ਤਾਂ ਨਾਲ ਹੋਵੇ!' ਅਸਲ 'ਚ ਪ੍ਰੈਗਨੈਂਸੀ ਦਾ ਸੁਣ ਕੇ ਉਹ ਘਬਰਾ ਗਈ ਸੀ। ਨਾਲੇ ਉਸ ਨੂੰ ਸਤੀਸ਼ 'ਤੇ ਮਾਣ ਸੀ ਕਿ ਉਹ ਉਸ ਦੀ ਗੱਲ ਨਹੀਂ ਮੋੜਨ ਲੱਗਾ। ਉਸ ਨੂੰ ਕੀ ਪਤਾ ਸੀ ਕਿ ਉਸ ਨਾਲ ਸਲਾਹ ਨੇ ਉਸ ਨੂੰ ਬੰਨ੍ਹ ਦੇਣਾ

ਹੈ। ਫਿਰ ਉਹ ਆਪ ਫੈਸਲਾ ਲੈਣ ਜੋਗੀ ਵੀ ਨਹੀਂ ਰਹਿਣੀ। ਘਰ 'ਚ ਉਸ ਦੀ ਸਾਂਭ-ਸੰਭਾਲ ਵੱਲ ਵੱਧ ਧਿਆਨ ਦਿੱਤਾ ਜਾਣ ਲੱਗ ਪਿਆ। ਸਤੀਸ਼ ਮੁੜ ਉਸ ਨੂੰ ਆਪ ਸਕੂਲ ਛੱਡਣ-ਲਿਆਉਣ ਲੱਗਾ। ਇਸ ਲੈ ਕੇ ਆਉਣ ਜਾਣ 'ਚ ਉਸ ਦੀ ਨਮਰਤਾ ਨਾਲ ਜਾਣ-ਪਛਾਣ ਗੂੜ੍ਹੀ ਹੋਣ ਲੱਗੀ। ਉਹ ਕਈ ਵਾਰ ਉਸ ਨਾਲ ਨਿੱਕੇ-ਨਿੱਕੇ ਮਖੌਲ ਵੀ ਕਰਨ 'ਤੇ ਉੱਤਰ ਆਉਂਦੀ, "ਤੁਸੀਂ ਲੋਕਾਂ ਨੂੰ ਏਨੇ ਪਲਾਟ ਵੰਡੀ ਜਾਂਦੇ ਓ...ਕਿਸੇ ਕੋਨੇ ਖੂੰਜੇ 'ਚ ਸਾਨੂੰ ਵੀ ਦੇ ਛੱਡੋ।"

"ਤੁਸੀਂ ਸਾਂਭਣ ਵਾਲੇ ਬਣੋ...ਪਲਾਟ ਬੜੇ।" ਉਹ ਵੀ ਹੱਸ ਪੈਂਦਾ।

"ਕਿਸੇ ਚੰਗੀ ਜਿਹੀ ਲੋਕੇਸ਼ਨ 'ਤੇ ਲੈ ਦਿਓ।" ਉਹ ਉਦੋਂ ਸ਼ਹਿਰੋਂ ਬਾਹਰਵਾਰ ਕਿਸੇ ਨਵੀਂ ਕਾਲੋਨੀ 'ਚ ਘਰ ਬਣਾਉਣ ਦੀਆਂ ਯੋਜਨਾਵਾਂ ਬਣਾ ਰਹੇ ਸਨ। ਉਹਨਾਂ ਦਾ ਪਹਿਲਾ ਘਰ ਕਿਲ੍ਹਾ ਮੁਹੱਲਾ ਦੀ ਇਕ ਤੰਗ ਜਿਹੀ ਗਲ਼ੀ 'ਚ ਸ਼ਹਿਰ ਦੇ ਵਿਚਕਾਰ ਸੀ, ਜਿੱਥੋਂ ਤਕ ਕਾਰ ਨਹੀਂ ਸੀ ਜਾ ਸਕਦੀ।

"ਆਓ ਕਿਸੇ ਵੇਲੇ ਟਾਈਮ ਕੱਢ ਕੇ...ਇਕ ਦੋ ਕਾਲੋਨੀਆਂ ਤਾਂ ਅਸੀਂ ਵੀ ਕੱਟੀਆਂ ਹੋਈਆਂ ਅਰਬਨ ਅਸਟੇਟ ਲੰਘ ਕੇ...ਜੇ ਤੁਸੀਂ ਕਿਸੇ ਹੋਰ ਪਾਸੇ ਵੀ ਲੈਣਾ ਹੋਇਆ ਤਾਂ ਕਿਸੇ ਹੋਰ ਪ੍ਰਾਪਰਟੀ ਡੀਲਰ ਨੂੰ ਕਹਿ ਲਵਾਂਗੇ।"

ਇਸ ਪਲਾਟ ਲੈਣ ਦੇ ਚੱਕਰ 'ਚ ਮਿਲਦਿਆਂ ਸਤੀਸ਼ ਦੀ ਉਸ ਨਾਲ ਸਾਂਝ ਵਰਜਣਾ ਦੀਆਂ ਹੱਦਾਂ ਟੱਪਣ ਲੱਗੀ। ਜਦੋਂ ਉਹ ਜਣੇਪੇ ਦੀ ਛੁੱਟੀ 'ਤੇ ਸੀ ਤਾਂ ਉਹਨਾਂ ਦੀ ਇਸ ਸਾਂਝ ਨੇ ਦੇਹਿਕ-ਸੰਬੰਧਾਂ ਵਾਲਾ ਪੜਾਅ ਵੀ ਪਾਰ ਕਰ ਲਿਆ। ਕੋਈ ਨਾ ਕੋਈ ਅਕਸਰ ਉਸਨੂੰ ਉਸ ਦੇ ਦਫਤਰ ਬੈਠੀ ਨੂੰ ਦੇਖ ਲੈਂਦਾ, ਪਰ ਕਾਰੋਬਾਰ ਅਜਿਹਾ ਸੀ ਕਿ ਸ਼ੱਕ ਤੋਂ ਯਕੀਨ ਤਕ ਦੇ ਸਫਰ ਲਈ ਇਹ ਬਹੁਤਾ ਆਧਾਰ ਨਾ ਬਣਦਾ। ਪਰਮੀਤ ਦੇ ਜਨਮ ਤੋਂ ਬਾਅਦ ਜਣੇਪਾ ਛੁੱਟੀ ਮੁੱਕਣ 'ਤੇ ਜਦੋਂ ਉਹ ਸਕੂਲ ਜਾਣ ਲੱਗੀ ਤਾਂ ਉਸ ਨੂੰ ਵੀ ਇੱਧਰੋਂ-ਉਧਰੋਂ ਸੰਕੇਤ ਮਿਲਣ ਲੱਗੇ। ਉਸ ਦੇ ਮਨ 'ਚ ਸ਼ੱਕ ਦੀਆਂ ਪੁੰਗਾਰਾਂ ਵਧਣ ਲੱਗੀਆਂ, ਪਰ ਉਸ ਨੇ ਸਤੀਸ਼ ਨੂੰ ਕੁਝ ਨਾ ਕਿਹਾ, ਨਾ ਨਮਰਤਾ ਨਾਲ ਗੱਲ ਕੀਤੀ। ਉਂਝ ਕਈ ਵਾਰ ਕੋਈ ਨਾ ਕੋਈ ਬਹਾਨਾ ਬਣਾ ਕੇ ਉਸ ਦੇ ਦਫਤਰ ਜਾ ਵੜਦੀ। ਉੱਥੇ ਉਸ ਨੇ ਨਮਰਤਾ ਨੂੰ ਤਾਂ ਨਾ ਦੇਖਿਆ ਪਰ ਹੋਰ ਕਈ ਸ਼ੱਕੀ ਜਿਹੀਆਂ ਜਾਪਦੀਆਂ ਕੁੜੀਆਂ-ਔਰਤਾਂ ਨੂੰ ਬੈਠਿਆਂ ਦੇਖ ਲੈਂਦੀ। ਫਿਰ ਪਿੱਛੇ ਲੱਗਿਆ ਬੈੱਡ, ਰੈਕ 'ਚ ਪਏ ਗਲਾਸ, ਪਲੇਟਾਂ, ਵਿਸਕੀ ਦੀਆਂ ਬੋਤਲਾਂ। ਜੇ ਕਿਤੇ ਉਹ ਮਾੜੀ ਮੋਟੀ ਟਾਂਚ ਕਰਦੀ ਤਾਂ ਉਹ ਅੱਗੋਂ ਉਸੇ ਸੁਰ 'ਚ ਜੁਆਬ ਦਿੰਦਾ, 'ਬਾਹਰ ਲਿਖ ਕੇ ਬੋਰਡ ਲਾ ਦਿਆਂ ਕਿ ਦਫਤਰ 'ਚ ਕੁੜੀਆਂ/ਔਰਤਾਂ ਦਾ ਆਉਣਾ ਮਨ੍ਹਾ ਹੈ...ਸਿਰਫ ਮਰਦ ਹੀ ਪਲਾਟ ਖਰੀਦਣ ਜਾਂ ਗੱਲਬਾਤ ਲਈ ਆ ਸਕਦੇ ਹਨ।' ਉਸ ਕੋਲ਼ ਇਸ ਦਾ ਕੋਈ ਜੁਆਬ ਨਹੀਂ ਸੀ, ਸੋ ਚੁੱਪ ਰਹੀ, ਪਰ ਉਸ ਦੇ ਅੰਦਰੋਂ ਸ਼ੰਕੇ ਮੁੱਕੇ ਨਾ। ਭਾਵੇਂ ਉਸ ਕੋਲ਼ ਉਸ ਦੇ ਹਰ ਸ਼ੰਕੇ ਦਾ ਜਵਾਬ ਸੀ, 'ਇਸ ਧੰਦੇ 'ਚ ਸ਼ਰਾਬ ਤੋਂ ਬਿਨਾਂ ਤਾਂ ਪੈਰ ਨੀ ਪੁੱਟਿਆ ਜਾਂਦਾ...ਜਿਹੜੇ ਪੁੱਠੇ ਕੰਮ ਪੈਸੇ ਨੀ ਕਰਾ ਸਕਦੇ, ਉਹ ਸ਼ਰਾਬ ਕਰਾ ਦਿੰਦੀ ਐ।' ਉਹ ਗੱਲਾਂ 'ਚ ਉਸ ਨੂੰ ਵਾਰੇ ਨਾ ਆਉਣ ਦਿੰਦਾ। ਤਕਰਾਰ ਵਧਣ ਲੱਗੇ ਤੇ ਗੁੱਸੇ-ਗਿਲਿਆਂ ਤਕ ਵੀ ਪੁੱਜਣ ਲੱਗੇ, ਪਰ ਉਹ ਕਿਸੇ ਗੱਲ 'ਤੇ ਨਾ ਆਉਂਦਾ, ਝੱਟ ਸਹੁੰ ਖਾ ਲੈਂਦਾ। ਹਫਤੇ ਬਾਅਦ ਹੀ ਉਸ ਨੂੰ ਚੇਤਾ ਨਾ ਰਹਿੰਦਾ ਕਿ ਉਸ ਨੇ ਪਹਿਲਾਂ ਵੀ ਕੋਈ ਗੱਲ ਕਹੀ ਸੀ ਜਾਂ ਕੋਈ ਹੋਰ ਤਰਕ ਘੜਿਆ ਸੀ, ਤੇ ਪਹਿਲੇ ਤੋਂ ਬਿਲਕੁਲ ਹੀ ਉਲਟ ਪੁਜ਼ੀਸ਼ਨ ਲੈ ਲੈਂਦਾ। ਉਸ ਨੂੰ ਧੁਰ ਅੰਦਰੋਂ ਲੱਗਣ ਲੱਗ ਪਿਆ, 'ਅਜਿਹੇ ਬੇਯਕੀਨੇ ਬੰਦੇ ਦੇ ਨਾਲ ਕਿਉਂ ਵਿਆਹ ਕਰਵਾ ਬੈਠੀ!' ਪਰ ਉਹ ਦੋਸ਼ ਵੀ ਕਿਸ ਨੂੰ ਦੇਵੇ...ਘਰਦਿਆਂ ਨੇ ਉਸ ਤੋਂ ਪੁੱਛ ਕੇ ਹੀ ਹਾਂ ਕੀਤੀ ਸੀ। ਉਹ ਵੀ ਉਸ ਨੂੰ ਜਾਨਣ ਸਮਝਣ ਹਿੱਤ ਦੋ-ਤਿੰਨ ਵਾਰ ਮਿਲੀ ਸੀ। ਉਦੋਂ ਤਾਂ ਉਸ ਦੇ ਮਨ 'ਚ ਅਰਬਨ ਅਸਟੇਟ 'ਚ ਕੋਠੀ, ਗੈਰਜ 'ਚ



ਖੜ੍ਹੀ ਕਾਰ, ਸ਼ਾਨਦਾਰ ਬਿਜ਼ਨੈੱਸ, ਪਿੰਡ 'ਚ ਵੀ ਫਾਰਮ-ਹਾਊਸ ...ਤੇ ਸਭ ਤੋਂ ਵੱਡੀ ਗੱਲ; ਲਿਫ-ਲਿਫ ਕੇ ਗੱਲ ਕਰਨੀ, ਨਾਪਸੰਦ ਹੁੰਦਿਆਂ ਵੀ ਅਗਲੇ ਦੀ ਗੱਲ ਦਾ ਬਹੁਤਾ ਵਿਰੋਧ ਨਾ ਕਰਨਾ-- ਉਹ ਉਸ ਨੂੰ ਸੁਪਨਿਆਂ ਦੇ ਰਾਜਕੁਮਾਰ ਜਿਹਾ ਲੱਗਿਆ, ਉਸਦੇ ਨਕਸ਼ਾਂ ਨਾਲ ਇਕਮਿਕ...ਭਾਵੇਂ ਉਹ ਨਕਸ਼ ਹੁਣ ਕਦੋਂ ਦੇ ਤਿੜਕ ਚੁੱਕੇ ਸਨ ਤੇ ਲਗਾਤਾਰ ਹੋਰ ਤੋਂ ਹੋਰ ਤਿੜਕਦੇ ਜਾ ਰਹੇ ਸਨ।

ਕਈ ਵਾਰ ਤਾਂ ਉਸ ਦੇ ਸਾਹਮਣੇ ਹੀ ਕੋਈ ਸਬੱਬ ਇਹੋ ਜਿਹਾ ਬਣ ਜਾਂਦਾ ਕਿ ਉਸ ਦਾ ਉਸ ਤੋਂ ਯਕੀਨ ਹੋਰ ਵੀ ਡੋਲ ਜਾਂਦਾ। ਉਸ ਨੂੰ ਸਮਝ ਨਾ ਆਉਂਦੀ, ਉਸ ਦੀ ਕੋਈ ਗੱਲ ਸਹੀ ਵੀ ਹੁੰਦੀ ਹੈ ਕਿ ਨਹੀਂ! ਉਸ ਬਜ਼ੁਰਗ ਜੋੜੇ ਨੂੰ ਪਲਾਟ ਵੇਚੇ ਜਾਣ ਦਾ ਸੌਦਾ ਵੇਖ ਕੇ ਤਾਂ ਉਹ ਜਿਵੇਂ ਉੱਕਾ ਹੀ ਬੇਯਕੀਨੀ ਹੋ ਗਈ ਸੀ...

... ਉਸ ਦਿਨ ਐਤਵਾਰ ਹੋਣ ਕਰਕੇ ਉਹ ਪਰਮੀਤ ਨੂੰ ਨਾਲ ਲੈ ਕੇ ਉਸ ਦੇ ਦਫਤਰ ਚਲੀ ਗਈ ਸੀ, 'ਦੁਪਹਿਰੇ ਹਵੇਲੀ 'ਚ ਖਾਣਾ ਖਾ ਕੇ ਆਵਾਂਗੇ।' ਉਸ ਦੇ ਬੈਠੀ-ਬੈਠੀ ਉਹ ਜੋੜਾ ਆਇਆ। ਸਤੀਸ਼ ਨੇ ਉੱਠਕੇ ਉਹਨਾਂ ਦੇ ਗੋਡੀਂ ਹੱਥ ਲਾਏ। ਸਾਹਮਣੇ ਕੁਰਸੀ 'ਤੇ ਬਹਿੰਦਿਆਂ ਬਜ਼ੁਰਗ ਨੇ ਪੁੱਛਿਆ, 'ਫਿਰ ਸਰਦਾਰ ਸਾਹਿਬ, ਕਿੱਥੇ ਗੱਲ ਨਿਬੇੜੀ?'

'ਅੰਕਲ ਜੀ, ਸਿਰਫ ਤੁਹਾਡੇ ਲਈ ਮੈਂ ਜ਼ੋਰ ਪਾਕੇ ਸਾਢੇ ਤਿੰਨ ਲੱਖ ਤਕ ਲਿਆਂਦਾ...ਅਗਲੇ ਹਫਤੇ ਤੁਸੀਂ ਰਜਿਸਟਰੀ ਕਰਾ ਹੀ ਲਓ ਕਿ ਬੰਦੇ ਦੇ ਮਨ ਫਿਰਨ ਦਾ ਕੋਈ ਪਤਾ ਨਹੀਂ ਲੱਗਦਾ।'

ਉਹਨਾਂ ਨੇ ਫਾਰਮੈਲਿਟੀ ਦੀਆਂ ਕੁਝ ਹੋਰ ਨਿੱਕੀਆਂ-ਨਿੱਕੀਆਂ ਗੱਲਾਂ ਪੁੱਛੀਆਂ ਤੇ ਉੱਠ ਕੇ ਜਾਣ ਲੱਗੇ ਉਸਦੇ ਸ਼ੁਕਰਗੁਜ਼ਾਰ ਹੁੰਦੇ ਜਾਣ। ਉਹ ਗਏ ਤਾਂ ਉਸ ਨੇ ਦੂਸਰੇ ਪ੍ਰਾਪਰਟੀ ਡੀਲਰ ਨੂੰ ਫੋਨ ਮਿਲਾ ਲਿਆ, "ਮਾਈ ਡੀਅਰ, ਪਲਾਟ ਦਾ ਸੌਦਾ ਮੈਂ ਮੁਕਾ ਦਿੱਤਾ ਸਾਢੇ ਤਿੰਨ 'ਚ... ਆਉਂਦੇ ਸੋਮਵਾਰ ਰਜਿਸਟਰੀ ਕਰਾਉਣਗੇ ਉਹ...ਮੇਰਾ ਹਿੱਸਾ ਉਸੇ ਵੇਲ਼ੇ ਲਵਾਂਗਾ ਮੈਂ ਚਾਰ ਲੱਖ।" ਫਿਰ ਉਧਰੋਂ ਪਤਾ ਨਹੀਂ ਕੀ ਗੱਲ ਹੋਈ ਕਿ ਉਹ ਕੁਝ ਦੇਰ ਉਲਝੇ ਰਹੇ, "ਨਹੀਂ, ਸਾਢੇ ਤਿੰਨ ਮੈਂ ਨਹੀਂ ਲੈਣਾ ...ਰਿਸਕ ਤਾਂ ਮੈਂ ਵੀ ਲੈ ਰਿਹਾ ਹਾਂ ਨਾ...ਕੱਲ੍ਹ ਨੂੰ ਕੋਈ ਗੱਲ ਨਿਕਲ ਆਈ ਜਾਂ ਪੰਜ ਸੱਤ ਸਾਲਾਂ ਬਾਅਦ ਵੀ ਪੰਗਾ ਖੜ੍ਹਾ ਹੋ ਸਕਦਾ? ਨਹੀਂ... ਚਾਰ ਲੱਖ ਤੋਂ ਘੱਟ ਨਹੀਂ...ਤੇ ਉਸੇ ਵੇਲ਼ੇ।" ਉਸ ਨੇ ਫੋਨ ਰੱਖਿਆ ਤਾਂ ਉਹ ਹੈਰਾਨ ਹੋਈ, "ਇਕੋ ਪਲਾਟ 'ਚ ਏਨਾ ਕਮਿਸ਼ਨ?"

"ਪਲਾਟ ਦਾ ਬੇਲੀ-ਵਾਰਸ ਹੈ ਨੀ ਕੋਈ।"

"ਇਹ ਕਿਵੇਂ ਹੋ ਸਕਦਾ?"

"ਦਸ ਸਾਲ ਪਹਿਲਾਂ ਇਸੇ ਪ੍ਰਾਪਰਟੀ ਡੀਲਰ ਨੇ ਇਹ ਪੰਜ ਮਰਲਿਆਂ ਦਾ ਪਲਾਟ ਕਿਸੇ ਨੂੰ ਵੇਚਿਆ ਸੀ...ਉਹਨਾਂ ਦੀ ਬਾਹਰ ਦੀ ਗੱਲ ਬਣ ਗਈ ਤੇ ਉਹ ਆਸਟਰੇਲੀਆ ਚਲੇ ਗਏ...ਨਾ ਉਹਨਾਂ ਦੇ ਕਿਸੇ ਪਿਛਲੇ ਵਾਰਿਸ ਨੇ ਆ ਕੇ ਚਾਰਦੀਵਾਰੀ ਕਰਵਾਈ, ਨਾ ਉਂਝ ਹੀ ਕੋਈ ਫੇਰੀ ਮਾਰਦਾ...ਹੁਣ ਉਹ ਇਹਨਾਂ ਨੂੰ ਵੇਚਣ ਲੱਗਾ।"

"ਜਦੋਂ ਉਹਨਾਂ ਨੇ ਆ ਕੇ ਦੇਖਿਆ!"

"ਪਤਾ ਨਹੀਂ ਕਦੋਂ ਆਉਣ...ਉਦੋਂ ਕੌਣ ਰਾਜਾ ਹੋਵੇਗਾ ਤੇ ਕਿਹੜੀ ਪਰਜਾ...ਫਿਰ ਬਾਹਰੋਂ ਆ ਕੇ ਬੰਦਾ ਕਿੰਨਾ ਕੁ ਉਲਝ ਸਕਦਾ!" ਉਸ ਨੇ ਬੜੀ ਹੀ ਸਹਿਜ ਨਾਲ ਕਿਹਾ ਤਾਂ ਉਸ ਨੂੰ ਉਹ ਦੁਨੀਆ ਭਰ ਦਾ ਝੂਠਾ, ਕਮੀਨਾ ਲੱਗਿਆ, "ਸਤੀਸ਼, ਉਹ ਤੇਰੇ 'ਤੇ ਪਤਾ ਕਿੰਨਾ ਯਕੀਨ ਕਰਕੇ ਗਏ ਐ! ਏਨੇ ਸਾਦੇ ਬੰਦਿਆਂ ਨਾਲ ਨੀ ਇੰਝ ਕਰੀਦਾ!"

"ਮੈਡਮ, ਅਸੀਂ ਇਮਾਨਦਾਰੀ ਵਰਤਦੇ ਰਹੀਏ ਤਾਂ ਦਫਤਰ ਦੇ ਚਾਹ-ਪਾਣੀ ਦੇ ਖਰਚੇ ਵੀ ਪੂਰੇ ਨਾ ਹੋਣ... ਫਿਰ ਕਿੱਥੋਂ ਚੱਲਣ ਗੱਡੀਆਂ, ਹਿੱਲ-ਸਟੇਸ਼ਨਾਂ ਦੀ ਸੈਰ..ਹੋਟਲਾਂ-ਰੈਸਟੋਰਟਾਂ 'ਚ

ਖਾਣੇ...।" ਉਹ ਇਕ ਪਲ ਰੁਕਿਆ, ਆਪਣੀ ਵਿਅੰਗ ਦੀ ਸੁਰ ਨੂੰ ਬਦਲ ਕੇ ਅੱਗੇ ਕਿਹਾ, "ਨਾਲੇ ਉਹਨਾਂ ਨੂੰ ਨੀ ਪਤਾ! ਉਸ ਇਲਾਕੇ 'ਚ ਰੇਟ ਚਾਰ, ਸਵਾ ਚਾਰ ਨੂੰ ਹੈ! ਉਹਨਾਂ ਨੂੰ ਲੱਗਦਾ ਕਿ ਪ੍ਰਾਪਰਟੀ ਡੀਲਰਾਂ ਨੂੰ ਬੁੱਧੂ ਬਣਾ ਰਹੇ ਹਨ! ਉਹ ਆਪਣੇ ਜਣੇ ਹੁਸ਼ਿਆਰ ...।" ਕੋਈ ਅੰਦਰ ਲੰਘਦਾ ਆਉਂਦਾ ਦੇਖ ਕੇ ਉਸ ਨੇ ਅਗਲੀ ਗੱਲ ਮੂੰਹ 'ਚ ਹੀ ਰੋਕ ਲਈ ਸੀ।

ਤੇ ਉਧਰ ਉਹ ਸੋਚਣ ਦੇ ਰਾਹ ਪੈ ਗਈ, ਇਹ ਬੰਦਾ ਕਦੀ ਸੱਚ ਵੀ ਬੋਲਦਾ ਹੈ? ਉਸ ਦੇ ਸੱਚ ਵੀ ਉਸ ਨੂੰ ਝੂਠ ਲੱਗਣ ਲੱਗ ਪਏ ਸਨ ਤੇ ਉਹ ਮਨ ਹੀ ਮਨ ਆਪਣੇ ਆਪ 'ਚ ਸਿਮਟਣ ਲੱਗੀ। ਕਦੀ-ਕਦੀ ਤਾਂ ਉਸ ਦਾ ਜੀਅ ਕਰਦਾ, ਇਸ ਘੇਰੇ ਨੂੰ ਤੋੜ ਕੇ ਵਗਾਹ ਮਾਰੇ। 'ਕਿਉਂ ਇਸ ਝੂਠ ਦੀ ਜ਼ਿੰਦਗੀ 'ਚ ਕੱਸ ਹੋਈ ਜਾਂਦੀ ਹਾਂ... ਪੰਜਤਾਲੀ ਹਜ਼ਾਰ ਰੁਪਏ ਮਹੀਨੇ ਦੇ ਲੈਂਦੀ ਹਾਂ। ਆਪਣਾ ਤੇ ਆਪਣੀ ਬੱਚੀ ਦਾ ਗੁਜ਼ਾਰਾ ਤਾਂ ਕਰ ਹੀ ਲਵਾਂਗੀ।' ਇਸ ਵਿਦਰੋਹ ਦੀਆਂ ਉਸਦੇ ਮਨ 'ਚ ਕਰੂੰਬਲਾਂ ਤਾਂ ਫੁੱਟਦੀਆਂ, ਪਰ ਇਹ ਅਗਾਂਹ ਨਾ ਵਧਦੀਆਂ। ਆਉਂਦੀ ਨੂੰ ਨੌਕਰਾਣੀ ਨੇ ਝਾੜ-ਪੂੰਝ ਕਰ ਘਰ ਲਿਸ਼ਕਾਇਆ-ਪੁਸ਼ਕਾਇਆ ਹੁੰਦਾ, ਬਰਤਨ ਸਾਫ਼ ਕੀਤੇ ਹੁੰਦੇ। ਉਹ ਤਾਂ ਰੋਟੀ ਹੀ ਬਣਾਉਂਦੀ ਤੇ ਬਸ...ਮੋਬਾਇਲ ਉੱਪਰ ਸਹੇਲੀਆਂ ਤੇ ਰਿਸ਼ਤੇਦਾਰਾਂ ਨਾਲ ਗੱਪ-ਸ਼ੱਪ, ਸਟਾਰ-ਪਲੱਸ ਤੇ ਸੋਨੀ 'ਤੇ ਚੱਲਦੇ ਸੀਰੀਅਲ, ਪੀ ਟੀ ਸੀ 'ਤੇ ਪੰਜਾਬੀ ਗੀਤ। ਸ਼ਾਮ ਨੂੰ ਬਣ-ਸੰਵਰ ਕੇ ਸੜਕ ਦੇ ਦੂਜੇ ਪਾਸੇ ਚੌਂਕ ਵਾਲੇ ਮੰਦਰ ਜਾਣਾ। ਇਹ ਉਸ ਗਲ਼ੀ ਦੀਆਂ ਪੰਜ ਚਾਰ ਜਣੀਆਂ ਦਾ ਪੱਕਾ ਹੀ ਸੀ, ਸਵਾ ਛੇ ਵਜੇ ਘਰੋਂ ਨਿਕਲ ਪੈਣਾ। ਘਰੋਂ ਪੈਰ ਪੁੱਟਣ ਤੋਂ ਪਹਿਲਾਂ ਘੰਟਾ ਭਰ ਤਿਆਰੀ ਹੁੰਦੀ ਰਹਿੰਦੀ। ਕਿਹੜਾ ਸੂਟ ਪਾਉਣਾ ਹੈ, ਵਾਲ਼ਾਂ ਨੂੰ ਕਿੰਝ ਦੇ ਕਲਿੱਪ ਲਾਉਣੇ ਹਨ, ਨਾਲ ਮੈਚ ਕਰਦੀ ਬਿੰਦੀ, ਲਿਪਸਟਿਕ...ਉਹਨਾਂ ਸਹੇਲੀਆਂ 'ਚ ਜਿਵੇਂ ਮੁਕਾਬਲਾ ਹੁੰਦਾ ਗਹਿਣੇ ਤੇ ਕੱਪੜੇ ਪਾਉਣ ਦਾ, ਬਣਨ-ਸੰਵਰਨ ਦਾ, ਇਕ-ਦੂਸਰੀ ਤੋਂ ਸੁਹਣੀ ਹੋਣ ਦਾ। ਮੰਦਰ ਮੱਥਾ ਟੇਕ ਕੇ ਚੌਂਕ 'ਚ ਲੱਗਦੀ ਗੋਲ-ਗੱਪਿਆਂ ਦੀ ਰੇਹੜੀ 'ਤੇ ਜਾ ਖੜੋਂਦੀਆਂ। ਗੋਲ-ਗੱਪੇ ਖਾਂਦਿਆਂ ਇਕ ਦੂਸਰੀ ਦੇ ਸੂਟਾਂ ਦੇ ਰੰਗ, ਕਢਾਈ ਦੇ ਡਿਜ਼ਾਇਨਾਂ ਦੀਆਂ ਗੱਲਾਂ ਵੀ ਹੁੰਦੀਆਂ ਤੇ ਗਹਿਣਿਆਂ ਦੀਆਂ ਵੀ। ਕੋਈ ਮਾੜਾ-ਮੋਟਾ ਵੀ ਤਿਉਹਾਰ ਆਉਂਦਾ ਤਾਂ ਪਹਿਲਾਂ ਹੀ ਸੂਟਾਂ, ਗਹਿਣਿਆਂ ਦੀਆਂ ਗੱਲਾਂ ਤੁਰਨ ਲੱਗ ਪੈਂਦੀਆਂ... ਤੇ ਉਹ ਇਹਨਾਂ 'ਚ ਕੁਝ ਵਧ-ਚੜ੍ਹ ਕੇ ਹੀ ਡੀਂਗਾਂ ਮਾਰਦੀ। ਇਹ ਬਣਨਾ-ਸੰਵਰਨਾ, ਟੀ ਵੀ ਦੇ ਸੀਰੀਅਲ, ਚੈਟਿੰਗ...ਨਾਲੋ-ਨਾਲ ਮਨ 'ਚ ਕੁਝ ਅਕਸ ਵੀ ਸਿਰਜਦਾ ਰਹਿੰਦਾ... ਤੇ ਇਹ ਅਕਸ ਜਿਸਮ ਨੂੰ ਸੁਲਗਣ ਲਾ ਦਿੰਦੇ। ਸਤੀਸ਼ ਦਾ ਦੇਰ ਨਾਲ ਆਉਣਾ, ਉਸ ਦੀ ਸ਼ਰਾਬ, ਉਸ ਦੇ ਝੂਠ ਉਸ ਨੂੰ ਪ੍ਰੇਸ਼ਾਨ ਤਾਂ ਕਰਦੇ, ਪਰ ਜਦੋਂ ਉਹ ਆ ਕੇ ਬੈੱਡ 'ਤੇ ਨਾਲ ਪੈ ਜਾਂਦਾ, ਉਤੇਜਨਾ ਦੇ ਖੁਮਾਰ 'ਚ ਗੁੱਸੇ-ਗਿਲੇ ਰੁੜ੍ਹਨ ਲੱਗਦੇ ਤੇ ਦੋ ਜਿਸਮ ਇਕ ਦੂਸਰੇ 'ਚੋਂ ਆਪਣੀ-ਆਪਣੀ ਤ੍ਰਿਪਤੀ ਢੂੰਡਣ ਲੱਗਦੇ, ਆਪਣੇ-ਆਪਣੇ ਸੁਫਨਿਆਂ 'ਚ ਗੁਆਚੇ।

ਪਹਿਲੀ ਕੁੜੀ ਪਰਮੀਤ ਤੋਂ ਤਿੰਨ ਸਾਲਾਂ ਬਾਅਦ ਸ਼ੁਭ ਆ ਗਿਆ, ਹਾਲਾਂਕਿ ਵਿਚਾਲ਼ੇ ਇਕ ਵਾਰ ਗਰਭ ਟੈੱਸਟ ਕਰਵਾਉਣ 'ਤੇ ਕੁੜੀ ਹੋਣ ਕਰਕੇ ਉਸ ਦਾ ਅਬਾਰਸ਼ਨ ਵੀ ਕਰਵਾਇਆ। ਉਹ ਜਿਵੇਂ ਇਕ ਲੀਹ 'ਚ ਜੀਊਣ ਲੱਗ ਪਈ ਸੀ, ਜਿਸ 'ਚ ਸਤੀਸ਼ ਦੀ ਭੂਮਿਕਾ ਸੁਖ-ਸੁਵਿਧਾਵਾਂ ਮੁਹੱਈਆ ਕਰਵਾਉਣ ਤਕ ਸੀਮਤ ਹੋ ਕੇ ਰਹਿ ਗਈ ਸੀ। ਇਸ ਘਾਸੇ ਪਈ ਹੋਈ ਜ਼ਿੰਦਗੀ 'ਚੋਂ ਮਨਮਰਜ਼ੀ ਦੀ ਲੀਹ ਪਾੜ ਕੇ ਨਿਕਲਣਾ ਉਸ ਨੂੰ ਔਖਾ ਤਾਂ ਕੀ, ਅਸੰਭਵ ਜਿਹਾ ਲੱਗਣ ਲੱਗ ਪਿਆ ਸੀ। ਉਹ ਕਿਸੇ ਹੋਰ ਰੂਪ 'ਚ ਜ਼ਿੰਦਗੀ ਨੂੰ ਕਲਪ ਹੀ ਨਾ ਸਕਦੀ। ਕਦੀ-ਕਦੀ ਸੁਪਨਿਆਂ ਦੀ ਰੜਕ ਦੀਆਂ ਟੀਸਾਂ ਚੁੱਭਦੀਆਂ ਤਾਂ ਜ਼ਰੂਰ, ਪਰ ਉਸਦੇ ਪੈਰ ਉਹਨਾਂ ਦੇ ਰਾਹ ਤੁਰਨ ਤੋਂ ਝਿਜਕ ਜਾਂਦੇ। ਉਹ ਤਾਂਘ ਭਰੀ ਨਜ਼ਰ ਨਾਲ ਉਹਨਾਂ ਵੱਲ ਦੇਖ ਕੇ ਆਪ ਹੀ ਉਸਾਰੇ ਆਪਣੇ ਖੋਲ ਅੰਦਰ ਸਿਮਟ ਕੇ ਦੜ ਵੱਟ ਜਾਂਦੀ। ਪਰ ਚੋਭਾਂ ਸਨ ਕਿ ਕਿਤੇ ਨਾ ਕਿਤੇ ਲੱਗਦੀਆਂ ਹੀ



ਰਹਿੰਦੀਆਂ ਜਿਵੇਂ ਅੱਜ...

...ਤਿੰਨ ਮਹੀਨੇ ਪਹਿਲਾਂ ਹੀ ਸਤਬੀਰ ਦਾ ਵਿਆਹ ਹੋਇਆ ਸੀ। ਬੜੀ ਖੁਸ਼ ਸੀ ਉਹ। ਪਰ ਅੱਜ, ਤਿੰਨ ਮਹੀਨਿਆਂ ਬਾਅਦ ਹੀ, "ਕਿੱਚ-ਕਿੱਚ ਜਿਹੀ ਤਾਂ ਮਹੀਨੇ ਬਾਅਦ ਹੀ ਸ਼ੁਰੂ ਹੋ ਗਈ ਸੀ। ਕਿਸੇ ਨਾ ਕਿਸੇ ਗੱਲ ਤੋਂ ਟੋਕ-ਟਕਾਈ, ਪਾਲਤੂ ਬਣਾਉਣ 'ਤੇ ਜ਼ੋਰ। ਬੰਧਨਾਂ ਤੇ ਵਰਜਣਾਵਾਂ ਦੇ ਦਾਇਰਿਆਂ ਦੀ ਲਛਮਣ-ਰੇਖਾ, ਜਦੋਂ ਹਨੂੰਮਾਨ ਦੀ ਪੂਛ ਵਾਂਗ ਵਧਦੀ ਹੀ ਗਈ ਤਾਂ ਮੈਂ ਕਿਹਾ, 'ਜੱਸੀ, ਤੂੰ ਵਿਆਹ ਤੋਂ ਪਹਿਲਾਂ ਤਾਂ ਕਦੀ ਨਹੀਂ ਸੀ ਕਿਹਾ... ਨਾ ਅਜਿਹੀ ਕੋਈ ਸ਼ਰਤ ਦੱਸੀ ਸੀ...ਜੇ ਘਰਦਿਆਂ ਲਈ ਸੁਸ਼ੀਲ ਬਹੂ ਚਾਹੀਦੀ ਸੀ ਤਾਂ ਇਹ ਤੈਨੂੰ ਪਹਿਲਾਂ ਹੀ ਪਤਾ ਹੋਣਾ!... ਮੈਂ ਸਿਰਫ ਜਿਵੇਂ ਜਿਸਮ ਹੋਵਾਂ, ਤੇਰਾ ਬਿਸਤਰਾ ਗਰਮ ਕਰਨ ਵਾਲੀ ਮਸ਼ੀਨ...।' ਰਾਤੀਂ ਤਾਂ ਸ਼ਰਾਬੀ ਹੋਏ ਨੇ ਹੱਥ ਵੀ ਚੁੱਕ ਲਿਆ। ਅਖੇ, 'ਜੇ ਇਸ ਘਰ 'ਚ ਰਹਿਣਾ ਹੈ ਤਾਂ ਇਸ ਘਰ ਦੀ ਮਰਿਆਦਾ 'ਚ ਰਹਿ।' ਮੈਂ ਕੀਤਾ ਪੁਲਸ ਨੂੰ ਫੋਨ...ਚੂੜਾ ਲਾਹ ਕੇ ਵਗਾਹ ਮਾਰਿਆ ਤੇ ਪੇਕਿਆਂ ਦੇ ਘਰ ਆ ਗਈ...ਢੱਠੇ ਖੂਹ 'ਚ ਪਵੇ...ਮੁੜ ਜਾਣਾ ਹੀ ਨਹੀਂ ਉੱਥੇ।" ਉਸ ਨੇ ਸਹਿਜ ਨਾਲ ਇਉਂ ਗੱਲਾਂ ਕੀਤੀਆਂ, ਜਿਵੇਂ ਇਹ ਕੋਈ ਖਾਸ ਗੱਲ ਹੀ ਨਾ ਹੋਵੇ!... ਉਸ ਦੀਆਂ ਗੱਲਾਂ ਨੇ ਉਸ ਨੂੰ ਨਾ ਕੇਵਲ ਅਚੰਭੇ 'ਚ ਪਾਇਆ, ਸਗੋਂ ਉਸ ਨੂੰ ਆਪਣਾ ਅਤੀਤ ਵੀ ਯਾਦ ਦੁਆਉਣ ਲੱਗੀਆਂ। ਉਸ ਨੇ ਕਿੰਨੀ ਵਾਰ ਇੰਝ ਚਾਹਿਆ ਸੀ। ਸਤੀਸ਼ ਨਾਲੋਂ ਅੰਦਰੋਂ ਤਾਂ ਟੁੱਟਦੀ ਗਈ ਸੀ ਪਰ ਘਰਦੇ ਬਾਹਰਲੇ ਖੋਲ ਨੂੰ ਤੋੜ ਨਾ ਸਕੀ...

ਨਹਾ ਕੇ ਉਹ ਤਾਜ਼ਾ ਦਮ ਹੋਈ, ਘਰ ਪਾਉਣ ਵਾਲੇ ਆਰਾਮਦਾਇਕ ਕੱਪੜੇ ਬਦਲੇ ਤੇ ਰਾਧਿਕਾ ਨੂੰ ਕਿਹਾ, 'ਪਰਮੀਤ ਨੂੰ ਉਠਾ ਦੇ... ਉਸ ਦੀ ਟਿਊਸ਼ਨ ਦਾ ਟੈਮ ਹੋ ਗਿਆ ਐ।' ਆਪ ਉਹ ਚਾਹ ਬਣਾਉਣ ਲੱਗੀ, ਆਪਣੇ ਤੇ ਰਾਧਿਕਾ ਵਾਸਤੇ। ਪਰਮੀਤ ਵਾਸਤੇ ਦੁੱਧ ਦਾ ਕੱਪ। ਪੰਦਰਾਂ-ਸੋਲਾਂ ਵਰ੍ਹਿਆਂ ਦੀ ਰਾਧਿਕਾ ਘਰ 'ਚ ਪੂਰੇ ਸਮੇਂ ਦੀ ਨੌਕਰਾਣੀ ਸੀ ਜਿਹੜੀ ਉਸ ਨੇ ਸ਼ੁਭ ਦੇ ਜਨਮ ਤੋਂ ਬਾਅਦ ਰੱਖੀ ਸੀ। ਰਾਤ ਨੂੰ ਵੀ ਉੱਥੇ ਹੀ ਸੌਂਦੀ। ਉਹ ਬੱਚਿਆਂ ਦੀ ਸਾਂਭ-ਸੰਭਾਲ 'ਚ ਉਸ ਦੀ ਮਦਦ ਕਰਦੀ ਤੇ ਉਸ ਦੇ ਸਕੂਲ ਜਾਣ ਤੋਂ ਬਾਅਦ ਸ਼ੁਭ ਦੀ ਖਿਡਾਵੀ ਸੀ।

"ਮੰਮੀ, ਆਜ ਰਾਤ ਕੋ ਹਮ ਗਰੀਨ ਮੇਂ ਡਿਨਰ ਪਰ ਜਾਏਂਗੇ...ਮੈਨੇ ਪਾਪਾ ਕੋ ਬੋਲਾ ਥਾ। ਵੋਹ ਮਾਨ ਗਏ ਹੈਂ।" ਪਰਮੀਤ ਨੇ ਅੱਧਮੀਟੀਆਂ ਅੱਖਾਂ ਨਾਲ ਉਠਦੀ ਨੇ ਉਸਦੇ ਗਲ਼ 'ਚ ਬਾਹਾਂ ਪਾ ਦਿੱਤੀਆਂ।

"ਪਰ ਬੇਟਾ, ਰਾਤ ਕੋ ਲੇਟ ਸੋਏਂਗੇ ਤੋਂ ਸੁਬਹਾ ਕੈਸੇ ਉਠੇਂਗੇ ਸਕੂਲ ਕੇ ਲੀਏ?"

"ਕੁਛ ਨਹੀਂ ਹੋਤਾ! ਮਾਨ ਜਾਓ ਨਾ....ਮੈਂ ਸੁਬਹਾ ਜਲਦੀ ਸੇ ਉਠ ਜਾਊਂਗੀ।" ਉਹ ਨਾਲੋ-ਨਾਲ ਅੱਖਾਂ ਮਲ਼ਦੀ ਜਾ ਰਹੀ ਸੀ। ਉਸ ਦੇ ਤੋਤਲੇ ਬੋਲਾਂ ਨਾਲ ਉਹ ਅੱਧ-ਪਚੱਧੀ ਮੰਨ ਗਈ, "ਦੇਖਤੇ ਹੈਂ..ਅਭੀ ਤੋ ਦੂਧ ਪੀ ਕਰ ਟਿਊਸ਼ਨ ਪੇ ਜਾਓ।" ਉਹ ਇਸ ਵਰ੍ਹੇ ਯੂ ਕੇ ਜੀ 'ਚ ਹੋਈ ਸੀ।

"ਅੱਛੇ ਮੰਮੀ!" ਉਸ ਨੇ ਚਾਂਭਲ ਕੇ ਉਸਦੀ ਗਲ਼ ਨਾਲ ਗਲ਼ ਲਾਈ, "ਪਾਪਾ ਕਹਿਤੇ ਥੇ ਆਠ ਵਜੇ ਤਕ ਮੈਂ ਆ ਜਾਊਂਗਾ...ਤੁਮ ਸਭੀ ਤਿਆਰ ਰਹਿਨਾ...", ਉਸ ਦੇ ਕੁੱਛੜ 'ਚੋਂ ਉੱਤਰ ਕੇ ਉਹ ਦੁੱਧ ਪੀਣ ਲੱਗੀ। ਚਾਹ ਪੀ ਕੇ ਉਸ ਨੇ ਉਸ ਦਾ ਮੂੰਹ-ਹੱਥ ਸੰਵਾਰਿਆ ਤੇ ਕੱਪੜੇ ਬਦਲ ਕੇ ਰਾਧਿਕਾ ਨਾਲ ਟਿਊਸ਼ਨ 'ਤੇ ਭੇਜ ਦਿੱਤੀ। ਦੋ ਕੋਠੀਆਂ ਛੱਡ ਕੇ ਤੀਸਰੀ 'ਚ ਚੱਲਦਾ ਸੀ ਇਹ ਟਿਊਸ਼ਨ ਸੈਂਟਰ, ਨਰਸਰੀ ਤੋਂ ਯੂ ਕੇ ਜੀ ਦੇ ਬੱਚਿਆਂ ਤਕ ਲਈ। ਇਕ ਤਰ੍ਹਾਂ ਦਾ ਕ੍ਰੈਚ, ਜਿੱਥੇ ਬੱਚਿਆਂ ਨੂੰ ਸਕੂਲੋਂ ਮਿਲਿਆ ਹੋਮਵਰਕ ਕਰਾ ਦਿੱਤਾ ਜਾਂਦਾ, ਕੁਝ ਉਹ ਖੇਡ ਲੈਂਦੇ ਸਨ। ਉਸ ਦੇ ਜਾਣ ਤੋਂ ਬਾਅਦ ਉਹ ਪੰਜ ਵਜੇ ਦਾ ਅਲਾਰਮ ਲਾ ਕੇ ਬੈੱਡ 'ਤੇ ਪੈ ਗਈ, ਘੰਟਾ ਕੁ ਆਰਾਮ ਕਰਨ

ਵਾਸਤੇ। ਪੰਜ ਵਜੇ ਉੱਠ ਕੇ ਉਸ ਨੇ ਮੰਦਰ ਜਾਣ ਲਈ ਤਿਆਰ ਹੋਣ ਲੱਗਣਾ ਸੀ। ਮੁਹੱਲੇ 'ਚ ਉਸ ਦਾ ਅਕਸ ਬਣਿਆ ਹੋਇਆ ਸੀ, 'ਮਿਸਿਜ਼ ਰੁਪਾਲੀ ਤਾਂ ਸਭ ਤੋਂ ਸੋਹਣੀ ਹੈ। ਫਿਰ ਕੱਪੜੇ ਪਾਉਣ ਦਾ ਸਲੀਕਾ...ਦੋ ਬੱਚੇ ਜੰਮ ਕੇ ਵੀ ਮੁਕਲਾਵੇ ਆਈਆਂ ਨੂੰ ਮਾਤ ਪਾਉਂਦੀ ਹੈ!'

ਅੱਗੇ ਤਾਂ ਉਹ ਬੈੱਡ 'ਤੇ ਪੈਂਦਿਆਂ ਹੀ ਸੌਂ ਜਾਂਦੀ ਸੀ ਤੇ ਫਿਰ ਅਲਾਰਮ ਵੱਜਣ 'ਤੇ ਹੀ ਜਾਗਦੀ ਪਰ ਅੱਜ ਉਸ ਨੂੰ ਨੀਂਦ ਨਹੀਂ ਸੀ ਆ ਰਹੀ। ਖਿਝ ਜਿਹੀ ਅਜੇ ਵੀ ਉਸ ਦੇ ਅੰਦਰ ਜਿਵੇਂ ਕਿਤੇ ਤਿੜਕ ਰਹੀ ਸੀ ਕਿ ਸਾਢੇ ਕੁ ਪੰਜ ਸਤੀਸ਼ ਦਾ ਫੋਨ ਆ ਗਿਆ, "ਰੁਪਾਲੀ, ਪੌਣੇ ਸੱਤ ਤਕ ਤਿਆਰ ਰਹੀਂ...ਗਰੀਨ 'ਚ ਜਾਣ ਤੋਂ ਪਹਿਲਾਂ 'ਨਵਾਬ ਜਿਊਲਰਜ਼' ਦੇ ਜਾਣਾ ਹੈ।"

"ਕੀ ਲੋੜ ਪੈ ਗਈ?"

"ਪਹਿਲਾਂ ਸੋਚਿਆ ਸੀ ਤੈਨੂੰ ਸਰਪ੍ਰਾਈਜ਼ ਕਰਾਂ...ਫਿਰ ਲੱਗਿਆ ਜੇ ਤੈਨੂੰ ਪਸੰਦ ਨਾ ਆਈ ਤਾਂ...ਤੂੰ ਆਪਣੀ ਪਸੰਦ ਦੀ ਹੀ ਘੜਵਾ ਲੈ, ਜੇ ਰੈਡੀਮੇਡ ਲੈਣੀ ਹੋਈ ਤਾਂ ਵੀ...ਮੈਰਿਜ ਅਨਵਰਸਰੀ 'ਚ ਅਜੇ ਹਫਤਾ ਪਿਆ ਹੈ...ਉਦੋਂ ਤਕ ਤਿਆਰ ਕਰ ਹੀ ਦੇਣਗੇ!" ਉਸ ਦੀ ਗੱਲ ਸੁਣਦਿਆਂ ਉਹ ਜਿਵੇਂ ਹੁਲਾਸ ਜਿਹੇ 'ਚ ਭਰ ਗਈ।

'ਕਿਹੋ ਜਿਹੀ ਲਵਾਂਗੀ! ਨੀਨਾ ਵਰਗੀ, ਕੁਸਮ ਵਰਗੀ ਜਾਂ...ਨਹੀਂ, ਉਹਨਾਂ ਤੋਂ ਬਿਲਕੁਲ ਵੱਖਰੀ... ਕਿਸੇ ਨਵੇਂ ਡਿਜ਼ਾਇਨ 'ਚ, ਜਿਹੋ ਜਿਹੀ ਉਹਨਾਂ ਦੀ ਕਲਪਨਾ 'ਚ ਵੀ ਨਾ ਆਈ ਹੋਵੇ।' ਉਹ ਉੱਠ ਕੇ ਲੈਪਟਾਪ ਸਾਹਮਣੇ ਬਹਿ ਗੂਗਲ 'ਤੇ ਚੈਨੀ ਦੇ ਡਿਜ਼ਾਇਨ ਸਰਚ ਕਰਨ ਲੱਗ ਪਈ।

ਸਾਢੇ ਪੰਜ ਤਕ ਉਹ ਲੈਪਟੌਪ ਦੀ ਸਕਰੀਨ ਮੂਹਰੇ ਬੈਠੀ 'ਸਰਚ' 'ਚ ਉਲਝੀ ਰਹੀ, ਵੱਖ-ਵੱਖ ਡਿਜ਼ਾਇਨ ਦੇਖਦੀ, ਵੱਖ-ਵੱਖ ਰੰਗਾਂ ਦੀ ਮੈਚਿੰਗ। ਪਹਿਲਾਂ ਉਸ ਨੇ ਸੋਚਿਆ ਸੀ, ਅੱਜ ਮੰਦਰ ਨਹੀਂ ਜਾਂਦੀ, ਪਰ ਫਿਰ ਲੈਪਟੌਪ ਆਫ ਕਰ ਕਾਹਲ਼ੀ-ਕਾਹਲ਼ੀ ਤਿਆਰ ਹੋਣ ਲੱਗ ਪਈ। ਸ਼ਾਇਦ ਨੀਨਾ, ਕੁਸਮ ਜਾਂ ਹਰਿੰਦਰ ਹੀ ਕੋਈ ਮਸ਼ਵਰਾ ਦੇ ਦੇਣ। ਨਾਲੇ ਉਹਨਾਂ ਨੂੰ ਪਤਾ ਵੀ ਤਾਂ ਲੱਗਣਾ ਚਾਹੀਦਾ! ਕੁਸਮ ਉਸ ਦਿਨ ਕਿਵੇਂ ਹੁੱਬ-ਹੁੱਬ ਕੇ ਦੱਸ ਰਹੀ ਸੀ, 'ਮੈਨੂੰ ਜਨਮ ਦਿਨ 'ਤੇ ਰਿੰਗ ਲੈ ਕੇ ਦਿੱਤੀ ਐ ਵਰਮਾ ਜੀ ਨੇ।'

ਵਾਰਡਰੋਬ 'ਚ ਟੰਗੇ ਸੂਟਾਂ ਨੂੰ ਵੇਖਦਿਆਂ ਉਸ ਦੀ ਨਿਗਾਹ ਗੁਲਾਬੀ ਫਰਾਕ ਸੂਟ 'ਤੇ ਆ ਕੇ ਅਟਕ ਗਈ, 'ਹਾਂ, ਇਹੀ ਠੀਕ ਰਹੇਗਾ।' ਫਿਰ ਉਹ ਨਾਲ ਮੈਚ ਕਰਦਾ ਚੂੜੀਆਂ ਦਾ ਡਿਜ਼ਾਇਨ ਪਸੰਦ ਕਰਨ ਲੱਗੀ। ਨਾਲ ਮੈਚ ਕਰਦੀ ਲਿਪਸਟਿਕ, ਬਿੰਦੀ, ਕਲਿੱਪ... ਮੁੜ ਉਹੀ ਰੁਟੀਨ ਸ਼ੁਰੂ ਹੋ ਗਿਆ ਸੀ। ਸਜ-ਧਜ ਕੇ ਮੰਦਰ ਜਾਣਾ, ਫਿਰ ਸ਼ਾਪਿੰਗ ਤੇ ਉੱਥੋਂ ਡਿਨਰ 'ਤੇ...ਉੱਥੇ ਚਮਕਦੀਆਂ ਰੋਸ਼ਨੀਆਂ ਦਾ ਜਲੌਅ, ਸਜੇ-ਸੰਵਰੇ ਚਿਹਰੇ...ਸਤੀਸ਼ ਨਾਲ ਦੋ ਕੁ ਭਰਵੇਂ ਪੈੱਗ ਲਾਉਣੇ ਤੇ ਚੁਫੇਰੇ ਸਜੇ-ਸੰਵਰੇ ਚਿਹਰਿਆਂ ਨੂੰ ਦੇਖ, ਮਨ ਹੀ ਮਨ ਭਰਦੀ ਉਤੇਜਨਾ... ਮੁੜ ਉਹੀ ਰੁਟੀਨ, ਉਹੀ ਅੰਦਾਜ਼।... 000

***(ਸਾਹਿਤ ਸੰਪਾਦਕ, ਰੋਜ਼ਾਨਾ ਨਵਾਂ ਜ਼ਮਾਨਾ, ਜਲੰਧਰ)***



# ਸਵਰਾਜਬੀਰ ਦਾ ਸਮੇਂ ਨਾਲ ਸੰਵਾਦ: ਜਸਵੀਰ ਸਮਰ

*ਪੱਤਣ ਚੁੱਪ ਨੇ*
*ਜਿਉਂ ਸਾਰੇ ਮਲਾਹ ਮਰ ਗਏ ਹੋਣ*
*ਜਿਉਂ ਔਰਤਾਂ ਆਪਣੇ ਬਦਨਾਂ ਤੋਂ ਜ਼ਿਆਦਾ*
*ਖਾਮੋਸ਼ ਹੋ ਗਈਆਂ ਹੋਣ*
*ਜਿਉਂ ਜੰਗਲ ਵਿਚ ਸਾਰੇ ਰੁੱਖ*
*ਇਕੱਲੇ ਹੋ ਗਏ ਹੋਣ...*

ਇਹ ਸਵਰਾਜਬੀਰ ਹੈ। ਕਵਿਤਾ ਕਹਿੰਦਾ ਸਵਰਾਜਬੀਰ। ਉਹਦੀ ਪੋਟਲੀ ਵਿਚੋਂ ਤਿੰਨ ਕਾਵਿ-ਪੁਸਤਕਾਂ ਨਿਕਲੀਆਂ: 'ਆਪਣੀ ਆਪਣੀ ਰਾਤ' (1985), 'ਸਾਹਾਂ ਥਾਣੀਂ' (1989) ਅਤੇ '23 ਮਾਰਚ' (1992)। ਉਹਦੀ ਹਰ ਕਿਤਾਬ, ਸੁੱਚੀ ਕਵਿਤਾ ਦੇ ਵਿਹੜੇ ਵਿਚ ਅਗਲਾ ਕਦਮ ਸਾਬਤ ਹੋਈ। ਇਹ ਮਾਨਤਾ ਉਹਦੀ ਨਹੀਂ, ਉਹਦੇ ਆਲੋਚਕਾਂ ਦੀ ਹੈ। ਉਹਦੀਆਂ ਇਹ ਕਵਿਤਾਵਾਂ ਅਸਲ ਵਿਚ ਆਪਣੇ ਵਕਤਾਂ ਨਾਲ ਕੀਤੀਆਂ ਬਾਤਾਂ ਹਨ। ਇਨ੍ਹਾਂ ਵਿਚ ਕਰੂਰ ਵਕਤਾਂ ਵਾਲਾ ਦਰਦ ਥਾਂ-ਪੁਰ-ਥਾਂ ਪੁੜਿਆ ਪਿਆ ਹੈ। ਇਸ ਕਵਿਤਾ ਅੰਦਰ ਚਿਣਗ ਹੈ, ਕੋਈ ਤਾਂਘ ਹੈ; ਬੇਵਸੀ ਤੇ ਉਦਾਸੀ ਵੀ ਹੈ, ਪਰ ਕਵਿਤਾ ਦਾ ਮੂੰਹ ਅਗਾਂਹ ਵੱਲ ਹੈ। ਇਹ ਵਕਤ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖਣ ਦਾ ਜੇਰਾ ਦਿਖਾਉਂਦੀ ਹੈ। ਉਹਨੇ ਖੁਦ ਤਸਲੀਮ ਕੀਤਾ ਹੈ: "ਅਸੀਂ (ਸ਼ਾਇਰ ਲੋਕ) ਆਪਣੇ ਵਕਤ ਦੀ ਵੀਣੀ 'ਤੇ ਲਾਲ ਧਾਗਾ ਬੰਨ੍ਹਣ ਦਾ ਯਤਨ ਕਰ ਰਹੇ ਸਾਂ।"

ਉਹ ਜਦੋਂ ਕਵਿਤਾ ਦੇ ਵਿਹੜੇ ਤੋਂ ਨਾਟਕ ਦੇ ਮੰਚ ਵੱਲ ਧਾਇਆ ਤਾਂ ਸਭ ਨੂੰ ਲੱਗਿਆ, ਮਾਨੋ ਇਹ ਪੰਜਾਬੀ ਨਾਟਕ ਦੇ ਹੀ ਧੰਨ-ਭਾਗ ਸਨ। ਇਕ ਤੋਂ ਬਾਅਦ ਇਕ ਨਾਟਕ ਨਾਲ ਉਹਨੇ ਬੌਧਿਕ ਬੁਲੰਦੀਆਂ ਛੋਹੀਆਂ। ਉਹਨੇ ਪੂਰਾ ਟੁਣਕਾ ਕੇ ਜਚਾ ਦਿੱਤਾ ਕਿ ਲਿਖਾਰੀ ਦਾ ਮਤਲਬ ਹੁੰਦਾ ਕੀ ਹੈ! ਮਿਹਨਤ ਅਤੇ ਲਗਨ ਨਾਲ ਲਿਖੀਦਾ ਕਿਵੇਂ ਹੈ! ਤੇ ਦੱਸਿਆ ਕਿ ਨਾਟਕ ਇਵੇਂ ਵੀ ਲਿਖ ਸਕੀਦਾ ਹੈ! ਉਹਦੇ ਨਾਟਕਾਂ ਦਾ ਚੌਖਟਾ ਬਹੁਤ ਚੁੜੇਰਾ ਹੈ। ਦਿਸਹੱਦਿਆਂ ਤੋਂ ਪਾਰ ਦੇਖਦੀ ਅੱਖ ਵਾਂਗ। ਉਹਨੇ ਨਾਟਕ ਲਿਖਿਆ ਨਹੀਂ, ਜੀਵਿਆ; ਤੇ ਨਾਲੇ ਖੇਡੇ ਜਾਣ ਵਾਲਾ ਨਾਟਕ ਲਿਖਿਆ। ਲਿਖਤ ਦੀ ਜੂਨੇ ਪੈਣ ਤੋਂ ਲੈ ਕੇ ਸਟੇਜ ਉਤੇ ਮੜ੍ਹਕਣ ਤਕ ਰਚਨਾ ਬਥੇਰੀਆਂ ਤਬਦੀਲੀਆਂ ਥਾਣੀਂ ਗੁਜ਼ਰਦੀ ਹੈ। ਇਹ ਤਬਦੀਲੀ, ਜਾਂ ਕਹਿ ਲਓ ਲਿਖਤ ਦਾ ਨਿਖਾਰ, ਇਕੱਲੇ-ਇਕਹਿਰੇ ਬੰਦੇ ਜਾਂ ਵਿਚਾਰ ਦਾ ਕੰਮ ਨਹੀਂ। ਇਹਦੇ ਲਈ ਲਾਮ ਅਤੇ ਲਾਮਬੰਦੀ ਲੋੜੀਂਦੀ ਹੈ।

ਸਵਰਾਜਬੀਰ ਇਸ ਪੱਖੋਂ ਭਾਗਾਂ ਵਾਲਾ ਨਿਕਲਿਆ ਕਿ ਉਹਨੂੰ ਅਜਿਹੇ ਸਾਹਿਤ-ਸਾਥੀਆਂ ਦੀ ਢਾਣੀ ਮਿਲੀ ਜਿਨ੍ਹਾਂ ਨੇ ਉਹਦੀਆਂ ਰਚਨਾਵਾਂ ਅੰਦਰ ਬਲ਼ਦੀ ਲਾਟ ਦਾ ਨਿੱਘ/ਸੇਕ ਦੂਣ-ਸਵਾਇਆ ਕੀਤਾ। ਇਸ ਸਫਰ ਬਾਰੇ ਗੱਲਾਂ ਸਵਰਾਜਬੀਰ ਦੀ ਹਰ ਲਿਖਤ ਵਿਚ ਕਿਸੇ ਨਾ ਕਿਸੇ ਰੂਪ ਵਿਚ ਪਈਆਂ ਲੱਭ ਜਾਂਦੀਆਂ ਹਨ। ਇਸ ਤੋਂ ਉਹਦੇ ਸਬਰ ਦੀ ਕਨਸੋਅ ਵੀ ਮਿਲ ਜਾਂਦੀ ਹੈ। ਉਹਨੂੰ ਆਪਣੇ ਨਾਟਕ ਛਪਾਉਣ ਦੀ ਕਦੀ ਕੋਈ ਕਾਹਲ਼ ਨਹੀਂ ਪਈ। ਉਹਦੇ ਨਾਟਕ ਸਟੇਜ ਵਾਲਾ ਮਾਣ ਹੰਢਾਉਣ ਤੋਂ ਕਈ ਕਈ ਸਾਲ ਬਾਅਦ ਪੁਸਤਕ ਵਾਲਾ ਰੂਪ ਧਾਰਦੇ ਰਹੇ ਹਨ। ਇਸ ਸਬਰ-ਸੰਤੋਖ ਅਤੇ ਬੌਧਿਕ ਨਾਟਕ ਦੀ ਬੁਲੰਦੀ ਵਾਲੇ ਸਿਦਕ ਤੇ ਸਿਰੜ ਦੇ ਬੀਜ ਭਾਵੇਂ ਉਹਦੀ ਕਵਿਤਾ ਵਿਚੋਂ ਵੀ ਝਾਤੀਆਂ ਮਾਰਦੇ ਹਨ, ਪਰ ਪੰਜਾਬੀ ਰੰਗਮੰਚ ਉਹਦੇ ਨਾਟਕਾਂ ਅਤੇ ਇਨ੍ਹਾਂ ਦੇ ਮੰਚਣ ਨਾਲ ਇਕ ਵਾਰ ਤਾਂ ਸਰਸ਼ਾਰ ਹੋ ਉਠਿਆ। ਇਸ ਖੇਤਰ ਵਿਚ ਉਸ ਦੀ ਜੁਗਲਬੰਦੀ ਰੰਗਕਰਮੀ ਕੇਵਲ ਧਾਲੀਵਾਲ ਨਾਲ ਬਣੀ। ਕੋਈ ਜ਼ਮਾਨਾ ਸੀ ਜਦੋਂ ਗੁਰਸ਼ਰਨ ਸਿੰਘ ਅਤੇ

ਗੁਰਦਿਆਲ ਸਿੰਘ ਫੁੱਲ ਦੀ ਜੁਗਲਬੰਦੀ ਨਾਲ ਨਾਟਕ ਦੇ ਖੂਹ ਦੀਆਂ ਟਿੰਡਾਂ ਗਿੜੀਆਂ ਸਨ ਅਤੇ ਦਰਸ਼ਕਾਂ ਨੇ ਮਿੱਠੇ ਪਾਣੀ ਵਾਂਗ ਇਨ੍ਹਾਂ ਸਟੇਜ-ਪੇਸ਼ਕਾਰੀਆਂ ਨੂੰ ਚੀਂਡ ਲਾਇਆ ਸੀ, ਪਿਆਸ ਬੁਝਾਈ ਸੀ। ਫਿਰ ਹਰਪਾਲ ਟਿਵਾਣਾ ਅਤੇ ਹਰਚਰਨ ਸਿੰਘ ਦੀ ਜੋੜੀ ਨੇ ਵੀ ਇਸ ਰਾਹ ਉਤੇ ਆਪਣੇ ਕਦਮ ਪੂਰੀ ਸਿਦਕਦਿਲੀ ਨਾਲ ਅਗਾਂਹ ਵਧਾਏ ਅਤੇ ਗੁਰਸ਼ਰਨ-ਗੁਰਦਿਆਲ ਜੋੜੀ ਤੋਂ ਊਣਾ ਰਹਿ ਗਿਆ ਕਲਾ-ਕੌਲਾ ਆਪਣੇ ਕਲਾ-ਪ੍ਰਤਾਪ ਨਾਲ ਭਰਨ ਦਾ ਯਤਨ ਕੀਤਾ। ਹੁਣ ਨਾਟਕ ਦਾ ਇਹ ਸਫਰ ਕੇਵਲ ਧਾਲੀਵਾਲ ਅਤੇ ਸਵਰਾਜਬੀਰ ਦੇ ਰੂਪ ਵਿਚ ਜਾਰੀ ਹੈ; ਤੇ ਇਸ ਵਾਰ ਕਲਾ ਅਤੇ ਕਿਰਤ ਨੇ ਜਿਹੜੀ ਉਡਾਣ ਭਰੀ ਹੈ, ਉਸ ਦਾ ਕੋਈ ਤੋੜ ਨਹੀਂ ਲੱਭਦਾ। ਕਿਰਤ ਵਾਲੇ ਸਵਰਾਜਬੀਰ ਨੇ ਇਤਿਹਾਸ ਤੇ ਮਿਥਿਹਾਸ, ਵਰਤਮਾਨ ਤੇ ਭਵਿੱਖ ਦੇ ਸਾਗਰਾਂ ਵਿਚ ਚੁੱਭੀ ਮਾਰ ਕੇ ਅਜਿਹੇ ਮੋਤੀ ਲੱਭੇ ਅਤੇ ਅਜਿਹੀ ਤਰਤੀਬ ਵਿਚ ਸਜਾਏ ਕਿ ਪੰਜਾਬੀ ਸਾਹਿਤ ਜਗਤ ਅਸ਼ ਅਸ਼ ਕਰ ਉਠਿਆ। ਇਸੇ ਤਰ੍ਹਾਂ ਰੰਗਮੰਚ ਦੀ ਕਲਾ ਵਾਲੇ ਸ਼ਾਹਸਵਾਰ ਕੇਵਲ ਧਾਲੀਵਾਲ ਨੇ ਕਿਰਤ ਖਾਤਰ ਹੋਰ ਕਮਾਈਆਂ ਇਸ ਢੰਗ ਨਾਲ ਕੀਤੀਆਂ ਕਿ ਕਿਰਤ ਤੇ ਕਲਾ ਦੀ ਜੁਗਲਬੰਦੀ ਲਾਜਵਾਬ ਹੋ ਨਿਬੜੀ। ਤੁਸੀਂ ਕਿਰਤ ਦਾ ਪਾਠ ਕਰੋ ਜਾਂ ਕਲਾ ਦੇ ਦਰਸ਼ਨ; ਜਾਪਦਾ ਹੈ, ਇਹ ਜੁਗਲਬੰਦੀ ਪੰਜਾਬੀ ਸਾਹਿਤ ਦਾ ਹਾਸਲ ਹੈ।

ਕੇਵਲ ਧਾਲੀਵਾਲ ਨੇ ਤਾਂ ਸਵਰਾਜਬੀਰ ਦੇ ਖੇਡੇ ਗਏ ਸਭ ਤੋਂ ਪਹਿਲੇ ਨਾਟਕ 'ਕ੍ਰਿਸ਼ਨ' ਨੂੰ ਧਰਮਵੀਰ ਭਾਰਤੀ ਦੇ ਮਸ਼ਹੂਰ ਨਾਟਕ 'ਅੰਧਾ ਯੁੱਗ' ਦੇ ਬਰਾਬਰ ਤੋਲਿਆ ਹੈ। ਅਸਲ ਵਿਚ ਸਵਰਾਜਬੀਰ ਜਿਸ ਪੱਧਰ 'ਤੇ ਜਾ ਕੇ ਅਤੇ ਜਿਸ ਚੌਖਟੇ ਅੰਦਰ ਖਲੋ ਕੇ ਨਾਟਕ ਰਚਨਾ ਕਰਦਾ ਹੈ, ਉਸ ਨੂੰ ਮੰਚ ਉੱਤੇ ਸਾਕਾਰ ਕਰਨਾ ਖਾਲਾ ਜੀ ਦਾ ਵਾੜਾ ਨਹੀਂ। ਉਹਨੇ ਮਿੱਥਾਂ ਵਿਚੋਂ ਨਾਟਕ ਸਿਰਜੇ ਅਤੇ ਪੰਜਾਬੀ ਨਾਟਕਕਾਰੀ ਬਾਰੇ ਰੂੜ੍ਹ ਹੋਈਆਂ ਕਈ ਮਿੱਥਾਂ ਤੋੜ ਸੁੱਟੀਆਂ। ਉਸ ਦੇ ਅੰਦਾਜ਼ ਅੰਦਰ ਵਿਰਾਟਤਾ ਹੈ। ਇਸ ਹਿਸਾਬ, ਜੁਗਲਬੰਦੀ ਦੀ ਇਹ ਯਾਤਰਾ ਵਾਰ ਵਾਰ ਸਟੇਜ ਦੀਆਂ ਪੌੜੀਆਂ ਚੜ੍ਹਦੀ ਅਤੇ ਸ਼ਬਦਾਂ ਦੇ ਵਿਹੜੇ ਉਤਰਦੀ ਰਹੀ ਹੈ; ਐਨ ਉਸੇ ਤਰ੍ਹਾਂ ਜਿਸ ਤਰ੍ਹਾਂ ਸਿਆਲਾਂ ਨੂੰ ਚੱਲ ਰਹੇ ਨਾਟਕ ਦੌਰਾਨ ਸਿਰ ਤੋਂ ਠੰਢ ਝਰਦੀ ਹੈ, ਖਾਮੋਸ਼!

ਸਵਰਾਜਬੀਰ ਨੇ ਪੜ੍ਹਾਈ ਡਾਕਟਰੀ ਦੀ, ਤੇ ਨੌਕਰੀ ਪੁਲਿਸ ਦੀ ਕੀਤੀ ਅਤੇ ਸਾਹਿਤ ਸਿਰਜਣਾ ਵਿਚ ਸ਼ਬਦਾਂ ਤੇ ਅਰਥਾਂ ਦਾ ਘਮਾਸਾਣ ਰਚਾ ਦਿੱਤਾ। ਸਾਹਿਤ ਪੜ੍ਹਦਾ ਪੜ੍ਹਦਾ ਉਹ ਖੱਬੇ ਪੱਖੀ ਸਾਹਿਤ ਨੂੰ ਮੂੰਹ ਮਾਰਨ ਲੱਗ ਪਿਆ। ਇਸ ਸਾਹਿਤ ਨੇ ਉਹਨੂੰ ਸੰਸਾਰ ਦੇ ਮੋਕਲੇ ਪਿੜ ਅੰਦਰ ਚੱਲ ਰਹੇ ਸੰਘਰਸ਼ ਤੱਕਣ ਦਾ ਨਜ਼ਰੀਆ ਬਖ਼ਸ਼ਿਆ। ਇਸੇ ਗੇੜ ਵਿਚੋਂ ਕਵਿਤਾ ਉਤਰੀ। ਇਹ ਸਵੈ ਦੀ ਤਲਾਸ਼ ਤਾਂ ਸੀ ਹੀ, ਲੋਕਾਈ ਨੂੰ ਵੱਜਦੀਆਂ ਸੱਟਾਂ ਉੱਤੇ ਫਹਿਆ ਧਰਨ ਵਰਗਾ ਅਹਿਸਾਸ ਵੀ ਸੀ। ਫਿਰ ਜਦੋਂ 20ਵੀਂ ਸਦੀ ਦੇ 90ਵਿਆਂ ਦੌਰਾਨ ਸੰਸਾਰ ਵਿਚ ਸੰਘਰਸ਼ ਦਾ ਗੜ੍ਹ ਤਿੜਿਆ ਤਾਂ ਮਿਥਿਹਾਸ ਵੱਲ ਮੋੜਾ ਪਿਆ। ਨਾਬਰੀ ਵਾਲੇ ਨੈਣ-ਨਕਸ਼ਾਂ ਦੀ ਸ਼ਨਾਖ਼ਤ ਹੋਣ ਲੱਗ ਪਈ। ਇਸ ਸ਼ਨਾਖ਼ਤ ਵਿਚੋਂ ਹੀ ਕਵਿਤਾ ਨੂੰ ਕਈ ਸਾਲ ਲੱਗਿਆ ਰਿਹਾ ਨੱਕਾ, ਨਾਟਕ ਦੇ ਰੂਪ ਵਿਚ ਟੁੱਟ ਗਿਆ ਅਤੇ ਛੇਤੀ ਹੀ ਝਰਨੇ ਵਾਂਗ ਵਹਿ ਤੁਰਿਆ। ਕਹਿੰਦੇ ਹਨ ਕਿ ਮਿੱਥ ਵਿਚ ਕੋਈ ਵੀ ਗੱਲ ਬੜੇ ਲੁਕਵੇਂ ਢੰਗ ਨਾਲ ਕਹਿਣ ਦੀ ਜੁਗਤ ਹੁੰਦੀ ਹੈ। ਆਪਣੇ ਮੁੱਢਲੇ ਨਾਟਕਾਂ ਵਿਚ ਸਵਰਾਜਬੀਰ ਇਹ ਤਣੀ ਘੁੱਟ ਕੇ ਫੜ ਲੈਂਦਾ ਹੈ ਅਤੇ ਨਾਟਕ-ਦਰ-ਨਾਟਕ ਮਿੱਥਾਂ ਭੰਨਦਾ ਹੈ। ਇਸ ਭੰਨ-ਤੋੜ ਵਿਚ ਉਹ ਕਿਉਂਕਿ ਵਰਤਮਾਨ ਦੀਆਂ ਲੜੀਆਂ ਲਗਾਤਾਰ ਜੋੜੀ ਜਾਂਦਾ ਹੈ, ਉਹਦੀਆਂ ਰਚਨਾਵਾਂ ਆਪਣਾ ਵੱਖਰਾ ਰੰਗ ਛੱਡਣ ਲਗਦੀਆਂ ਹਨ। ਲਿਖਾਰੀ ਦਾ ਇਹ ਸਫ਼ਰ ਬਹੁਤ ਸਹਿਜ ਅਤੇ ਸੁਹਜ ਵਾਲਾ ਹੈ।

ਰਤਾ ਕੁ ਗਹੁ ਨਾਲ ਤੱਕੀਏ ਤਾਂ ਲੱਭਦਾ ਹੈ ਕਿ ਸਵਰਾਜਬੀਰ ਦੇ ਨਾਟਕ ਉਹਦੀਆਂ ਕਵਿਤਾਵਾਂ ਦਾ ਹੀ ਵਿਸਥਾਰ ਹਨ। 'ਆਪਣੇ ਬਦਨਾਂ ਤੋਂ ਵੀ ਜ਼ਿਆਦਾ ਖਾਮੋਸ਼ ਹੋਈਆਂ ਔਰਤਾਂ' ਵਰਗੇ ਬਿੰਬ



ਨਾਟਕਾਂ ਵਿਚ ਥਾਂ-ਪੁਰ-ਥਾਂ ਝਾਤੀਆਂ ਮਾਰਦੇ ਦਿਸਦੇ ਹਨ। ਵਾਧਾ ਇਹ ਹੋਇਆ ਹੈ ਕਿ ਨਾਟਕਾਂ ਅੰਦਰ ਕਾਵਿ-ਸਿਰਜਣਾ ਦੀ ਚਿਣਾਈ ਵੱਖ ਵੱਖ ਪ੍ਰਸੰਗਾਂ ਮੁਤਾਬਕ ਲਗਾਤਾਰ ਹੋਈ ਜਾਂਦੀ ਹੈ ਜਿਵੇਂ ਸਾਉਣ ਮਹੀਨੇ ਮੀਂਹ ਦੀਆਂ ਕਣੀਆਂ ਉੱਤਰਦੀਆਂ ਹਨ। ਉਹ ਖ਼ੁਦ ਆਪਣੀਆਂ ਸਾਰੀਆਂ ਕਵਿਤਾਵਾਂ ਨੂੰ ਇਕ ਹੀ ਕਵਿਤਾ ਆਖਦਾ ਹੈ ਜਿਹੜੀਆਂ ਪੰਜਾਬ ਦੇ ਖੇੜੇ ਬਾਰੇ ਖਰਾ ਖਿਆਲ ਹਨ। ਖੇੜਾ ਲਗਾਤਾਰ ਸੁੱਕ ਰਿਹਾ ਹੈ, ਇਸ ਲਈ ਜਦੋਂ ਕਵਿਤਾ ਦੀਆਂ ਸੀਮਾਵਾਂ ਉਜਾਗਰ ਹੋਈਆਂ ਤਾਂ ਉਹਨੇ ਇਤਿਹਾਸ-ਮਿਥਿਹਾਸ ਵੱਲ ਝਾਤੀ ਮਾਰੀ। ਉਹਦੀ ਕਵਿਤਾ ਵਿਚ ਬੈਠੇ ਨਾਇਕ ਉਹਨੂੰ ਖੱਬੇਪੱਖੀ/ਲੋਕਪੱਖੀ ਸਿਆਸਤ ਦੇ ਸੇਕ ਨਾਲ ਨਿੱਘ ਦਿੰਦੇ ਰਹੇ ਸਨ, ਇਸੇ ਲਈ ਜਦੋਂ ਉਹ ਇਤਿਹਾਸ-ਮਿਥਿਹਾਸ ਵੱਲ ਮੁੜਿਆ ਤਾਂ ਲੋਕ ਪੱਖ ਵਾਲੇ ਨਾਇਕਾਂ ਦੀ ਤਲਾਸ਼ ਵਿਚ ਜੁਟ ਗਿਆ। ਨਾਇਕ ਲੱਭੇ ਤਾਂ ਇਨ੍ਹਾਂ ਨੂੰ ਮਹਾਂ ਯਾਤਰਾ ਉੱਤੇ ਤੋਰ ਦਿੱਤਾ ਅਤੇ ਇਹ ਮਹਾਂ ਯਾਤਰਾ ਹੁਣ ਅੱਜ ਤਕ ਅੱਪੜ ਗਈ ਹੈ। ਖ਼ੁਦ ਨਾਇਕ ਦੀ ਤਲਾਸ਼ ਚੌਥੀ ਕੂਟ ਹੈ। ਇਹ ਚੌਥੀ ਕੂਟ ਹੀ ਨਾਇਕ ਦਾ ਰਾਹ ਤੈਅ ਕਰਦੀ ਹੈ। ਸਵਰਾਜਬੀਰ ਦੇ ਨਾਟਕ ਜੂਝ ਰਹੇ ਨਾਇਕ ਦੀ ਦੋ-ਧਾਰੀ ਮਹਾਂ ਯਾਤਰਾ ਹੈ। ਕਦੀ ਉਹ ਮਿਥਿਹਾਸ-ਇਤਿਹਾਸ ਨੂੰ ਹੁਣ ਦੇ ਸਮੇਂ ਤਕ ਲੈ ਆਉਂਦਾ ਹੈ ਅਤੇ ਕਦੀ ਵਰਤਮਾਨ ਤੋਂ ਪਿਛਾਂਹ ਵੱਲ ਮੁੜਦਾ ਮੁੜਦਾ ਇਤਿਹਾਸ-ਮਿਥਿਹਾਸ ਵੱਲ ਤਾਣੀ ਤਣਦਾ ਚਲਾ ਜਾਂਦਾ ਹੈ। ਇਹ ਕਾਰਜ ਆਸਾਨ ਨਹੀਂ, ਸਾਧਾਰਨ ਵੀ ਨਹੀਂ; ਪਰ ਲਿਖਾਰੀ ਦੇ ਜੌਹਰ ਦਾ ਜਾਦੂ ਸਿਰ ਚੜ੍ਹ ਬੋਲਦਾ ਹੈ। ਨਾਟਕਾਂ ਵਿਚ ਮਾਂਜੀਆਂ ਹੋਈ ਪ੍ਰਾਚੀਨ ਕਥਾਵਾਂ ਨਵੇਂ ਰੰਗ ਉਘਾੜਦੀਆਂ ਹਨ, ਇਨ੍ਹਾਂ ਨਾਲ ਸਮਕਾਲ ਦਾ ਰਿਸ਼ਤਾ ਇੰਨਾ ਪੀਡਾ ਜਾਪਦਾ ਹੈ ਕਿ ਕਈ ਵਾਰ ਤਾਂ ਰਸ਼ਕ ਹੋਣ ਲਗਦਾ ਹੈ। ਇਹ ਅਸਲ ਵਿਚ ਪੁਰਾਤਨ ਸਾਖੀਆਂ ਦੇ ਬਹਾਨੇ ਅੱਜ ਦੀਆਂ ਕਹਾਣੀਆਂ ਹਨ ਜਿਹੜੀਆਂ ਕਰੂਰ ਵਕਤਾਂ ਦੌਰਾਨ ਪੱਛੇ ਬੰਦੇ ਦਾ ਪਿੱਛਾ ਕਰ ਰਹੀਆਂ ਹਨ। ਸਵਰਾਜਬੀਰ ਦਾ ਨਾਇਕ ਇਨ੍ਹਾਂ ਸਾਰੇ ਕਰੂਰ ਹਾਲਾਤ ਤੋਂ ਪਾਸਾ ਨਹੀਂ ਵੱਟਦਾ, ਸਗੋਂ ਇਨ੍ਹਾਂ ਨਾਲ ਖਹਿ ਖਹਿ ਕੇ ਲੰਘਦਾ ਹੈ।

ਕਾਵਿ-ਪੁਸਤਕਾਂ 'ਆਪਣੀ ਆਪਣੀ ਰਾਤ', 'ਸਾਹਾਂ ਥਾਣੀਂ' ਅਤੇ '23 ਮਾਰਚ' ਤੋਂ ਬਾਅਦ 'ਕ੍ਰਿਸ਼ਨ', ਨਾਟਕ ਦੇ ਰੂਪ ਵਿਚ ਉਸ ਦੀ ਪਹਿਲੀ ਰਚਨਾ ਸੀ। ਸਵਰਾਜਬੀਰ ਦਾ ਕ੍ਰਿਸ਼ਨ ਮਿਥਿਹਾਸ ਤੇ ਲੋਕਧਾਰਾ ਅੰਦਰ ਸਜਾ ਕੇ ਬਿਠਾਇਆ ਕ੍ਰਿਸ਼ਨ ਨਹੀਂ। ਕਿਤੇ ਵੀ ਮੱਖਣ ਚੋਰੀ ਕਰਨ ਵਾਲੇ ਲਡਿੱਕੇ ਨਹੀਂ, ਨਾ ਗੋਪੀਆਂ ਨਾਲ ਲੀਲ੍ਹਾ ਦੇ ਵੇਰਵੇ ਹਨ, ਬੰਸਰੀ ਵੀ ਕਿਤੇ ਨਹੀਂ ਸੁਣਦੀ; ਇਹ ਕ੍ਰਿਸ਼ਨ ਤਾਂ ਸੱਤਾ ਸਾਂਭੀ ਬੈਠਾ ਸ਼ਾਸਕ ਹੈ। ਇਸ ਵਿਚੋਂ ਮੁੱਖਧਾਰਾ ਦੀਆਂ ਲੜੀਆਂ ਫੁੱਟਦੀਆਂ ਹਨ ਅਤੇ ਇਹ ਸਹਿਜੇ ਸਹਿਜੇ ਅਵਾਮ ਵਿਚੋਂ ਉਠ ਕੇ ਹੋਕਾ ਦੇ ਰਹੇ ਜ਼ੱਰਾ ਦੁਆਲੇ ਕੱਸਣੀਆਂ ਆਰੰਭ ਹੋ ਜਾਂਦੀਆਂ ਹਨ। ਕ੍ਰਿਸ਼ਨ ਦੀਆਂ ਕਥਾਵਾਂ ਨਾਲ ਸਾਡਾ ਮਿਥਿਹਾਸ ਭਰਿਆ ਪਿਆ ਹੈ, ਪਰ ਲਿਖਾਰੀ ਨੇ ਆਪਣੇ ਨਾਟਕ ਲਈ ਜਿਹੜੀਆਂ ਘਟਨਾਵਾਂ ਚੁਣੀਆਂ ਹਨ, ਉਹ ਗ਼ੌਰ ਕਰਨ ਵਾਲੀਆਂ ਹਨ। ਇਨ੍ਹਾਂ ਘਟਨਾਵਾਂ ਰਾਹੀਂ ਸਥਾਪਤੀ ਆਪਣੇ ਪੂਰੇ ਜਲੌਅ ਵਿਚ ਅਤੇ ਪੂਰੇ ਜ਼ਾਲਿਮਾਨਾ ਰੂਪ ਵਿਚ ਨਮੂਦਾਰ ਹੁੰਦੀ ਹੈ। ਨਾਟਕ ਭਾਵੇਂ ਜ਼ੱਰਾ ਦੇ ਐਕਸ਼ਨ ਨਾਲ ਅਖ਼ੀਰ ਵੱਲ ਵਧਦਾ ਹੈ, ਪਰ ਇਸ ਤੋਂ ਪਹਿਲਾਂ ਪਹਿਲਾਂ ਲਿਖਾਰੀ ਕ੍ਰਿਸ਼ਨ ਨਾਲ ਜੁੜੀਆਂ ਮਿਥਾਂ ਦੇ ਤੂੰਬੇ ਉਡਾ ਦਿੰਦਾ ਹੈ। ਉਤਨੇ ਹੀ ਸਹਿਜ ਨਾਲ ਜਿੰਨੇ ਸਹਿਜ ਨਾਲ ਜ਼ੱਰਾ ਨੂੰ ਘੇਰਨ ਦੀਆਂ ਕੋਸ਼ਿਸ਼ਾਂ ਹੁੰਦੀਆਂ ਹਨ। 'ਮੇਦਨੀ' ਵਿਚ ਇਹ ਸਥਾਪਤੀ ਵੱਖਰੀ ਤਰ੍ਹਾਂ ਦੀ ਹੈ, ਹਾਲਾਂਕਿ ਮਾਂ-ਧੀ ਵਾਲਾ ਰਿਸ਼ਤਾ ਇਸ ਨਾਟਕ ਵਿਚ ਵੀ ਜ਼ਾਲਮ-ਮਜ਼ਲੂਮ ਵਾਲਾ ਹੀ ਹੈ। ਸੱਤਾ ਦੀ ਖੇਡ ਹੌਲੀ ਹੌਲੀ ਪਿਆਰ-ਮੁਹੱਬਤ ਨੂੰ ਤੀਲ੍ਹਾ ਤੀਲ੍ਹਾ ਕਰ ਸੁੱਟਦੀ ਹੈ। ਲਿਖਾਰੀ ਸੱਤਾ ਅਤੇ ਪਿਆਰ ਦੀ ਇਸ ਕਹਾਣੀ ਵਿਚੋਂ ਧਾਰਮਿਕ ਡੇਰਿਆਂ ਅਤੇ ਧਾਰਮਿਕਤਾ ਦਾ ਮੁਲੰਮਾ ਐਨ ਰੂਹ ਨਾਲ ਖੁਰਚ ਖੁਰਚ ਕੇ ਉਤਾਰ ਦਿੰਦਾ ਹੈ। 'ਧਰਮ ਗੁਰੂ' ਵਿਚ ਵੀ ਧਾਰਮਿਕਤਾ ਦਾ ਮੁਲੰਮਾ ਇਸੇ ਤਰਜ਼ 'ਤੇ ਲਾਹਿਆ ਗਿਆ ਹੈ ਅਤੇ

ਲਿਖਾਰੀ ਦਰਸ਼ਕਾਂ/ਪਾਠਕਾਂ ਦੇ ਜ਼ਿਹਨ ਅੰਦਰ ਇਹ ਸਵਾਲ ਛੱਡ ਜਾਂਦਾ ਹੈ ਕਿ 'ਧਰਮ ਬੰਦੇ ਲਈ' ਹੈ ਜਾਂ 'ਬੰਦਾ ਧਰਮ ਲਈ' ਹੈ। ਇਸ ਨਾਟਕ ਵਿਚ ਵੀ 'ਕ੍ਰਿਸ਼ਨ' ਅਤੇ 'ਮੇਦਨੀ' ਵਾਂਗ ਦੋ ਜੁੱਟ ਉਭਰਦੇ ਹਨ। ਧਰਮ ਗੁਰੂ ਅਤੇ ਸੱਤਿਆਵ੍ਰਤ ਆਪੋ-ਆਪਣਾ ਧਰਮ ਪਾਲਦੇ ਹਨ। ਅਖ਼ੀਰ ਹਾਲਾਤ ਵਿਚੋਂ ਪੈਦਾ ਹੋਈ ਵੰਗਾਰ, ਸਤਿਆਵ੍ਰਤ ਨੂੰ 'ਕ੍ਰਿਸ਼ਨ' ਦੇ ਬਾਗੀ ਜ਼ੱਰਾ ਅਤੇ 'ਮੇਦਨੀ' ਦੀ ਧੀ ਵਾਲੀ ਕਤਾਰ ਵਿਚ ਲਿਆ ਖਲਾਰਦੀ ਹੈ। ਇਹ ਤਿੰਨੇ ਨਾਇਕ ਸਮਾਜ ਦੀ ਜਕੜ ਤੋਂ ਮੁਕਤੀ ਵੱਲ ਵਧਦੇ ਹਨ।

ਸਵਰਾਜਬੀਰ ਦੇ ਹੋਰ ਨਾਟਕ ਵਿਸ਼ੇ ਤੇ ਪੇਸ਼ਕਾਰੀ ਪੱਖੋਂ ਵੀ ਨਿਆਰੇ ਤੇ ਨਿਵੇਕਲੇ ਹੋਣ ਦੇ ਬਾਵਜੂਦ ਉਪਰ ਚਰਚਾ ਵਿਚ ਆਏ ਤਿੰਨੇ ਅਹਿਮ ਨਾਟਕਾਂ ਤੋਂ ਵੱਖਰੇ ਨਹੀਂ। ਇਨ੍ਹਾਂ ਅੰਦਰ ਵੀ ਇਨ੍ਹਾਂ ਦੇ ਹੀ ਅੰਸ਼ ਧੂੜੇ ਹੋਏ ਹਨ। 'ਸ਼ਾਇਰੀ' ਦੀ ਪੀਰੋ ਦਾ ਤੀਹਰਾ ਸਫਰ ਲਿਖਾਰੀ ਦੀ ਸਿਰਜਣਾ-ਉਡਾਰੀ ਦਾ ਹੀ ਕਮਾਲ ਹੈ। 'ਕੱਲਰ' ਵਿਚ ਪਰਵਾਸ ਦੀ ਪਰਿਕਰਮਾ ਜਿਸ ਰੰਗ-ਢੰਗ ਵਿਚ ਹੋਈ ਹੈ, ਉਸ ਨਾਲ ਸਵਾਲਾਂ ਦੀਆਂ ਸੈਆਂ ਕੜੀਆਂ ਜੁੜੀਆਂ ਹੋਈਆਂ ਹਨ। 'ਹੱਕ' ਵਿਚ ਵੰਡ ਦੇ ਵਢਾਂਗੇ ਅਤੇ ਦਲਿਤਾਂ ਦੇ ਦਰਦ ਦੀ ਜਿਹੜੀ ਬੇਵਸੀ ਸਿੰਮਦੀ ਹੈ, ਉਹ ਨਾਟਕ ਪੜ੍ਹਦਿਆਂ-ਦੇਖਦਿਆਂ ਦਰਿਆ ਬਣ ਜਾਂਦੀ ਹੈ। ਜਿਸ ਵੀ ਨਾਟਕ ਦੀ ਚਰਚਾ ਕਰੋ, ਲਿਖਾਰੀ ਦੀ ਅੱਖ ਦਾ ਸੇਕ, ਨਾਲ ਦੀ ਨਾਲ ਮਹਿਸੂਸ ਹੋਣ ਲਗਦਾ ਹੈ। ਸਾਹਿਤ ਅਕਾਦਮੀ ਵੱਲੋਂ ਇਨਾਮ-ਯਾਫ਼ਤਾ ਨਾਟਕ 'ਮੱਸਿਆ ਦੀ ਰਾਤ' ਦੀ ਚੁਗਾਠ ਨੂੰ ਹੀ ਧਿਆਓ ਜ਼ਰਾ: ਪਿਤਰੀ ਦਾਬੇ ਦੇ ਅੰਬਰ ਵਿਚ ਉਡ ਰਹੀਆਂ ਗਿਰਝਾਂ ਅਤੇ ਅੰਧਵਿਸ਼ਵਾਸ ਦੇ ਪਤਾਲ ਵਿਚ ਗਰਕਦੀਆਂ ਸੱਧਰਾਂ ਪਿੱਛਾ ਨਹੀਂ ਛੱਡਦੀਆਂ। ਦ੍ਰਿਸ਼ਾਂ ਦੀ ਤਰਤੀਬ ਅਤੇ ਮੂੰਹ-ਜ਼ੋਰ ਲਿਖਤ ਦਾ ਵੇਗ ਦੇਖੋ, ਇਕ ਮੋੜ ਉਤੇ ਪੁੱਜ ਕੇ ਅੰਧਵਿਸ਼ਵਾਸ ਦੇ ਚੱਕਰ ਚਲਾ ਰਹੀ ਮਾਤਾ ਅਤੇ ਅਵਾਮ ਦਾ ਦੁੱਖ ਹਰਨ ਵਾਲਾ ਡਾਕਟਰ ਇਕੋ ਕਤਾਰ ਵਿਚ ਖੜ੍ਹੇ ਦਿਸਦੇ ਹਨ।

ਕੋਈ ਵੇਲ਼ਾ ਸੀ ਜਦੋਂ ਸਵਰਾਜਬੀਰ ਸਥਾਪਤੀ ਨਾਲ ਦਸਤਪੰਜਾ ਚਾਹੁੰਦਾ ਸੀ, ਪਰ ਛੇਤੀ ਹੀ ਸਥਾਪਤੀ ਦਾ ਹਿੱਸਾ ਬਣ ਗਿਆ। ਪੁਲਿਸ ਅਫਸਰ ਵਜੋਂ ਉਹਦੀ ਨਿਯੁਕਤੀ ਮੇਘਾਲਿਆ ਦੀ ਹੈ। ਉਹ ਹੁੱਬ ਕੇ ਦੱਸਦਾ ਹੈ ਕਿ ਨੌਜਵਾਨਾਂ ਨੂੰ ਮੁੱਖਧਾਰਾ ਵਿਚ ਲਿਆਉਣ ਲਈ ਉਹਨੇ ਕੁਝ ਕੁ ਕੰਮ ਕੀਤਾ। ਇਹ ਪ੍ਰਸੰਗ ਭਾਵੇਂ ਕਬਾਇਲੀ ਅਤੇ ਗ਼ੈਰ ਕਬਾਇਲੀਆਂ ਵਿਚਕਾਰ ਹੋਏ ਨਸਲੀ ਦੰਗਿਆਂ ਦਾ ਹੈ, ਪਰ ਸਵਰਾਜਬੀਰ ਦੀਆਂ ਲਿਖਤਾਂ ਤਾਂ ਮੁੱਖਧਾਰਾ ਨੂੰ ਲਲਕਾਰਦੀਆਂ ਹਨ! ਠੀਕ ਹੈ ਕਿ ਮਸਲਾ ਰੁਜ਼ਗਾਰ ਦਾ ਵੀ ਹੈ, ਪਰ ਪੰਜਾਬ ਤੋਂ ਪਰਦੇਸੀ ਹੋ ਕੇ ਆਪੋ-ਆਪਣਾ ਭਵਿੱਖ ਭਾਲ਼ ਰਹੇ ਜਿਊੜਿਆਂ ਬਾਬਤ ਤਾਂ ਉਹਦੇ ਅੰਦਰੋਂ ਹਉਕਾ ਨਿਕਲਦਾ ਹੈ, ਪਰ ਆਪਣੇ ਰੁਜ਼ਗਾਰ ਲਈ ਸਥਾਪਤੀ-ਵਿਰੋਧ ਤੋਂ ਸਥਾਪਤੀ ਦਾ ਹਿੱਸਾ ਬਣਨ ਵਾਲਾ ਰਾਹ ਉਹ ਬੜੇ ਸਹਿਜ ਨਾਲ ਹੀ ਤੈਅ ਕਰ ਲੈਂਦਾ ਹੈ; ਇਹੀ ਨਹੀਂ, ਫਿਰ ਆਪਣੀਆਂ ਸਾਹਿਤ-ਕਿਰਤਾਂ ਉਹਨੂੰ ਵਕਤ ਦੀ ਵੀਣੀ ਉੱਤੇ ਲਾਲ ਧਾਗਾ ਬੰਨ੍ਹਦੀਆਂ ਵੀ ਪ੍ਰਤੀਤ ਹੁੰਦੀਆਂ ਹਨ। ਨਵੀਂ ਦਿੱਲੀ ਅੰਦਰ 23 ਫਰਵਰੀ ਨੂੰ ਸਾਹਿਤ ਅਕਾਦਮੀ ਵਾਲਾ ਇਨਾਮ ਲੈਣ ਵੇਲੇ ਦਿੱਤੇ ਭਾਸ਼ਣ ਵਿਚ ਸਵਰਾਜਬੀਰ, ਸ਼ਾਇਰ ਅਤੇ ਨਾਟਕਕਾਰ ਜੋਸ ਰੀਵੇਰਾ ਦੇ ਹਵਾਲੇ ਨਾਲ ਆਖਦਾ ਹੈ: 'ਅਸੀਂ ਨਾਟਕ ਕਿਉਂ ਲਿਖਦੇ ਹਾਂ?... ਅਸੀਂ ਨਾਟਕ ਲਿਖਦੇ ਹਾਂ ਤਾਂ ਕਿ ਅਸੀਂ ਨਿਰਾਸ਼ਾ ਤੇ ਬੇਤਰਤੀਬੀ ਨੂੰ ਕੋਈ ਤਰਤੀਬ ਦੇ ਸਕੀਏ'। ਸਵਰਾਜਬੀਰ ਅਤੇ ਰੀਵੇਰਾ ਦੇ ਇਸ ਪ੍ਰਸੰਗ ਨੂੰ ਸਮਝਣ-ਸਮਝਾਉਣ ਲਈ ਸਾਨੂੰ ਹਾਵਰਡ ਜਿਨ ਨੂੰ ਧਿਆਉਣਾ ਪਵੇਗਾ ਜਿਹੜਾ ਲਿਖਦਾ ਹੈ: 'ਸਮੱਸਿਆ ਇਹ ਹੈ ਕਿ ਲੋਕ ਆਗਿਆਕਾਰੀ ਹਨ, ਜੇਲ੍ਹਾਂ ਮਮੂਲੀ ਜਿਹੇ ਚੋਰਾਂ ਨਾਲ ਭਰੀਆਂ ਪਈਆਂ ਹਨ ਅਤੇ ਮੁਲਕ ਨੂੰ ਮਹਾਂ ਚੋਰ ਚਲਾ ਰਹੇ ਹਨ'। ਇਹ ਸਾਡੇ ਸਮਿਆਂ ਦਾ ਸੱਚ ਹੈ ਜਿਸ ਵਿਚੋਂ ਸਥਾਪਤੀ ਅਤੇ ਸਥਾਪਤੀ-ਵਿਰੋਧ ਦੀਆਂ ਸੁਰਾਂ ਫੜੀਆਂ ਜਾ ਸਕਦੀਆਂ ਹਨ।



ਸਥਾਪਤੀ ਦੀਆਂ ਸੁਰਾਂ ਬਾਰੇ ਅਡੂਰਨੋ ਨੇ ਬੜੇ ਕੰਮ ਦੀ ਟਿੱਪਣੀ ਕੀਤੀ ਹੈ। ਆਖਦਾ ਹੈ: ਮਸਲੇ ਉਜਾਗਰ ਹੁੰਦੇ ਹਨ ਜੋ ਲੋਕ-ਮਨ ਅੰਦਰ ਪਹਿਲਾਂ ਹੀ ਪਏ ਅਹਿਸਾਸ ਛੇੜਦੇ ਹਨ, ਪਰ ਛੂਹ ਕੇ ਛੱਡ ਦਿੱਤੇ ਜਾਂਦੇ ਹਨ, ਤੇ ਉੱਥੋਂ ਹੀ ਵਾਪਸੀ ਸ਼ੁਰੂ ਹੋ ਜਾਂਦੀ ਹੈ। ਦਰਅਸਲ, ਸਥਾਪਤੀ ਨੇ ਪਿੱਛੇ ਹੀ ਮੁੜਨਾ ਹੁੰਦਾ ਹੈ। ਕਦਮ ਅਗਾਂਹ ਜਾਣਗੇ ਤਾਂ ਅਗਲਾ ਰਾਹ ਇਨਕਲਾਬ ਦਾ ਆਰੰਭ ਹੋ ਜਾਂਦਾ ਹੈ। ਪੰਜਾਬ ਹੀ ਨਹੀਂ, ਬਲਕਿ ਭਾਰਤ ਅੰਦਰ ਖੱਬੀਆਂ ਪਾਰਟੀਆਂ ਦੇ ਰਸਾਤਲ ਵਿਚ ਜਾਣ ਦਾ ਇਕ ਤਕੜਾ ਕਾਰਨ ਇਹੀ ਹੈ ਕਿ ਇਹ ਅਗਲਾ ਕਦਮ ਭੁੱਲ ਗਈਆਂ ਹਨ। ਬਲਜਿੰਦਰ ਨਸਰਾਲੀ ਦੀ ਕਹਾਣੀ ਹੈ: 'ਕ੍ਰਾਂਤੀ ਕਿਉਂ ਨਹੀਂ ਆਉਂਦੀ'? ਉਂਞ ਹੈ ਤਾਂ ਇਹ ਪਿਆਰ ਕਹਾਣੀ, ਪਰ ਇਸ ਕਹਾਣੀ ਦੇ ਨਾਂ ਨੇ ਕਹਾਣੀ ਨੂੰ ਸੁਧੀ ਸਿਆਸੀ ਬਣਾ ਦਿੱਤਾ ਹੈ। ਕਹਾਣੀ ਦਾ ਮੁੱਖ ਪਾਤਰ ਆਪਣੀ ਵਿਦਿਆਰਥਣ ਕ੍ਰਾਂਤੀ ਨੂੰ ਪਿਆਰ ਕਰਦਾ ਹੈ, ਉਸ ਨੂੰ ਪਾਉਣਾ ਚਾਹੁੰਦਾ ਹੈ, ਪਰ ਸਮੱਸਿਆ ਇਹ ਹੈ ਕਿ ਆਪਣੀ ਪਤਨੀ ਨੂੰ ਵੀ ਨਹੀਂ ਛੱਡਣਾ ਚਾਹੁੰਦਾ ਜਿਸ ਦੇ ਅਹਿਸਾਨਾਂ ਥੱਲੇ ਉਹ ਦਬਿਆ ਪਿਆ ਹੈ। ਉਹ ਉਡੀਕਦਾ ਰਹਿ ਜਾਂਦਾ ਹੈ, ਪਰ ਇਕ ਦਿਨ ਕ੍ਰਾਂਤੀ ਨਹੀਂ ਆਉਂਦੀ! ਕਹਾਣੀ ਦਾ ਸਿਆਸੀ ਸੁਨੇਹਾ ਇਹੀ ਹੈ ਕਿ ਪਿਛੋਕੜ ਵਾਲੇ ਕੰਬਲ ਤੋਂ ਛੁਟਕਾਰਾ ਪਾਏ ਬਗ਼ੈਰ ਅਗਾਂਹ ਵਧਿਆ ਨਹੀਂ ਜਾ ਸਕਦਾ। ਕ੍ਰਾਂਤੀ ਲਿਆਉਣੀ ਹੈ ਤਾਂ ਪੁਰਾਣੇ ਨੂੰ ਤਿਲਾਂਜਲੀ ਦੇਣੀ ਹੀ ਪੈਣੀ ਹੈ। ਇਸ ਪ੍ਰਸੰਗ ਵਿਚ ਇਕ ਵਾਰ ਫਿਰ ਇਨਾਮ-ਯਾਫ਼ਤਾ ਨਾਟਕ 'ਮੱਸਿਆ ਦੀ ਰਾਤ' ਵੱਲ ਆਉਂਦੇ ਹਾਂ। ਇਸ ਨਾਟਕ ਦਾ ਪਹਿਲਾਂ ਨਾਂ 'ਪੁੱਤਰ ਮਿੱਠੜੇ ਮੇਵੇ' ਸੀ। 'ਮੱਸਿਆ ਦੀ ਰਾਤ' ਵਾਲਾ ਨਾਂ ਰੰਗਕਰਮੀ ਕੇਵਲ ਧਾਲੀਵਾਲ ਦਾ ਸੁਝਾਇਆ ਹੋਇਆ ਹੈ। ਅੱਖਾਂ ਮੀਚ ਕੇ ਵੀ ਕਿਹਾ ਜਾ ਸਕੇਗਾ ਕਿ ਪਹਿਲੇ ਨਾਂ ਵਿਚੋਂ ਸਥਾਪਤੀ ਵਾਲੀਆਂ ਗੂੰਜਾਂ ਪੈ ਰਹੀਆਂ ਹਨ। 'ਮੱਸਿਆ ਦੀ ਰਾਤ' ਨਾਂ ਵਿਚ ਸਥਾਪਤੀ ਉੱਤੇ ਚੋਭ ਸ਼ਾਮਲ ਹੋ ਗਈ ਹੈ।

ਹੁਣ ਜ਼ਿਹਨ ਵਿਚ ਉਥਲ-ਪੁਥਲ ਇਸ ਸੋਚ ਨਾਲ ਹੋ ਰਹੀ ਹੈ ਕਿ ਜੇ ਲਿਖਾਰੀ ਸਥਾਪਤੀ-ਮੁਖ਼ਾਲਿਫਾਂ ਵਾਲੀ ਕਤਾਰ ਵਿਚ ਹੁੰਦਾ, ਤਾਂ ਭਲਾ ਉਸ ਦੇ ਨਾਟਕ ਜਾਂ ਹੋਰ ਲਿਖਤਾਂ ਕੀ ਭਾਅ ਮਾਰਦੀਆਂ? 'ਕੱਲਰ' ਜਾਂ ਹੋਰ ਕਿਸੇ ਨਾਟਕ ਦਾ ਅੰਤ, ਜਾਂ ਨਾਟਕ ਦੇ ਹੋਰ ਦ੍ਰਿਸ਼ਾਂ ਦਾ ਰੰਗ ਕਿਸ ਤਰ੍ਹਾਂ ਦਾ ਉਘੜਦਾ? ਉਹ 'ਮੇਦਨੀ' ਵਰਗੇ ਸ਼ਕਤੀਸ਼ਾਲੀ ਨਾਟਕ ਵਿਚ ਸਥਾਪਤੀ ਦਾ ਪ੍ਰਸੰਗ ਸਿਰਜਦਾ ਸਿਰਜਦਾ ਅਖ਼ੀਰ ਵਿਚ ਕਤਲ ਦੇ ਨਾਲ ਨਾਲ ਖ਼ੁਦਕੁਸ਼ੀ ਬਾਰੇ ਭੁਲੇਖਾ ਸਿਰਜਦਾ ਕਿ ਨਾ? 'ਕ੍ਰਿਸ਼ਨ' ਵਰਗਾ ਘੋਰ ਸਿਆਸੀ ਨਾਟਕ ਜਦੋਂ 'ਲੋਕੋ! ਕੌਣ ਜਿੱਤਿਆ ਕੌਣ ਹਾਰਿਆ ਹੈ?' ਦਾ ਸਵਾਲ ਛੱਡਦਾ ਹੈ ਤਾਂ ਇਹ ਸਵਾਲ ਲੋਕਾਂ/ਦਰਸ਼ਕਾਂ/ਪਾਠਕਾਂ ਲਈ ਹੀ ਨਹੀਂ, ਲਿਖਾਰੀ ਲਈ ਵੀ ਬੜਾ ਅਹਿਮ ਬਣ ਜਾਂਦਾ ਹੈ। ਇਸ ਸਵਾਲ ਵਿਚ ਅਡੂਰਨੋ ਦੀ ਟਿੱਪਣੀ, ਪ੍ਰਛਾਵਾਂ ਬਣ ਕੇ ਉਭਰਦੀ ਹੈ। ਕੀ ਲਿਖਾਰੀ ਇੰਨਾ ਵਿਰਾਟ ਸਿਆਸੀ ਪਿੜ ਵਗਲ਼ ਕੇ ਪਿਛਾਂਹ ਤਾਂ ਨਹੀਂ ਪਰਤ ਰਿਹਾ? ਇਸ ਸਵਾਲ ਦੀਆਂ ਪਰਤਾਂ ਖੁੱਲ੍ਹਣ ਵੇਲੇ, ਜ਼ਿਹਨ ਅੰਦਰ ਸਵਾਲ ਮੱਲੋ-ਮੱਲੀ ਆਣ ਜੁੜਦਾ ਹੈ ਕਿ ਜੇ ਲਿਖਾਰੀ ਨੇ ਧਰਮ ਅਤੇ ਧਾਰਮਿਕਤਾ ਦੇ ਕੁਰਾਹਿਆਂ ਦੇ ਨਾਲ ਨਾਲ, ਪੰਜਾਬ ਦੀ ਸਥਾਪਤੀ ਵੱਲੋਂ ਕੀਤੀਆਂ ਤੱਦੀਆਂ ਬਾਰੇ ਗੱਲ ਕਰਨੀ ਹੁੰਦੀ, ਤਾਂ ਭਲਾ ਕਿਸ ਤਰ੍ਹਾਂ ਕਰਦਾ?

ਕੁਝ ਸਾਲ ਪਹਿਲਾਂ ਚੰਡੀਗੜ੍ਹ ਦੇ ਇਕ ਕਾਲਜ ਵਿਚ ਵਿਦਿਆਰਥੀਆਂ ਦੇ ਰੂ-ਬ-ਰੂ ਦੌਰਾਨ ਸਵਰਾਜਬੀਰ ਨੇ ਰਚਨਾਵਾਂ ਵਿਚ ਹਰ ਤਰ੍ਹਾਂ ਦੀ ਸਥਾਪਤੀ ਖ਼ਿਲਾਫ਼ ਜੂਝਣ, ਪਰ ਇਸ ਦੇ ਉਲਟ, ਹਕੀਕਤ ਵਿਚ ਸਥਾਪਤੀ ਦਾ ਹਿੱਸਾ ਹੋਣ ਬਾਰੇ ਪੁੱਛੇ ਗਏ ਸਵਾਲ ਦਾ ਜਵਾਬ ਦਿੰਦਿਆਂ, ਮਨ ਵਿਚ ਸਦਾ ਬਣਦੀ-ਵਿਗਸਦੀ ਦੋਚਿੱਤੀ ਬਾਰੇ ਗੱਲ ਛੋਹੀ ਸੀ। ਇਸ ਸਵਾਲ ਤੋਂ ਬਾਅਦ ਰੂ-ਬ-ਰੂ ਦਾ ਸਮੁੱਚਾ ਮੁਹਾਣ ਹੀ ਇਸ ਬਣਦੀ-ਵਿਗਸਦੀ ਦੋਚਿੱਤੀ ਵੱਲ ਮੁੜ ਗਿਆ ਸੀ। ਇਨਾਮ ਲੈਣ ਵਾਲੇ ਸਮਾਗਮ ਦੌਰਾਨ ਭਾਸ਼ਣ ਵੇਲੇ ਉਹਨੇ ਜੋਸ ਰੀਵੇਰਾ ਦਾ ਸਹਾਰਾ ਲਿਆ, ਆਪਣੀ ਇਕ ਇੰਟਰਵਿਊ ਵਿਚ ਗੱਲ ਰੁਜ਼ਗਾਰ ਨਾਲ ਵੀ ਜੋੜੀ, ਪਰ ਜਿੰਨਾ ਟਕਰਾਅ ਸਥਾਪਤੀ ਅਤੇ ਸਥਾਪਤੀ-ਵਿਰੋਧ ਦਾ

ਹੈ, ਉਤਨੀ ਲੰਮੀ ਤੇ ਉੱਚੀ ਛਾਲ ਇਹ ਗੱਲਾਂ ਸ਼ਾਇਦ ਮਾਰ ਨਹੀਂ ਸਕੀਆਂ। ਖ਼ੈਰ! ਇਹ ਗੱਲ ਸੋਲ਼ਾਂ ਆਨੇ ਸੱਚ ਹੈ ਕਿ ਉਹਨੇ ਵਕਤਾਂ ਦੀ ਵੀਣੀ ਉੱਤੇ ਲਾਲਾ ਧਾਗਾ ਸਜਾਉਣ ਦਾ ਯਤਨ ਜ਼ਰੂਰ ਕੀਤਾ ਹੈ। ਉਸ ਦਾ ਦਾਈਆ ਹੈ ਕਿ ਲਿਖਾਰੀ ਭਾਸ਼ਾ ਨੂੰ ਗ਼ਾਲਿਬ ਸਮਾਜਕ ਵਿਚਾਰਧਾਰਾ ਤੋਂ ਆਜ਼ਾਦ ਕਰਵਾਉਣ ਲਈ ਲੜੇ। ਉਹਦੀ ਕਵਿਤਾ ਪੜ੍ਹਦਿਆਂ ਅਤੇ ਨਾਟਕ ਦੇਖਦਿਆਂ ਇੰਨੀ ਕੁ ਤਸੱਲੀ ਜ਼ਰੂਰ ਹੁੰਦੀ ਹੈ। ਉਹਦੇ ਨਾਟਕਾਂ ਦੀ ਇਕ ਤਾਕਤ ਉਹਦੀ ਕਵਿਤਾ ਅਤੇ ਕਾਵਿ-ਮੁਹਾਵਰਾ ਹੈ। ਇਸ ਮੁਹਾਵਰੇ ਦੀ ਆਪਣੀ ਜਾਨ ਅਤੇ ਆਪਣਾ ਵੱਖਰਾ ਤਾਣ ਹੈ। ਮੁਹਾਵਰੇ ਦੀ ਇਸ ਜਾਨ ਅਤੇ ਤਾਣ ਦੇ ਸਿਰ ਉੱਤੇ ਹੀ ਉਹਨੇ ਨਾਟਕ ਦੇ ਖੇਤਰ ਅੰਦਰ ਮਾਣ ਖੱਟਿਆ ਹੈ। ਉਹਦੇ ਜੜੇ ਸ਼ਬਦ ਮੌਲ਼ਦੇ ਬਿਰਖ਼ਾਂ ਵਰਗੇ ਹਨ, ਇਨ੍ਹਾਂ ਵਿਚੋਂ ਹੀ ਕਰੂੰਬਲਾਂ ਫੁੱਟਦੀਆਂ ਹਨ, ਪੱਤੀਆਂ ਝਾਤੀ ਮਾਰਦੀਆਂ ਹਨ ਅਤੇ ਪੱਤੀਆਂ ਤੋਂ ਛਾਂ ਦੀ ਆਸ ਰੱਖ ਹੀ ਲਈ ਜਾਂਦੀ ਹੈ।

ਇਹ ਲੇਖ ਸਵਰਾਜਬੀਰ ਦੀ ਕਵਿਤਾ ਨਾਲ ਸ਼ੁਰੂ ਕੀਤਾ ਸੀ। ਦਰਅਸਲ ਉਹਦੀ ਕਵਿਤਾ ਦੀ ਨਿਵੇਕਲੀ ਮਹਿਮਾ ਹੈ। ਇਹ ਮਹਿਮਾ ਹਰ ਨਾਟਕ ਦੇ ਆਰ-ਪਾਰ ਫੈਲੀ ਹੋਈ ਹੈ। ਹੇਠਾਂ ਦਿੱਤੀਆਂ ਕਾਵਿ-ਟੁਕੜੀਆਂ ਕ੍ਰਮਵਾਰ ਉਹਦੀਆਂ ਤਿੰਨਾਂ ਕਾਵਿ-ਪੁਸਤਕਾਂ ਵਿਚੋਂ ਹਨ। ਇਸ ਵਿਚੋਂ ਉਸ ਦਾ ਸਾਹਿਤ-ਸਫ਼ਰ ਵੀ ਪਲਕਾਂ ਝਪਕਾਉਂਦਾ ਭਾਸਦਾ ਹੈ:

*ਪਿਆਰ ਮੇਰੀ ਆਖ਼ਰੀ ਜ਼ਿਦ ਹੈ*

000

*ਸਾਫ਼ ਤੇ ਸਾਵੀਆਂ ਨੇ ਸੜਕਾਂ*
*ਜਿਹਨਾਂ 'ਤੇ ਜਮਹੂਰੀ ਫ਼ੌਜੀ*
*ਉਵੇਂ ਹੀ ਮੁਸਤੈਦੀ ਨਾਲ*
*ਕਰਦੇ ਨੇ ਕਵਾਇਦ* (ਆਪਣੀ ਆਪਣੀ ਰਾਤ)

000

*ਉਹ ਵਾਪਸ ਆਉਂਦਾ ਹੈ*
*ਕਿਉਂਕਿ*
*ਉਹ ਦੁਸ਼ਮਣਾਂ ਦਾ ਪੱਕਾ ਦੁਸ਼ਮਣ ਹੁੰਦਾ ਹੈ*
*ਉਹ ਯਾਰਾਂ ਦਾ ਅਤਿ ਡੂੰਘਾ ਯਾਰ ਹੁੰਦਾ ਹੈ* (ਸਾਹਾਂ ਥਾਣੀਂ)

000

*ਰੋਟੀ ਦੇ ਬਦਰੰਗ, ਖ਼ੁਦਗਰਜ ਅਸੀਂ*
*ਸਵੈ-ਮੱਕਾਰੀ 'ਚ ਘੜੇ ਆਪਣੇ ਬੁੱਤ ਅਸੀਂ* (23 ਮਾਰਚ) 000

**(Email: samar345@gmail.com)**

***ਪੰਜਾਬੀ ਵਿਚ ਸਾਲ 2016 ਦਾ ਸਾਹਿਤ ਅਕਾਦਮੀ ਪੁਰਸਕਾਰ ਸਵਰਾਜਬੀਰ ਨੂੰ ਉਸ ਦੀ ਨਾਟ ਪੁਸਤਕ 'ਮੱਸਿਆ ਦੀ ਰਾਤ' ਉੱਤੇ ਮਿਲਿਆ ਹੈ। ਮਾਨਵਵਾਦੀ ਪ੍ਰਗਤੀਵਾਦੀ ਦਿੱਖ ਵਾਲਾ ਬਹੁਤ ਸਮਰੱਥ, ਗੰਭੀਰ ਅਤੇ ਚਿੰਤਨਸ਼ੀਲ ਸਿਰਜਕ ਸਵਰਾਜਬੀਰ ਨਿਸਚੇ ਹੀ ਇਸ ਇਨਾਮ ਦਾ ਹੱਕਦਾਰ ਹੈ। ਉਸ ਦੀ ਇਸ ਪ੍ਰਾਪਤੀ ਉੱਤੇ ਅਸੀਂ ਸਵਰਾਜਬੀਰ ਨੂੰ ਵਧਾਈ ਦਿੰਦੇ ਹੋਏ ਨਾਲ ਦੀ ਨਾਲ ਇਸ ਸੁਚੱਜੇ ਫੈਸਲੇ ਲਈ ਸਾਹਿਤ ਅਕਾਦਮੀ ਦੀ ਵੀ ਪ੍ਰਸ਼ੰਸਾ ਕਰਦੇ ਹਾਂ।***



# ਮੁਲਾਕਾਤ ਅਵਤਾਰ ਸਿੰਘ ਬਿਲਿੰਗ ਨਾਲ: ਪਰਗਟ ਸਿੰਘ

**ਬਿਲਿੰਗ ਜੀ, ਆਪਣੇ ਜਨਮ, ਬਚਪਨ ਤੇ ਵਿੱਦਿਆ ਪ੍ਰਾਪਤੀ ਬਾਰੇ ਕੁਝ ਦੱਸੋ?**

-- ਮੇਰਾ ਜਨਮ ਦਸੰਬਰ 13,1952, ਜਨਮ ਸਥਾਨ ਪਿੰਡ ਸੇਹ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ, ਪਿਤਾ ਨੌਰੰਗ ਸਿੰਘ, ਮਾਤਾ ਗੁਰਦੇਵ ਕੌਰ। ਸਾਧਾਰਨ ਕਿਰਸਾਣ ਪਰਿਵਾਰ, ਕਿੱਤਾ ਖੇਤੀ ਬਾੜੀ। ਕਵੀਸ਼ਰੀ ਕਰਨਾ ਪਿਤਾ ਦਾ ਸ਼ੌਕ। ਸਿੱਖੀ ਮਾਹੌਲ। ਪਿੰਡ ਵਿਚ ਸਾਧਾਰਨ ਬਚਪਨ। ਜ਼ਿਆਦਾ ਦੋਸਤ ਗ਼ੈਰ ਕਾਸ਼ਤਕਾਰ ਪਛੜਿਆਂ ਤੇ ਦਲਿਤ ਪਰਿਵਾਰਾਂ ਵਿਚੋਂ। ਪੰਜਵੀਂ ਤਕ ਪਿੰਡ ਦੇ ਸਰਕਾਰੀ ਪ੍ਰਾਇਮਰੀ ਸਕੂਲ ਵਿਚ ਪੜ੍ਹਿਆ। ਛੇਵੀਂ ਸੱਤਵੀਂ ਖੰਨਾ ਸ਼ਹਿਰ ਦੇ ਐੱਸ.ਜੀ.ਜੀ.ਐੱਸ.ਸੀਨੀਅਰ ਸੈਕੰਡਰੀ ਸਕੂਲ ਤੋਂ, ਮਿਡਲ ਤੇ ਮੈਟਰਿਕ ਨੈਸ਼ਨਲ ਹਾਈ ਸਕੂਲ ਮਾਨੂੰਪੁਰ ਤੋਂ, ਬੀ.ਏ. ਏ.ਐੱਸ.ਕਾਲਿਜ ਖੰਨਾ ਤੋਂ, ਐੱਮ.ਏ. (ਅੰਗਰੇਜ਼ੀ) ਸਰਕਾਰੀ ਕਾਲਿਜ ਲੁਧਿਆਣਾ ਤੋਂ, ਬੀ.ਐੱਡ. ਸਰਕਾਰੀ ਕਾਲਿਜ, ਸੈਕਟਰ 20 ਚੰਡੀਗੜ੍ਹ ਤੋਂ ਕੀਤੀ।

**ਸਾਹਿਤ ਪੜ੍ਹਨ ਦੀ ਚੇਟਕ ਕਿਵੇਂ ਲੱਗੀ?**

--ਬਚਪਨ ਵਿਚ ਪਿਤਾ ਪਾਸੋਂ ਘਰ ਵਿਚ ਕਵੀਸ਼ਰੀ ਸੁਣਦਾ, ਉਹਨਾਂ ਕੋਲ਼ ਜ਼ੁਬਾਨੀ ਕੰਠ ਕਰਨ ਲਈ ਆਈਆਂ ਉਸਤਾਦ ਜਰਨੈਲ ਸਿੰਘ ਨਿਰਾਲਾ ਦੀਆਂ ਹੱਥ ਲਿਖਤ ਕਾਪੀਆਂ ਪੜ੍ਹਦਾ। ਪ੍ਰਾਇਮਰੀ ਕਲਾਸਾਂ ਦੇ ਮੇਰੇ ਅਧਿਆਪਕ ਸਰਦਾਰ ਕਸ਼ਮੀਰਾ ਸਿੰਘ ਨੇ ਸਕੂਲੀ ਲਾਇਬਰੇਰੀ ਵਿਚੋਂ 'ਬਾਲ ਸੰਦੇਸ਼,' 'ਬਾਲ ਦਰਬਾਰ' ਰਸਾਲੇ ਅਤੇ 100 ਦੇ ਕਰੀਬ ਕਹਾਣੀਆਂ ਕਵਿਤਾਵਾਂ ਦੀਆਂ ਕਿਤਾਬਾਂ ਸਾਨੂੰ ਪੜ੍ਹਾ ਦਿੱਤੀਆਂ। ਖਾਲਸਾ ਸਕੂਲ ਤੇ ਮਾਨੂੰਪੁਰ ਸਕੂਲ ਅਤੇ ਕਾਲਿਜਾਂ ਵਿਖੇ ਵੀ ਏਹੀ ਰੁਝਾਨ ਜਾਰੀ ਰਿਹਾ। ਛੁੱਟੀਆਂ ਵਿਚ ਨਾਨਕੇ ਜਾਂਦਾ ਤਾਂ ਮਾਮਾ ਮੋਹਣ ਸਿੰਘ ਕੋਲ਼ੋਂ 'ਜ਼ਿੰਦਗੀ ਬਿਲਾਸ' ਤੇ ਹੋਰ ਕਿੱਸੇ ਪੜ੍ਹਦਾ। ਅੱਠਵੀਂ ਵਿਚ ਸਾਡੇ ਪੰਜਾਬੀ ਅਧਿਆਪਕ ਮਹਿੰਦਰ ਸਿੰਘ ਮਾਨੂੰਪੁਰੀ ਕਿਤਾਬਾਂ ਦੀਆਂ ਗੱਲਾਂ ਸੁਣਾਉਂਦੇ ਤੇ ਕਦੇ ਕਦੇ ਆਪਣੀ ਲਿਖੀ ਕੋਈ ਕਹਾਣੀ ਵੀ ਸੁਣਾਉਂਦੇ। 'ਮੇਰੇ ਪਿੰਡ ਦੇ ਅਨਘੜ ਨਮੂਨੇ' ਵਿਚ ਉਹਨਾਂ ਪਿੰਡ ਦੇ ਕੁਝ ਸਾਧਾਰਨ ਪਰ ਖ਼ਾਸ ਬੰਦਿਆਂ ਦੇ ਸ਼ਬਦ ਚਿੱਤਰ ਸੁਣਾਏ। ਗਿਆਰਵੀਂ ਵਿਚ ਏ.ਐੱਸ. ਕਾਲਿਜ ਦੇ ਮੈਗਜ਼ੀਨ ਲਈ ਮੈਂ ਪਹਿਲੀ ਕਹਾਣੀ 'ਸੌਂਹ ਬਾਪ ਦੀ ' ਲਿਖੀ ਜੋ ਮੇਰੇ ਪਿੰਡ ਦੇ ਦਰਜ਼ੀ ਹੰਸ ਰਾਜ ਬਾਰੇ ਹੀ ਸੀ। ਅਗਲੇ ਸਾਲ ਇਕ ਕਹਾਣੀ 'ਮਖੌਲੀਆ ਪੰਚ' ਪਿੰਡ ਦੇ ਬੰਦੇ ਰਾਮ ਪ੍ਰਤਾਪ ਬਾਰੇ ਅੰਗਰੇਜ਼ੀ ਵਿਚ ਲਿਖੀ ਕਿਉਂਕਿ ਹੁਣ ਤਕ ਮੈਂ ਕਾਲਿਜ ਦੀ ਲਾਇਬਰੇਰੀ ਵਿਚੋਂ ਮੁਲਕ ਰਾਜ ਆਨੰਦ ਦੇ ਕਈ ਨਾਵਲ ਤੇ ਖੁਸ਼ਵੰਤ ਸਿੰਘ ਦਾ 'ਏ ਟਰੇਨ ਟੂ ਪਾਕਿਸਤਾਨ' ਪੜ੍ਹ ਚੁੱਕਾ ਸਾਂ। ਸਰਕਾਰੀ ਕਾਲਿਜ ਲੁਧਿਆਣਾ ਦੇ ਮੈਗਜ਼ੀਨ 'ਸਤਲੁਜ' ਲਈ ਕਹਾਣੀ 'ਵੱਟ' ਲਿਖੀ ਤੇ ਸਰਕਾਰੀ ਕਾਲਿਜ ਚੰਡੀਗੜ੍ਹ ਲਈ 'ਪੱਥਰ ਵੀ ਬੋਲਦਾ ਏ' ਲਿਖੀ। ਤੇ ਉੱਥੋਂ ਦੇ ਪ੍ਰੋ. ਅਵਤਾਰ ਸਿੰਘ ਧਾਲੀਵਾਲ ਨੇ ਮੈਨੂੰ ਕਾਲਿਜ ਮੈਗਜ਼ੀਨ ਦੇ ਪੰਜਾਬੀ ਸੈਕਸ਼ਨ ਦਾ ਐਡੀਟਰ ਲਾ ਦਿੱਤਾ। ਇਸ ਤਰ੍ਹਾਂ ਲਿਖਣ ਦਾ ਸਿਲਸਿਲਾ ਚੱਲ ਪਿਆ। ਪਰ ਮੇਰੀ ਪਹਿਲੀ ਕਹਾਣੀ 'ਉਮੀਦ ਦੀ ਕਿਰਨ' ਮਈ 1987 ਵਿਚ 'ਪੰਜਾਬੀ ਟ੍ਰਿਬਿਊਨ' ਵਿਚ ਛਪੀ।1992 ਵਿਚ 'ਆਪਣਾ ਖ਼ੂਨ' 'ਸਿਰਜਣਾ' ਤੇ 'ਮਹਿਰਮ' ਵਿਚ 'ਤਿਹਾਰ ਦਾ ਦਿਨ' ਕਹਾਣੀਆਂ ਛਪਣ ਨਾਲ ਸਾਹਿਤ ਸਿਰਜਣਾ ਨੇ ਰਵਾਨੀ ਫੜ ਲਈ। 'ਆਰਸੀ','ਪ੍ਰੀਤਲੜੀ', 'ਅਕਸ', 'ਲਕੀਰ', 'ਸਾਹਿਤ ਧਾਰਾ' ਆਦਿ ਸਾਰੇ ਪ੍ਰਸਿੱਧ ਮੈਗਜ਼ੀਨਾਂ ਮੈਨੂੰ ਹੱਸ ਕੇ ਛਾਪਿਆ। ਸਿਰਫ 'ਨਾਗਮਣੀ' ਨੂੰ ਛੱਡ ਕੇ।

**ਤੁਸੀਂ ਹੋਰ ਲੇਖਕਾਂ ਵਾਂਗ ਆਰੰਭ ਕਵਿਤਾ ਨਾਲ ਕੀਤਾ ਹੋਵੇਗਾ?**

--ਨਹੀਂ ਜੀ।ਮੈਂ ਕਵਿਤਾ ਨਹੀਂ ਲਿਖੀ।

**ਕੋਈ ਪੁਸਤਕ ਜਿਸਦਾ ਸਭ ਤੋਂ ਵੱਧ ਪ੍ਰਭਾਵ ਕਬੂਲਿਆ ਹੋਵੇ?**

--ਸਕੂਲ ਕਾਲਿਜ ਦੌਰਾਨ ਕਾਫੀ ਸਾਰਾ ਸਾਹਿਤ - ਪੰਜਾਬੀ,ਅੰਗਰੇਜ਼ੀ ਸਾਹਿਤ - ਪੜ੍ਹਿਆ। ਕਿਸੇ ਇਕ ਦੇ ਪ੍ਰਭਾਵ ਬਾਰੇ ਨਹੀਂ ਕਹਿ ਸਕਦਾ।

**ਸਾਹਿਤ ਪ੍ਰਤੀ ਖ਼ਾਸ ਦ੍ਰਿਸ਼ਟੀਕੋਣ ਕਿਵੇਂ ਵਿਕਸਤ ਹੋਇਆ?**

--ਇਸਦਾ ਅੰਦਾਜ਼ਾ ਤੁਸੀਂ ਉਪਰੋਕਤ ਕਥਨ ਤੋਂ ਲਾ ਸਕਦੇ ਹੋ।

**1965-70 ਦੌਰਾਨ ਚੱਲੀ ਨਕਸਲਵਾਦੀ ਲਹਿਰ ਦਾ ਪ੍ਰਭਾਵ ਤੁਸੀਂ ਨਹੀਂ ਕਬੂਲਿਆ?**

--ਇਸ ਅਰਸੇ ਦੌਰਾਨ ਮੈਂ ਅੱਠਵੀਂ ਤੋਂ ਬਾਰ੍ਹਵੀਂ ਜਮਾਤ ਵਿਚ ਸਾਂ। ਕੋਈ ਸਾਥੀ ਜਾਂ ਅਧਿਆਪਕ ਪ੍ਰਭਾਵ ਪਾਉਣ ਵਾਲਾ ਮਿਲਿਆ ਹੀ ਨਹੀਂ। ਮੇਰੇ ਪਿੰਡ ਵਿਚ ਇਹ ਲਹਿਰ ਨਹੀਂ ਸੀ। ਮਾਇਕ ਪੱਖੋਂ ਚੰਗੇ ਚਲਦੇ ਘਰਾਂ ਦੇ ਮੁੰਡੇ ਹੀ ਕਿਸੇ ਤਰ੍ਹਾਂ ਦੀ ਸਿਆਸਤ ਵਿਚ ਕੁੱਦਦੇ ਹਨ ਜਾਂ ਬਿਲਕੁਲ ਭੁੱਖੇ ਮਰਦੇ ਲੋਕ। ਹਰੇ ਇਨਕਲਾਬ ਦੇ ਹੁਲਾਰੇ ਕਾਰਨ ਇਹ ਸਮਾਂ ਸਮੁੱਚੇ ਪੰਜਾਬੀ ਸਮਾਜ ਲਈ ਬਿਹਤਰੀ ਦਾ ਸਮਾਂ ਸੀ। ਪਿੰਡਾਂ ਵਿਚ ਖੁਸ਼ਹਾਲੀ ਆ ਰਹੀ ਸੀ। ਮੈਂ ਤੇ ਮੇਰੇ ਆੜੀ ਸਾਰੇ ਮੱਧ ਵਰਗ ਅਰਥਾਤ ਨਿਮਨ ਕਿਰਸਾਣੀ ਤੇ ਗ਼ਰੀਬ ਪਿਛੋਕੜ ਵਾਲੇ ਵਿਦਿਆਰਥੀ ਸਾਂ, ਜਿਹਨਾਂ ਉੱਤੇ ਘਰਦਿਆਂ ਦੀ ਇਕੋ ਇਕ ਟੇਕ ਸੀ ਕਿ ਇਹ ਪੜ੍ਹ ਲਿਖ ਕੇ ਨੌਕਰੀ ਲੈ ਕੇ ਘਰ ਦੀ ਦਸ਼ਾ ਬਦਲਣਗੇ। ਮੈਂ ਬੜਾ ਸੋਚੀ ਕਿਸਮ ਦਾ ਬੰਦਾ ਹਾਂ। ਚਿੰਤਨਸ਼ੀਲ ਬੰਦੇ ਡਰੂ ਕਿਸਮ ਦੇ ਹੁੰਦੇ। ਮੈਂ ਅਤਿਵਾਦ ਵੇਲੇ ਵੀ ਇਸ ਲਹਿਰ ਤੋਂ ਵਿਚਲਿਤ ਨਹੀਂ ਹੋਇਆ। ਹਮਦਰਦੀ ਜ਼ਰੂਰ ਪੰਜਾਬ, ਪੰਜਾਬ ਦੇ ਜਨ ਸਾਧਾਰਨ ਤੇ ਬੇਰੁਜ਼ਗਾਰੀ ਕਾਰਨ ਕੁਰਾਹੇ ਪਈ ਜੁਆਨੀ ਨਾਲ ਸੀ। ਸਟੇਟ ਦਾ ਭੈਅ, ਘਰੇਲੂ ਮਜਬੂਰੀ ਤੇ ਰੋਜ਼ੀ ਰੋਟੀ ਖੁੱਸ ਜਾਣ ਦੀ ਸਮੱਸਿਆ ਵੱਡੀ ਅੜਚਣ ਹੁੰਦਾ ਹੈ।

**ਤੁਸੀਂ ਆਪਣੇ ਪਿੰਡ ਦੇ ਲੋਕਾਂ ਲਈ 'ਕਾਮਰੇਡ', ਘਰਦਿਆਂ ਲਈ 'ਸਿੱਖ' ਹੋਣ ਦੀ ਥਾਂ 'ਬ੍ਰਾਹਮਣੀ ਵਿਸ਼ਵਾਸਾਂ ਦੇ ਧਾਰਨੀ' ਹੋ।ਪਰ ਆਪਣੇ ਆਪ ਲਈ ਕੀ ਹੋ?**

-- ਮੈਂ ਆਪਣੇ ਪਿੰਡ ਦੇ ਕੱਟੜ ਧਰਮੀਆਂ ਲਈ ਕਾਮਰੇਡ ਜਾਂ ਨਾਸਤਕ, ਘਰਦਿਆਂ ਲਈ ਹਿੰਦੂ ਰਹੁ-ਰੀਤਾਂ ਨੂੰ ਮੰਨਣ ਵਾਲਾ ਸਾਧ ਬਿਰਤੀ ਬੰਦਾ ਹਾਂ। ਕਿਸੇ ਕਰਮ ਕਾਂਡ, ਮੂਰਤੀ ਪੂਜਾ, ਸ਼ਹੀਦਾਂ ਸਮਾਧਾਂ, ਧਾਰਮਿਕ ਸਥਾਨਾਂ ਤੇ ਧਾਰਮਿਕ ਰਸਮਾਂ ਨੂੰ ਮੰਨਣ ਵਾਲਾ ਹੱਠ ਧਰਮੀ ਨਹੀਂ। ਮੈਂ ਤਾਂ ਖੁਲ੍ਹੇ ਵਿਸ਼ਵਾਸਾਂ ਦਾ ਧਾਰਨੀ ਹਾਂ; ਬੇਸ਼ੱਕ ਬਾਬੇ ਨਾਨਕ ਦੀ ਫਿਲਾਸਫੀ ਦਾ ਅਸਰ ਕਬੂਲਿਆ ਹੈ। ਭਾਰਤੀਅਤਾ, ਜਿਵੇਂ ਪਿੱਪਲਾਂ ਬਰੋਟਿਆਂ, ਪੁਰਾਣੀਆਂ ਇਮਾਰਤਾਂ ਨੂੰ ਬਚਾਉਣ ਦਾ ਇੱਛਕ ਹਾਂ। ਇਸਦਾ ਬ੍ਰਾਹਮਣੀ ਕਰਮ ਕਾਂਡ ਨਾਲ ਕੋਈ ਸੰਬੰਧ ਨਹੀਂ। ਮੈਂ ਰੱਬ ਦੀ ਪ੍ਰਾਪਤੀ ਜਾਂ ਮੁਕਤੀ ਲਈ ਨਹੀਂ ਸਗੋਂ ਸਿਹਤ ਲਈ ਯੋਗ ਕਰਦਾ ਰਿਹਾ ਹਾਂ, ਜਦੋਂ ਕਿ ਧਾਰਮਿਕ ਸਥਾਨਾਂ 'ਤੇ ਜਾਣ ਵਾਲੇ ਲੋਕ ਪਹਿਰਾਵੇ ਨੂੰ ਧਰਮ ਮੰਨਦੇ, ਧਾਰਮਿਕ ਚਿੰਨ੍ਹ ਪਹਿਨਦੇ ਹੋਏ ਵੀ ਅਸਲ ਧਰਮ ਤੋਂ ਕੋਰੇ ਹਨ। ਉਹਨਾਂ ਨੂੰ ਮੈਂ ਆਸਤਿਕ ਹੁੰਦਾ ਹੋਇਆ ਵੀ ਨਾਸਤਿਕ ਜਾਪਦਾ ਹਾਂ। ਅਸਲ ਵਿਚ ਮੈਂ ਕੁਦਰਤ ਦਾ ਪੁਜਾਰੀ, ਆਪਣੀ ਮਿੱਟੀ, ਆਪਣੇ ਦੇਸ, ਆਪਣੀ ਬੋਲੀ ਤੇ ਸਭਿਆਚਾਰ ਦਾ ਪ੍ਰੇਮੀ ਤੇ ਸਾਰੇ ਧਰਮਾਂ ਦਾ ਸਤਿਕਾਰ ਕਰਨ ਵਾਲਾ ਇਨਸਾਨ ਹਾਂ। ਪਿੰਡ ਵਿਚ ਹਿੰਦੂ ਰਹੁ-ਰੀਤਾਂ ਜਾਂ ਵਿਸ਼ਵਾਸਾਂ ਵਾਲੇ ਮੇਰੇ ਨਜ਼ਦੀਕੀ ਮਿੱਤਰ ਹਨ। ਕੱਟੜ ਧਰਮੀਆਂ, ਕੱਟੜ ਪਾਰਟੀਬਾਜ਼ਾਂ ਤੋਂ ਮੈਂ ਪਰੇ ਭੱਜਦਾ ਹਾਂ। ਮੈਂ ਆਪ ਤੋਂ ਵੱਡੀ ਉਮਰ ਦੇ ਤੇਜਾ ਸਿੰਘ ਦਰਜ਼ੀ, ਜੋ ਮੇਰਾ ਪਰਮ ਮਿੱਤਰ ਸੀ, ਤੋਂ ਗੀਤਾ ਤੇ ਹਨੂਮਾਨ ਨਾਟਕ ਲੈ ਕੇ ਪੜ੍ਹਿਆ। ਹੋਰ ਨਜ਼ਦੀਕੀ ਪਰ ਵੱਡੀ ਉਮਰ ਦੇ ਰੁਲ਼ਦਾ ਸਿੰਘ ਤੋਂ ਭਾਗਵਤ ਪੁਰਾਣ ਤੇ ਰੂਪ ਬਸੰਤ, ਜਾਨੀ ਚੋਰ ਦੇ ਕਿੱਸੇ ਲੈ ਕੇ ਪੜ੍ਹੇ। ਇਹਨਾਂ ਕੋਲ ਹੀ ਮੇਰਾ ਜ਼ਿਆਦਾ ਉਠਣ-ਬੈਠਣ ਰਿਹਾ ਹੈ ਕਿਉਂਕਿ ਇਹਨਾਂ ਪਾਸੋਂ ਮੈਨੂੰ ਲੋਕ ਗਿਆਨ ਮਿਲਦਾ ਸੀ, ਜਿਸਦੀ ਮੇਰੇ ਵਰਗੇ ਨਿਰਪੱਖ ਸਮਾਜ ਦੇ ਚਿਤੇਰੇ ਲੇਖਕ ਨੂੰ ਲੋੜ ਹੁੰਦੀ।

**ਕਹਾਣੀਕਾਰ ਤੋਂ ਪਹਿਲਾ ਨਾਵਲ ਲਿਖਣ ਤਕ ਦਾ ਸਮਾਂ ਕਿਵੇਂ ਆਇਆ?**

--ਮੇਰਾ ਪੁਸਤਕ ਰੂਪ ਵਿਚ ਛਪਣ ਦਾ ਆਰੰਭ 1991 ਵਿਚ ਪਹਿਲਾ ਕਹਾਣੀ ਸੰਗ੍ਰਹਿ 'ਮੌਤ



ਦੇ ਸਾਏ ਹੇਠ' ਛਪਣ ਨਾਲ ਹੁੰਦਾ ਹੈ ਜਿਸਨੂੰ ਨਾਵਲਕਾਰ ਨਾਨਕ ਸਿੰਘ ਦੇ ਵੱਡੇ ਪੁੱਤਰ ਕਰਤਾਰ ਸਿੰਘ ਸੂਰੀ ਨੇ ਪ੍ਰਕਾਸ਼ਤ ਕੀਤਾ। ਇਸ ਮਗਰੋਂ 1994 ਵਿਚ ਦੂਜਾ ਕਹਾਣੀ ਸੰਗ੍ਰਹਿ 'ਆਪਣਾ ਖ਼ੂਨ' ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ ਤੇ ਤੀਜਾ 'ਨਿਆਜ਼' ਚੇਤਨਾ ਪ੍ਰਕਾਸ਼ਨ, ਲੁਧਿਆਣਾ ਨੇ ਅਤੇ ਚੌਥਾ 'ਪੱਛੋਂ ਦੀ ਹਵਾ' 2011 ਵਿਚ ਲੋਕ ਗੀਤ ਪ੍ਰਕਾਸ਼ਨ, ਚੰਡੀਗੜ੍ਹ ਨੇ ਛਾਪਿਆ। 'ਆਪਣਾ ਖ਼ੂਨ' ਦੀ ਭੂਮਿਕਾ ਜਸਵੰਤ ਸਿੰਘ ਵਿਰਦੀ ਨੇ ਲਿਖੀ । ਡਾਕਟਰ ਰਘਬੀਰ ਸਿੰਘ ਸਿਰਜਣਾ ਤੇ ਵਿਰਦੀ ਹੋਰਾਂ ਮੈਨੂੰ ਨਾਵਲ ਲਿਖਣ ਲਈ ਪ੍ਰੇਰਿਆ। ਅਸਲ ਵਿਚ ਮੈਂ 1993 ਵਿਚ ਹੀ ਇਕ ਨਾਵਲ ਲਿਖ ਲਿਆ ਸੀ ਜਿਹੜਾ ਮੈਂ ਇਹਨਾਂ ਦੋਹਾਂ ਹਸਤੀਆਂ ਨੂੰ ਪੜ੍ਹਾਇਆ। ਉਹਨਾਂ ਕੁਝ ਸੁਝਾਅ ਦਿੱਤੇ, ਮੈਂ ਦੁਬਾਰਾ ਲਿਖਿਆ। ਮੇਰੇ ਅਧਿਆਪਕ ਮਹਿੰਦਰ ਸਿੰਘ ਮਾਨੂੰਪੁਰੀ ਸਮੇਤ ਕਈ ਹੋਰ ਸੱਜਣਾਂ ਨੇ ਪੜ੍ਹਿਆ ਤੇ ਸਲਾਹਿਆ। ਡਾ. ਰਘਬੀਰ ਸਿੰਘ ਸਿਰਜਣਾ ਨੇ ਇਸਦਾ ਮੁੱਖਬੰਦ ਲਿਖਣ ਦੀ ਕ੍ਰਿਪਾ ਕੀਤੀ। ਇਹ ਮੇਰਾ ਪਲੇਠਾ ਨਾਵਲ ਸੀ-'ਨਰੰਜਣ ਮਸ਼ਾਲਚੀ' ਜਿਸ ਦੀ ਭਰਪੂਰ ਚਰਚਾ ਹੋਈ ਤੇ ਅੱਜ ਤਕ ਲੋਕ ਇਸਨੂੰ ਯਾਦ ਕਰਦੇ ਹਨ। ਇਸ ਮਗਰੋਂ ਮੈਨੂੰ ਕਹਾਣੀ ਅਹੁੜੀ ਹੀ ਨਹੀਂ।ਨਾਵਲਾਂ ਵੱਲ ਹੀ ਹੋ ਗਿਆ।

**ਤੁਹਾਡੇ ਲਈ ਕਿਹੜੀ ਵਿਧਾ ਸਹਿਜ ਪ੍ਰਗਟਾਓ ਤੇ ਆਪੇ ਦੇ ਜ਼ਿਆਦਾ ਨੇੜੇ ਹੈ?**

--ਹੁਣ ਤਾਂ ਨਾਵਲ ਹੀ ਆਖ ਸਕਦੇ ਹਾਂ। ਮੈਂ ਜਦੋਂ ਕਹਾਣੀਆਂ ਲਿਖੀਆਂ, ਉਹ ਵੀ ਸਹਿਜ ਪ੍ਰਗਟਾਓ ਹੀ ਸੀ ਅਤੇ ਮੇਰੇ ਆਪੇ ਨੂੰ ਉਵੇਂ ਪ੍ਰਗਟਾਉਂਦੀਆਂ ਸਨ ਜਿਵੇਂ ਕਿ ਹੁਣ ਮੇਰੇ ਨਾਵਲ।

**ਗਲਪੀ ਰੂਪ ਵਿਚ ਚਿੱਤਰੀਆਂ ਜੀਵਨ ਦੀਆਂ ਸਚਾਈਆਂ ਜਾਂ ਅਸਲ ਘਟਨਾਵਾਂ ਕਿਹੜੀਆਂ ਹਨ?**

-- ਵੈਸੇ ਤਾਂ ਸਾਹਿਤ ਅਸਲੀ ਜੀਵਨ ਹੀ ਹੁੰਦਾ ਹੈ। ਪਰ ਇਸ ਵਿਚ ਹਿਸਾਬ ਦੀ ਤਰ੍ਹਾਂ ਦੋ ਜਮ੍ਹਾਂ ਦੋ ਬਰਾਬਰ ਚਾਰ ਨਹੀਂ ਹੁੰਦੇ ਸਗੋਂ ਤਿੰਨ ਜਾਂ ਪੰਜ ਹੁੰਦੇ ਹਨ। ਨਾਵਲਕਾਰ ਅਸਲ ਯਥਾਰਥ ਨੂੰ ਰੌਚਿਕ ਬਣਾਉਣ ਲਈ ਜੀਵਨ ਦੇ ਸੱਚ ਨੂੰ ਕਦੇ ਘਟਾ ਕੇ ਪੇਸ਼ ਕਰਦਾ ਹੈ ਕਦੇ ਉਸ ਵਿਚ ਲੋੜ ਅਨੁਸਾਰ ਵਾਧਾ ਕਰਕੇ ਦਰਸਾਉਂਦਾ ਹੈ। ਮਿਸਾਲ ਵਜੋਂ ਘਿਨਾਉਣੀ ਘਟਨਾ ਦਾ ਪ੍ਰਭਾਵ ਵਧਾਉਣ ਲਈ ਉਸਨੂੰ ਹੋਰ ਭਿਆਨਕ ਬਣਾ ਕੇ ਪੇਸ਼ ਕਰਨਾ ਜਾਂ ਕਿਸੇ ਫਿੱਕੇ ਰੰਗ ਦੀ ਘਟਨਾ ਨੂੰ ਹੋਰ ਰੰਗਦਾਰ ਬਣਾ ਕੇ ਲਿਸ਼ਕਾ ਦੇਣਾ। ਮੇਰੇ ਨਾਵਲਾਂ ਵਿਚਲਾ ਯਥਾਰਥ ਦੋ ਤਰ੍ਹਾਂ ਦਾ ਹੈ। ਨਿੱਜੀ ਅਨੁਭਵ ਤੇ ਮੰਗਵਾਂ ਅਨੁਭਵ। 'ਨਰੰਜਣ ਮਸ਼ਾਲਚੀ' ਬਿਲਕੁਲ ਮੇਰੀ ਸਵੈ ਜੀਵਨੀ ਉੱਤੇ ਆਧਾਰਤ ਨਾਵਲ ਹੈ ਜਿਸਨੂੰ ਅਸੀਂ ਪੂਰੀ ਤਰ੍ਹਾਂ autobiographical novel ਦੀ ਵੰਨਗੀ ਵਿਚ ਰੱਖ ਸਕਦੇ ਹਾਂ। ਇਹ ਮੇਰੇ ਜੀਵਨ ਦੇ ਪਹਿਲੇ ਇਕੱਤੀ ਵਰ੍ਹਿਆਂ ਦੌਰਾਨ ਵਾਪਰੀਆਂ ਘਟਨਾਵਾਂ ਹੀ ਹਨ। ਮੈਂ ਉਸ ਸਮੇਂ ਆਪਣੀ ਸਵੈਜੀਵਨੀ ਲਿਖਣੀ ਚਾਹੁੰਦਾ ਸਾਂ। ਪਰ ਉਮਰ ਛੋਟੀ ਹੋਣ ਕਾਰਨ ਇਸ ਨੂੰ ਨਾਵਲੀ ਯਥਾਰਥ ਵਜੋਂ ਪੇਸ਼ ਕਰਨਾ ਬਿਹਤਰ ਸਮਝਿਆ।'ਖੇੜੇ ਸੁੱਖ ਵਿਹੜੇ ਸੁੱਖ' ਪੂਰੀ ਤਰ੍ਹਾਂ ਮੰਗਵੇਂ ਅਨੁਭਵ 'ਤੇ ਆਧਾਰਤ ਰਚਨਾ ਹੈ ਜੋ ਮੇਰੇ ਜਨਮ ਤੋਂ 50-55-ਸਾਲ ਪਹਿਲਾਂ ਦੇ ਯਥਾਰਥ ਨੂੰ ਪੇਸ਼ ਕਰਦਾ ਹੈ। ਬਾਕੀ ਨਾਵਲਾਂ ਵਿਚ ਲਈਆਂ ਘਟਨਾਵਾਂ ਮੈਂ ਮਿੱਤਰਾਂ-ਸੰਬੰਧੀਆਂ ਨਾਲ ਵਾਪਰਦੀਆਂ ਦੇਖੀਆਂ ਜਾਂ ਸੁਣੀਆਂ ਹਨ।

**ਤੁਹਾਡੇ ਨਾਵਲਾਂ ਵਿਚ ਜਾਤ ਤੇ ਰਾਜਨੀਤੀ ਦਾ ਜ਼ਿਕਰ ਘੱਟ ਨਹੀਂ ਹੈ?**

-- ਨਹੀਂ ਜੀ। 'ਪੱਤ ਕੁਮਲਾ ਗਏ' ਨਾਵਲ ਵਿਚ ਜਾਤ ਦਾ ਜ਼ਿਕਰ, ਜਾਤੀ ਟਕਰਾਅ, ਜਾਤ ਆਧਾਰਤ ਰਾਖਵਾਂਕਰਨ, ਬੇਰੁਜ਼ਗਾਰੀ, ਨੌਜਵਾਨਾਂ ਵਿਚਲੀ ਨਿਰਾਸ਼ਾ ਚਿਤਰੀ ਗਈ ਹੈ। ਇਹ ਸਾਡੀ ਮੌਜੂਦਾ ਸਿਆਸਤ ਉੱਤੇ ਕਰਾਰੀ ਚੋਟ ਹੈ ਜਦੋਂ ਇਕ ਪਾਤਰ ਸਰੂਪਾ ਆਖਦਾ ਹੈ ਕਿ ਵੋਟਾਂ ਪੈਣ ਨਾਲ ਸਰਕਾਰ ਨਹੀਂ ਬਦਲਦੀ ਸਿਰਫ ਰੰਗ ਬਦਲਦੇ ਹਨ। ਸਿਸਟਮ ਉਹੀ ਬਰਕਰਾਰ ਰਹਿੰਦਾ ਹੈ। 'ਦੀਵੇ ਜਗਦੇ ਰਹਿਣਗੇ', ਮੇਰਾ ਪੰਜਵਾਂ ਨਾਵਲ ਵੀ ਜਾਤੀ ਤੇ ਜਮਾਤੀ ਟਕਰਾਅ, ਪੇਂਡੂ ਸਿਆਸਤ ਦੇ ਘਟੀਆ ਕਿਰਦਾਰਾਂ ਉੱਤੇ ਆਧਾਰਤ ਹੈ। ਸਾਧਾਰਨ ਕਿਸਾਨ ਦੇ ਮਨ ਵਿਚ ਸਿਆਸਤ ਕਿਵੇਂ ਵਿਗਸਦੀ ਹੈ, ਕਿਵੇਂ ਉਹ ਸਿਆਸੀ ਲੀਡਰਾਂ ਵਾਂਗ ਤਾਕਤ ਹਥਿਆਉਂਦਾ ਹੈ,

ਸਾਰਾ ਕੁਝ ਸਪਸ਼ਟ ਹੈ। ਨਾਵਲ ਕਿਉਂਕਿ ਪੱਤਰਕਾਰੀ ਨਹੀਂ ਹੁੰਦਾ, ਇਸ ਲਈ ਇਸ ਵਿਚ ਉਪਰੋਕਤ ਮੁੱਦਿਆਂ ਨੂੰ ਸਹਿੰਦੇ ਸਹਿੰਦੇ ਕਲਾਤਮਕ ਬਣਾ ਹੀ ਪੇਸ਼ ਕਰ ਸਕਦੇ ਹਾਂ। ਜ਼ਿਆਦਾ ਢੋਲ ਢਮੱਕੇ ਨਾਲ ਨਹੀਂ।

**ਵਿਆਹੁਤਾ ਔਰਤ ਗ਼ੈਰ-ਮਰਦ ਸੰਬੰਧ ਜਗੀਰੂ ਸਮਾਜ ਵਿਚ ਵਰਜਤ ਪਰ ਜ਼ਮੀਨ ਹਥਿਆਉਣ ਲਈ ਦਿਓਰ-ਜੇਠ ਨਾਲ ਜਾਇਜ਼ ਕਿਉਂ ਹਨ?**

--ਜਗੀਰੂ ਜਾਂ ਸਰਮਾਏਦਾਰੀ ਸਮਾਜ ਤਾਂ ਇਕ ਪਾਸੇ ਰਿਹਾ, ਹਰੇਕ ਸਮਾਜ ਵਿਚ ਇੱਥੋਂ ਤਕ ਕਿ ਪੱਛਮੀ ਸਮਾਜ ਵਿਚ ਵੀ ਇਹ ਸੰਬੰਧ ਗ਼ੈਰ ਇਖ਼ਲਾਕੀ ਹਨ। ਭਾਰਤੀ ਸਮਾਜ ਵਿਚ ਪਤੀ ਦੀ ਮੌਤ ਹੋ ਜਾਣ ਦੀ ਹਾਲਤ ਵਿਚ ਜੇ ਇਸਤਰੀ ਉਸ ਘਰ ਵਿਚ ਰਹਿਣਾ ਚਾਹੇ ਤਾਂ ਤਰਜੀਹੀ ਤੌਰ 'ਤੇ ਪਹਿਲਾਂ ਦਿਓਰ, ਦੂਜੇ ਨੰਬਰ ਉੱਤੇ ਜੇਠ ਉੱਤੇ ਚਾਦਰ ਪਾ ਸਕਦੀ ਹੈ। ਦੋਹਾਂ ਦੀ ਅਣਹੋਂਦ ਹੋਵੇ ਤਾਂ ਸਹੁਰੇ ਨੂੰ ਵੀ ਪਤੀ ਵਜੋਂ ਸਵੀਕਾਰ ਕਰ ਸਕਦੀ ਹੈ। ਜਗੀਰਦਾਰੀ ਸਮਾਜ ਵਿਚ ਮੁੰਡਿਆਂ ਦੇ ਮੁਕਾਬਲੇ ਕੁੜੀਆਂ ਦੀ ਘਾਟ ਹੋਣ ਕਾਰਨ ਸਾਂਝੇ ਪਰਿਵਾਰ ਵਿਚ ਛੜੇ ਰਹਿ ਗਏ ਦਿਓਰ ਜਾਂ ਜੇਠ ਵੀ ਅਜਿਹੇ ਸੰਬੰਧ ਸਥਾਪਤ ਕਰ ਲੈਂਦੇ ਸਨ। ਮੇਰੇ ਖਿਆਲ ਵਿਚ ਇਹ ਠੀਕ ਨਹੀਂ। ਧਰਮ ਵੀ ਪਤੀ ਤੇ ਪਤਨੀ ਨੂੰ ਇਕ ਦੂਜੇ ਪ੍ਰਤੀ ਵਫ਼ਾਦਾਰ (ਏਕਾ ਨਾਰੀ ਜਤੀ ਹੋਇ) ਦੀ ਸਿੱਖਿਆ ਦਿੰਦਾ ਹੈ।

**ਕਿਤੇ ਤੁਸੀਂ ਜਗੀਰੂ ਮੁੱਲ-ਵਿਧਾਨ ਦੁਬਾਰਾ ਸਿਰਜਣ ਦਾ ਯਤਨ ਤਾਂ ਨਹੀਂ ਕਰ ਰਹੇ?**

--ਨਹੀਂ,ਬਿਲਕੁਲ ਨਹੀਂ।ਮੈਂ ਜਾਗੀਰਦਾਰੀ ਜਾਂ ਸਰਮਾਏਦਾਰੀ ਜਾਂ ਨਿੱਜਵਾਦ ਦੇ ਮਾੜੇ ਮੁੱਲਾਂ ਦਾ ਖੰਡਨ ਕਰਦਾ ਹਾਂ। ਨਾਵਲ ਦਾ ਸਮੁੱਚਾ ਸੰਦੇਸ਼ ਜਾਂ ਸੁਝਾਅ ਜਗੀਰੂ ਕਦਰਾਂ-ਕੀਮਤਾਂ ਦੇ ਖਿਲਾਫ਼ ਹੈ। ਕੋਈ ਨਾਵਲ ਲੈ ਲਉ। 'ਖ਼ਾਲੀ ਖੂਹਾਂ ਦੀ ਕਥਾ' ਵਿਚ ਬਚਨੇ ਦਾ ਆਪਣੀ ਵਿਰਾਸਤ ਨੂੰ ਭਤੀਜਿਆਂ ਨੂੰ ਸੌਂਪਣਾ ਜਗੀਰੂ ਕੀਮਤਾਂ ਦਾ ਅਨੁਸਾਰੀ ਹੋਣਾ ਹੈ। ਪਰ ਉਸਦਾ ਹਸ਼ਰ ਕੀ ਹੁੰਦਾ ਹੈ। ਇਸਦੇ ਮੁਕਾਬਲੇ ਹਰਨਾਮਾ ਉਂਗਲੀਵੱਢ ਵੀ ਇਕੋ ਧੀ ਦਾ ਪਿਉ ਹੈ। ਉਹਦਾ ਜਵਾਈ ਨਸ਼ਈ ਹੈ। ਪਰ ਹਰਨਾਮਾ ਆਪਣੀ ਧੀ, ਦੋਹਾਂ ਦੋਹਤਿਆਂ ਨੂੰ ਆਪਣੇ ਘਰ ਰੱਖਕੇ ਪਾਲਦਾ ਪ੍ਰਵਾਨ ਚੜ੍ਹਾਉਂਦਾ,ਵਿਰਾਸਤ ਸੌਂਪਦਾ ਹੈ ਅਤੇ ਬਚਨੇ ਦੇ ਸਾਰੇ ਕਾਰਨਾਮਿਆਂ ਦੀ ਆਲੋਚਨਾ ਕਰਦਾ ਹੈ। ਇਸ ਤੁਲਨਾ ਦਾ ਨਾਵਲ ਵਿਚ ਅਰਥ ਕੀ ਹੈ? ਇਹ ਸਮਝਣ ਦੀ ਲੋੜ ਹੈ। ਜਗੀਰੂ ਕਦਰਾਂ ਦੀ ਪਿਛਲੱਗਤਾ ਹੀ ਤਾਂ ਨਾਵਲ ਵਿਚ ਸਾਰੇ ਪੁਆੜੇ ਦੀ ਜੜ੍ਹ ਹੈ। ਇਸੇ ਤਰ੍ਹਾਂ 'ਇਹਨਾਂ ਰਾਹਾਂ ਉੱਤੇ' ਦੀ ਲਾਣੇਦਾਰਨੀ ਲਾਭ ਕੌਰ ਜ਼ਮੀਨ ਦੇ ਮੋਹਵੱਸ ਆਪਣੇ ਪੋਤੇ ਨੂੰ ਉਹਦੀ ਪੱਕੜ, ਵਿਧਵਾ ਚਾਚੀ ਉੱਤੇ ਚਾਦਰ ਪਾਉਣ ਲਈ ਮਜਬੂਰ ਕਰ ਕੇ ਦੋਹਾਂ ਦਾ ਜੀਵਨ ਨਰਕ ਬਣਾ ਦਿੰਦੀ ਹੈ। ਨਾਵਲ ਦਾ ਸੁਝਾਅ ਕੀ ਹੈ? ਏਹੀ ਵਾਚਣ ਦੀ ਲੋੜ ਹੁੰਦੀ ਹੈ। ਜਾਗੀਰਦਾਰੀ ਮੁੱਲ-ਵਿਧਾਨ ਦੀਆਂ ਕੁਝ ਚੰਗੀਆਂ ਕੀਮਤਾਂ ਵੀ ਹਨ ਜਿਵੇਂ ਆਪਸੀ ਭਾਈਚਾਰਾ, ਬਿਪਤਾ ਵੇਲੇ ਸਮਾਜਕ ਜਾਂ ਭਾਈਚਾਰਕ ਸਹਾਇਤਾ, ਸਮੂਹਕ ਸੋਚ, ਪਰਿਵਾਰ ਦਾ ਭਲਾ ਲੋਚਣਾ, ਵੱਡਿਆਂ ਦਾ ਸਤਿਕਾਰ ਕਰਨਾ ਆਦਿ। ਉਹਨਾਂ ਨੂੰ ਉਭਾਰਨਾ ਵੀ ਜ਼ਰੂਰੀ ਹੈ। ਮਾੜੀਆਂ ਕੀਮਤਾਂ ਜਿਵੇਂ ਔਰਤ ਦਾ ਨਿਰਾਦਰ, ਵਿਹਲੜਪੁਣਾ, ਇਕ ਦੂਜੇ ਦਾ ਨਾਜਾਇਜ਼ ਲਾਭ ਉਠਾਉਣਾ, ਲੜਾਈ ਝਗੜੇ, ਸਵੈ ਨਿਰਭਰਤਾ ਨੂੰ ਖੋਰਾ ਲੱਗਣਾ, ਇਕਪੁਰਖੀ ਡਿਕਟੇਟਰਸ਼ਿਪ, ਨਿੱਜੀ ਉੱਦਮ ਨੂੰ ਉਤਸ਼ਾਹ ਨਾ ਦੇਣਾ, ਵਿਰਾਸਤ ਲਈ ਮਰ ਮਿਟਣਾ, ਇਕ ਦੂਜੇ ਦਾ ਹੱਕ ਮਾਰਨਾ ਆਦਿ ਢਾਹੂ ਕੀਮਤਾਂ ਨੂੰ ਮੈਂ ਇਕ ਮਾਨਵਵਾਦੀ ਲੇਖਕ ਹੁੰਦਾ ਹੋਇਆ ਕਿਵੇਂ ਉਤਸ਼ਾਹਤ ਕਰ ਸਕਦਾ ਹਾਂ?

**ਪੇਂਡੂ ਯਥਾਰਥ ਚਿਤਰਨ ਵੇਲੇ ਕਿਹੜੀਆਂ ਗੱਲਾਂ ਤੁਹਾਡੇ ਲਈ ਗੌਲਣਯੋਗ ਹਨ?**

--ਸਮਾਜ ਨੂੰ ਇੰਨ ਬਿੰਨ ਚੰਗਿਆਈਆਂ-ਬੁਰਾਈਆਂ ਸਮੇਤ ਚਿੱਤਰਨਾ। ਸਹੀ ਢੁਕਵੀਂ ਬੋਲੀ ਦੀ ਵਰਤੋਂ ਕਰਨੀ। ਪਾਤਰਾਂ ਨੂੰ ਨਿਰਪੱਖਤਾ ਨਾਲ ਆਪਣੀ ਗੱਲ ਕਹਿਣ ਦੇਣੀ। ਕਿਸੇ ਪਾਤਰ ਨੂੰ ਕਿਸੇ ਜਾਤੀ, ਧਾਰਮਿਕ ਨਜ਼ਰੀਏ ਤੋਂ ਭਾਰੂ ਨਾ ਹੋਣ ਦੇਣਾ, ਸਗੋਂ ਮਾਨਵੀ ਪੱਖ



ਉਭਾਰਨਾ। ਸੱਤਿਅਮ,ਸ਼ਿਵਮ,ਸੁੰਦਰਮ ਅਰਥਾਤ ਸਮੇਂ ਦਾ ਸੱਚ, ਖ਼ੂਬਸੂਰਤ ਢੰਗ ਨਾਲ, ਲੋਕ ਕਲਿਆਣ ਹਿੱਤ ਪੇਸ਼ ਕਰਨਾ, ਨਾ ਕਿ ਸਮਾਜ ਵਿਚ ਦੰਗੇ ਕਰਾਉਣ ਲਈ ਜਾਂ ਜਾਤੀ, ਭਾਈਚਾਰਕ ਤੇ ਧਾਰਮਿਕ ਨਫ਼ਰਤ ਫੈਲਾਉਣ ਲਈ ਲਿਖਣਾ।

**ਤੁਹਾਡੇ ਨਾਵਲਾਂ ਦਾ ਸਮਕਾਲੀ ਪੰਜਾਬੀ ਨਾਵਲ ਨਾਲੋਂ ਵੱਖਰੇਵਾਂ ਕੀ ਹੈ?**

--ਮੈਂ ਇਕ ਵਿਸ਼ੇਸ਼ ਖਿੱਤੇ ਢਾਹਾ ਸਤਲੁਜ ਦੇ ਬਾਰੇ ਛੇ ਨਾਵਲ ਲ਼ਿਖੇ ਹਨ। ਇਸ ਇਲਾਕੇ ਦਾ ਸਭਿਆਚਾਰ, ਲੋਕਧਾਰਾ ਵਿਸ਼ੇਸ਼ ਉਪਭਾਸ਼ਾ ਦੀ ਖੁੱਲ੍ਹ ਕੇ ਵਰਤੋਂ ਕੀਤੀ ਹੈ। 'ਨਰੰਜਣ ਮਸ਼ਾਲਚੀ' ਜੋ ਆਤਮਕਥਾਈ ਨਾਵਲ ਹੈ, ਵਿਚ ਇਹ ਬੜੇ ਭਾਵਪੂਰਨ ਢੰਗ ਨਾਲ ਵਰਤਿਆ ਗਿਆ ਹੈ।'ਖੇੜੇ ਸੁੱਖ ਵਿਹੜੇ ਸੁੱਖ' ਵੀਹਵੀਂ ਸਦੀ ਦੇ ਪਹਿਲੇ ਪੰਜ ਦਹਾਕਿਆਂ ਦੌਰਾਨ ਪੰਜਾਬੀ ਜੀਵਨ, ਲੋਕਧਰਮ, ਸਭਿਆਚਾਰ, ਸਿਆਸਤ, ਆਰਥਿਕਤਾ, ਵਿਸ਼ਵਾਸਾਂ ਬਾਰੇ ਵਿਸ਼ਾਲ ਘੇਰੇ ਵਾਲੀ ਰਚਨਾ ਹੈ। ਵੀਹਵੀਂ ਸਦੀ ਦੇ ਪਹਿਲੇ ਅੱਧ ਨੂੰ ਏਨੇ ਵਿਸਤਾਰ ਵਿਚ ਚਿਤਰਨ ਵਾਲਾ ਹੋਰ ਨਾਵਲ ਮੈਂ ਨਹੀਂ ਪੜ੍ਹਿਆ। ਮੇਰੇ ਨਾਵਲਾਂ ਦਾ ਅੰਤ ਖੁੱਲ੍ਹਾ ਹੈ। ਮੈਂ ਇਕ ਹੀਰੋ ਦੀ ਥਾਂ ਸਮੁੱਚੇ ਸਮਾਜ ਨੂੰ ਕਲਾਵੇ ਵਿਚ ਲੈਣ ਵਾਲੇ ਅਰਥਾਤ ਨਾਇਕ ਰਹਿਤ ਨਾਵਲ ਵੀ ਲਿਖੇ ਹਨ ਜਿਵੇਂ 'ਪੱਤ ਕੁਮਲ਼ਾ ਗਏ', 'ਇਹਨਾਂ ਰਾਹਾਂ ਉੱਤੇ', 'ਖ਼ਾਲੀ ਖੂਹਾਂ ਦੀ ਕਥਾ'।

**ਤੁਹਾਡੇ ਇਲਾਕੇ ਦੀਆਂ ਕੀ ਵਿਸ਼ੇਸ਼ਤਾਵਾਂ ਹਨ ਜੋ ਤੁਹਾਨੂੰ ਇਸ ਬਾਰੇ ਲਿਖਣ ਲਈ ਪ੍ਰੇਰਦੀਆਂ ਹਨ?**

--ਇਹ ਸਤਲੁਜ ਦਾ ਪੂਰਬੀ ਕੰਢਾ ਹੈ ਢਾਹਾ, ਜੋ ਦਰਿਆ ਵੱਲੋਂ ਸਦੀਆਂ ਤੋਂ ਵਿਛਾਈ ਮਿੱਟੀ ਨਾਲ ਬਣਿਆ ਹੈ।ਮਹਿਕਮਾ ਮਾਲ ਦੇ ਕਾਗ਼ਜ਼ਾਂ ਵਿਚ ਇਹ ਉੱਚਾ ਢਾਹਾ ਹੈ। ਇਸਦੇ ਉੱਤਰ ਪੱਛਮ ਵਿਚ ਨੀਵਾਂ ਢਾਹਾ ਜਿਵੇਂ ਮਾਛੀਵਾੜਾ ਦਾ ਏਰੀਆ ਹੈ। ਸਤਲੁਜ ਤੋਂ ਪਾਰ ਦੁਆਬਾ ਹੈ। ਇਸਦੇ ਪੂਰਬ ਉੱਤਰ ਵਿਚ ਕੋਈ 40-45 ਕਿਲੋਮੀਟਰ ਉੱਤੇ ਕੁਰਾਲੀ ਮੋਰਿੰਡੇ ਤੋਂ ਪੁਆਧ ਅਰਥਾਤ ਅਰਧ ਪਹਾੜੀ ਇਲਾਕਾ ਸ਼ੁਰੂ ਹੋ ਜਾਂਦਾ ਹੈ, ਜਿਸ ਦੀ ਉਪਭਾਸ਼ਾ ਇਸਤੋਂ ਬਿਲਕੁਲ ਵੱਖਰੀ ਹੈ ਬੇਸ਼ੱਕ 5% ਪੁਆਧੀ ਸ਼ਬਦ ਢਾਹੇ ਦੀ ਭਾਸ਼ਾ ਵਿਚ ਵੀ ਮਿਲਦੇ ਹਨ। ਮੈਂ ਕਿਉਂਕਿ ਜ਼ਿੰਦਗੀ ਦੇ 60-62 ਸਾਲ ਇਸ ਮਾਤ ਭੂਮੀ ਵਿਚ ਪਲ਼ਿਆ-ਵਿਚਰਿਆ, ਪੜ੍ਹਿਆ ਤੇ ਪ੍ਰਵਾਨ ਚੜ੍ਹਿਆ ਹਾਂ, ਇਸ ਲਈ ਮੇਰੇ ਕਿਰਸਾਣੀ ਪਾਤਰ ਇਸ ਖਿੱਤੇ ਵਿਚੋਂ ਹਨ। ਉਹਨਾਂ ਦੀ ਬੋਲੀ ਮੈਨੂੰ ਏਸ ਇਲਾਕੇ ਦੀ ਉਪਭਾਸ਼ਾ ਹੀ ਰੱਖਣੀ ਪੈਣੀ ਸੀ। ਹੋਰ ਉਪ ਭਾਸ਼ਾ ਬਣਾਉਟੀ ਲੱਗਣੀ ਸੀ। ਜੇ ਪੰਜਾਬ ਦਾ ਉਪ-ਭਾਸ਼ਾਈ ਅਧਿਐਨ ਇੰਗਲੈਂਡ ਵਾਂਗ ਕੀਤਾ ਜਾਵੇ ਜਿੱਥੇ ਅੰਗਰੇਜ਼ੀ ਦੀਆਂ 29 ਉਪ ਭਾਸ਼ਾਵਾਂ ਲੱਭੀਆਂ ਗਈਆਂ ਸਨ ਤਾਂ ਪੰਜਾਬ ਵਿਚ ਵੀ ਮਲਵਈ, ਪੁਆਧੀ, ਦੁਆਬੀ, ਮਾਝੀ ਦੇ ਅੰਦਰ ਦਸ-ਬਾਰਾਂ ਹੋਰ ਉਪ ਭਾਸ਼ਾਵਾਂ ਦ੍ਰਿਸ਼ਟੀਗੋਚਰ ਹੋਣਗੀਆਂ। ਮਿਸਾਲ ਵਜੋਂ, ਮੇਰੇ ਨਾਵਲਾਂ ਪਿੱਛੇ ਦਿੱਤੀ ਸ਼ਬਦਾਵਲੀ ਵਿਚਲੇ ਸ਼ਬਦ ਨਾ ਗੂੜ੍ਹ ਮਲਵਈ ਵਿਚ ਮਿਲਦੇ ਹਨ, ਨਾ ਹੀ ਦੁਆਬੀ ਵਿਚ ਤੇ ਨਾ ਹੀ ਪੁਆਧੀ ਵਿਚ।

**ਤੁਹਾਡੇ ਨਾਵਲਾਂ ਵਿਚਲਾ ਕੋਈ ਪਾਤਰ ਜੋ ਤੁਹਾਡਾ ਪ੍ਰੇਰਨਾ ਸਰੋਤ ਰਿਹਾ ਹੋਵੇ?**

-- ਪ੍ਰੇਰਨਾ ਸਰੋਤ ਹਮੇਸ਼ਾ ਜੀਵਨ ਵਿਚ ਮਿਲੇ ਅਸਲੀ ਇਨਸਾਨ ਹੁੰਦੇ ਹਨ ਜੋ ਨਾਵਲ ਵਿਚ ਪਾਤਰਾਂ ਵਜੋ ਪੇਸ਼ ਕੀਤੇ ਜਾ ਸਕਦੇ ਹਨ। ਡਾ. ਰਘਬੀਰ ਸਿੰਘ ਸਿਰਜਣਾ, ਮਹਿੰਦਰ ਸਿੰਘ ਮਾਨੂੰਪੁਰੀ, ਡਾ. ਤੇਜਵੰਤ ਸਿੰਘ ਗਿੱਲ ਮੇਰੇ ਪ੍ਰੇਰਨਾ ਸਰੋਤ ਹਨ। 'ਖੇੜੇ ਸੁੱਖ ਵਿਹੜੇ ਸੁੱਖ', 'ਨਿਆਜ਼' ਤੇ 'ਖ਼ਾਲੀ ਖੂਹਾਂ ਦੀ ਕਥਾ' ਕ੍ਰਮਵਾਰ ਡਾ. ਰਘਬੀਰ ਸਿੰਘ, ਮਾਨੂੰਪੁਰੀ ਜੀ ਤੇ ਡਾ. ਤੇਜਵੰਤ ਸਿੰਘ ਗਿੱਲ ਨੂੰ ਸਮਰਪਤ ਹਨ। ਨਾਵਲਾਂ ਵਿਚ ਕਈ ਪਾਤਰ ਅਜਿਹੇ ਹਨ ਜਿਹਨਾਂ ਦੀਆਂ ਕੁਝ ਗੱਲਾਂ ਮੈਨੂੰ ਚੰਗੀਆਂ ਲੱਗਦੀਆਂ। 'ਨਰੰਜਣ ਮਸ਼ਾਲਚੀ' ਦਾ ਨਰੰਜਣ (ਮੇਰਾ ਪਿਤਾ), ਗੁਰਮੀਤ ਕੌਰ (ਮੇਰੀ ਮਾਤਾ), ਮਾਸਟਰ ਕਰਤਾਰ ਚੰਦ (ਮੇਰਾ ਟੀਚਰ), ਜੋ ਅਸਲ ਜੀਵਨ ਵਿਚ ਕ੍ਰਮਵਾਰ ਨੌਰੰਗ ਸਿੰਘ, ਗੁਰਦੇਵ ਕੌਰ ਤੇ ਮਾਸਟਰ ਜੋਗਿੰਦਰ ਸਿੰਘ ਸਨ। ਇਸੇ ਤਰ੍ਹਾਂ 'ਖੇੜੇ ਸੁੱਖ ਵਿਹੜੇ

ਸੁੱਖ' ਦਾ ਜਗਤਾ ਜੋ ਮੇਰਾ ਸਕਾ ਤਾਇਆ ਜਾਗੀਰ ਸਿੰਘ ਸੀ। 'ਖ਼ਾਲੀ ਖੂਹਾਂ ਦੀ ਕਥਾ' ਵਿਚਲਾ ਚਰਨਾ ਜੋ ਮੇਰੇ ਸਕੇ ਨਾਨੇ ਨਾਲ ਕਿਸੇ ਹੱਦ ਤਕ ਮਿਲਦਾ ਹੈ। ਇਸੇ ਨਾਵਲ ਦਾ ਬਚਨਾ ਜੋ ਅਸਲ ਵਿਚ ਛੜਾ ਸੀ ਤੇ ਮੇਰਾ ਸਕਾ ਮਾਮਾ ਸੀ, ਜਿਸਨੂੰ ਨਾਵਲੀ ਯਥਾਰਥ ਸਿਰਜਣ ਵੇਲੇ ਚਰਨੇ ਦੇ ਭਰਾ ਵਜੋਂ ਪੇਸ਼ ਕੀਤਾ। ਇੰਝ ਹੀ ਹੋਰ ਪਾਤਰਾਂ ਦੇ ਕੁਝ ਲੱਛਣ ਲੱਭੇ ਜਾ ਸਕਦੇ ਹਨ। ਸਾਰੇ ਮਾਨਵਵਾਦੀ ਪਾਤਰ ਮੇਰੇ ਜੀਵਨ ਵਿਚ ਆਏ ਉਹ ਵਿਅਕਤੀ ਹਨ ਜੋ ਮੈਨੂੰ ਚੰਗੇ ਲਗਦੇ।

**ਪੰਜਾਬ ਵਿਚਲੀਆਂ ਅੱਜੋਕੀਆਂ ਧਾਰਮਿਕ ਤੇ ਰਾਜਨੀਤਕ ਸਥਿਤੀਆਂ ਨੂੰ ਤੁਸੀਂ ਕਿਵੇਂ ਲੈਂਦੇ ਹੋ?**

--ਮੈਨੂੰ ਧਾਰਮਿਕ ਤੰਗਦਿਲੀ ਅਰਥਾਤ 'ਮੇਰਾ ਧਰਮ ਹੀ ਸਭ ਤੋਂ ਸ੍ਰੇਸ਼ਟ ਹੈ', ਵਾਲੀ ਧਾਰਨਾ ਉੱਕੀ ਪਸੰਦ ਨਹੀਂ। ਮੈਂ ਗੁਰੂ ਗ੍ਰੰਥ ਸਹਿਬ ਨੂੰ ਮੰਨਦਾ ਹੋਇਆ, ਸਾਰੇ ਧਰਮਾਂ, ਲੋਕ ਧਰਮ ਦਾ ਸਤਿਕਾਰ ਕਰਦਾ ਹਾਂ। ਡੇਰਾਵਾਦ, ਟੂਣੇ ਟਾਮਣ ਆਦਿ ਵਿਚ ਮੇਰਾ ਵਿਸ਼ਵਾਸ ਨਹੀਂ। ਪਰ ਦੂਜਿਆਂ ਨੂੰ ਜੋ ਚਾਹੁਣ ਮੰਨਣ ਪੂਜਣ ਦੀ ਆਜ਼ਾਦੀ ਦੇ ਹੱਕ ਵਿਚ ਹਾਂ। ਮੈਨੂੰ ਸਾਂਝੇ ਲੋਕ ਤਿਉਹਾਰ, ਕਿਸੇ ਹੱਦ ਤਕ ਕੁਝ ਸਾਂਝੀਆਂ ਪਰੰਪਰਾਵਾਂ ਚੰਗੀਆਂ ਲਗਦੀਆਂ, ਬੇਸ਼ੱਕ ਮੈਂ ਉਹਨਾਂ ਦਾ ਪਾਲਣ ਨਾ ਵੀ ਕਰਾਂ। ਜੀਵਨ ਨੂੰ ਧਾਰਮਿਕ ਪੱਖੋਂ ਇਕੋ ਰੰਗ ਵਿਚ ਰੰਗਣਾ ਕੱਟੜ ਨਜ਼ਰੀਆ ਹੈ, ਜਿਸਨੂੰ ਮੈਂ ਨਕਾਰਦਾ ਹਾਂ। ਪੰਜਾਬ ਵਿਚ ਰਾਜਨੀਤਿਕ ਘਚੋਲਾ ਪਿਆ ਹੋਇਆ ਹੈ। ਬਹੁ ਗਿਣਤੀ ਸਿਆਸਤਦਾਨ ਕਥਨੀ ਤੇ ਕਰਨੀ ਪੱਖੋਂ ਭ੍ਰਿਸ਼ਟ ਹਨ। ਲੋਕਾਂ ਨੇ ਚੋਣਾਂ ਲੜਦੇ ਕਿਰਦਾਰ ਦੇ ਮਾੜੇ ਸਿਆਸਤਦਾਨਾਂ ਵਿਚੋਂ ਜਿਹੜਾ ਕੁਝ ਚੰਗੇਰਾ ਜਾਪੇ, ਉਸਨੂੰ ਚੁਣਨਾ ਹੁੰਦਾ ਹੈ। ਦੁੱਧ ਧੋਤਾ ਕੋਈ ਵੀ ਨਹੀਂ। ਮੈਂ ਕਿਸੇ ਸਿਆਸੀ ਪਾਰਟੀ ਦਾ ਕਾਰਕੁਨ ਨਹੀਂ। ਹਰ ਵਾਰੀ ਤਬਦੀਲੀ ਦਾ ਇੱਛੁਕ ਹਾਂ ਤਾਂਕਿ ਚੰਗੇ ਜਾਂ ਮੰਦੇ ਜੋ ਵੀ ਉਪਲੱਬਧ ਹਨ, ਵਾਰੀ ਬਦਲ ਕੇ ਲੋਕ ਫਤਵੇ ਤੋਂ ਡਰਦੇ, ਕੁਝ ਤਾਂ ਚੰਗਾ ਕਰਨਗੇ ਹੀ।

**ਤੁਹਾਡੇ ਨਾਵਲਾਂ ਦਾ ਸਮਾਂ ਹਰੀ ਕ੍ਰਾਂਤੀ ਤੋਂ ਪਹਿਲਾਂ ਜਾਂ ਵੀਹਵੀਂ ਸਦੀ ਦੇ ਅੰਤ ਤਕ ਦਾ ਕਾਲ ਖੰਡ ਹੈ। ਤੁਸੀਂ ਕੀ ਅੱਜ ਦੇ ਵਿਸ਼ਵੀਕਰਨ, ਬਾਜ਼ਾਰਵਾਦ, ਨਿੱਜਵਾਦ, ਆਰਥਿਕ ਸੰਕਟ, ਰਾਜਨੀਤਕ ਪ੍ਰਬੰਧ ਦਾ ਖਾਸਾ, ਨੈਤਿਕ ਮਾਪ ਦੰਡ, ਨਸ਼ਾ ਤੇ ਬੇਰੁਜ਼ਗਾਰੀ ਦੀਆਂ ਸਮੱਸਿਆਵਾਂ ਨੂੰ ਵੀ ਸੰਬੋਧਤ ਹੋਏ ਹੋ?**

--'ਖ਼ਾਲੀ ਖੂਹਾਂ ਦੀ ਕਥਾ' ਵਿਚ ਇਹ ਸਾਰਾ ਕੁਝ ਅੰਸ਼ਕ ਰੂਪ ਵਿਚ ਆ ਜਾਂਦਾ ਹੈ। 'ਦੀਵੇ ਜਗਦੇ ਰਹਿਣਗੇ' ਤੇ 'ਪੱਤ ਕੁਮਲਾ ਗਏ' ਵਿਚ ਲੋਕ ਸਿਆਸਤ, ਜਾਤੀ ਟਕਰਾਅ, ਬੇਰੁਜ਼ਗਾਰੀ, ਨਸ਼ੇ ਦੇਖ ਸਕਦੇ ਹੋ। ਨਾਵਲ ਨੇ ਸਮਾਜਕ ਜਾਂ ਧਾਰਮਿਕ ਸਮੱਸਿਆਵਾਂ ਨੂੰ ਪੱਤਰਕਾਰੀ ਜਾਂ ਵਾਰਤਕ ਵਾਂਗ ਤੱਟਫੱਟ ਨਹੀਂ ਸੰਬੋਧਤ ਹੋਣਾ ਹੁੰਦਾ। ਪੱਤਰਕਾਰੀ ਤਾਂ ਬਰਸਾਤ ਦੇ ਮਿੱਟੀ ਘੱਟਾ, ਘਾਹ-ਫੂਸ ਰਲੇ ਹੜ੍ਹ ਦੇ ਪਾਣੀ ਵਾਂਗ ਹੁੰਦੀ ਹੈ ਜਦੋਂ ਕਿ ਨਾਵਲੀ ਯਥਾਰਥ ਬਰਸਾਤਾਂ ਥੰਮ੍ਹੀਆਂ ਤੋਂ ਨਿਤਰੇ ਹੋਏ ਨਿਰਮਲ ਜਲ ਵਰਗਾ ਹੁੰਦਾ ਹੈ।

**'ਖੇੜੇ ਸੁੱਖ ਵਿਹੜੇ ਸੁੱਖ' ਵਿਚ ਟੂਣੇ-ਟਾਮਣ ਤੇ ਪਰਾਯਥਾਰਥਕ ਘਟਨਾਵਾਂ ਨੂੰ ਘਟਦੀਆਂ ਦਰਸਾਇਆ ਹੈ। ਤੁਸੀਂ ਯਥਾਰਥਕ ਜੀਵਨ ਵਿਚ ਇਹਨਾਂ ਦੀ ਕੀ ਸਾਰਥਿਕਤਾ ਮੰਨਦੇ ਹੋ?**

-- ਇਹਨਾਂ ਦੀ ਕੋਈ ਸਾਰਥਿਕਤਾ ਨਹੀਂ। ਪਰ ਇਕ ਸਦੀ ਪਹਿਲਾਂ ਦੇ ਲੋਕ ਵਿਸ਼ਵਾਸਾਂ ਅਨੁਸਾਰ ਅਤੇ ਨਾਵਲੀ ਕਾਰਜ ਦੀ ਜ਼ਰੂਰਤ ਮੁਤਾਬਕ ਇਹ ਸਾਰਾ ਕੁਝ ਦਿਖਾਉਣਾ ਜ਼ਰੂਰੀ ਸੀ।

**'ਨਰੰਜਣ ਮਸ਼ਾਲਚੀ' ਦਾ ਨਰੰਜਣ ਖੁਦਕੁਸ਼ੀ ਕਰਦਾ ਹੈ। 'ਪੱਤ ਕੁਮਲਾ ਗਏ' ਵਿਚ ਰੁਲਦੇ ਫਰੌਟੀਏ ਦੇ ਭਤੀਜੇ ਦਾ ਚੰਗਾ ਪੜ੍ਹਿਆ-ਲਿਖਿਆ ਬੇਰੁਜ਼ਗਾਰ ਮੁੰਡਾ ਸੜ ਕੇ ਮਰ ਜਾਂਦਾ ਹੈ । ਮਾਲਵੇ ਵਿਚ ਅੱਜੋਕੇ ਕਿਸਾਨ ਖ਼ੁਦਕੁਸ਼ੀਆਂ ਕਰ ਰਹੇ ਹਨ। ਤੁਸੀਂ ਇਹਨਾਂ ਬਾਰੇ ਕੀ ਸਮਝਦੇ ਹੋ?**

-- 'ਪੱਤ ਕੁਮਲਾ ਗਏ' ਦਾ ਬਾਲਾ ਜੋ ਹਮੇਸ਼ਾ ਸ਼ਰਾਬੀ ਰਹਿੰਦਾ ਤੇ ਅਖੀਰ ਵਿਚ ਚਾਹੇ



ਦੁਰਘਟਨਾਵੱਸ ਹੀ ਆਪਣੇ ਪਿਉ ਦੀ ਮੌਤ ਦਾ ਕਾਰਨ ਬਣ ਜਾਂਦਾ ਹੈ, ਮ੍ਰਿਤਕਾਂ ਸਮਾਨ ਜੀਵਨ ਜਿਉਂਦਾ ਹੈ। 'ਨਰੰਜਣ ਮਸ਼ਾਲਚੀ' ਦੀ ਖੁਦਕੁਸ਼ੀ ਦਾ ਕਾਰਨ ਮਾਨਸਿਕ ਅਤ੍ਰਿਪਤੀ ਹੈ ਜੋ ਮਾਨਸਿਕ ਵਿਗਾੜ ਬਣੀ ਉਸ ਲਈ ਤੇ ਗੁਰਮੀਤੋ ਲਈ ਮਾਰੂ ਸਾਬਤ ਹੁੰਦੀ ਹੈ। ਮਾਲਵਾ ਕੀ, ਸਾਰੇ ਪੰਜਾਬ ਤੇ ਮਹਾਂਰਾਸ਼ਟਰ ਵਿਚ ਵੀ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ। ਮੋਟਾ ਜਿਹਾ ਕਾਰਨ ਤਾਂ ਕਿਰਸਾਣੀ ਦੇ ਧੰਦੇ ਦਾ ਘਾਟੇ ਵਾਲਾ ਕਿੱਤਾ ਸਾਬਤ ਹੋਣਾ ਹੈ, ਜਿਸਦਾ ਕੋਈ ਬਦਲ ਸਮੇਂ ਦੀਆਂ ਸਰਕਾਰਾਂ ਪੇਸ਼ ਨਹੀਂ ਕਰ ਸਕੀਆਂ। ਹਰੀ ਕ੍ਰਾਂਤੀ ਦੇ ਵਕਤੀ ਝਲਕਾਰੇ ਦੇ ਭਰਮਾਏ ਕਿਸਾਨਾਂ ਤੇ ਮਜ਼ਦੂਰਾਂ ਨੇ ਵੀ ਆਪਣੇ ਖਰਚੇ ਵਧਾ ਲਏ। ਉਸ ਵਧੇ ਹੋਏ ਜੀਵਨ ਪੱਧਰ ਤੋਂ ਪਿੱਛੇ ਮੁੜਨਾ ਹੁਣ ਮੁਸ਼ਕਿਲ ਹੈ। ਉਸਨੂੰ ਬਰਕਰਾਰ ਰੱਖਣਾ ਵੀ ਹੁਣ ਉਹਨਾਂ ਦੇ ਵੱਸ ਵਿਚ ਨਹੀਂ। ਸੋ ਉਹ ਨਿਰਾਸ਼ਾ ਵੱਸ ਢਹਿੰਦੀਆਂ ਕਲਾਂ ਵਿਚ ਜਾ ਡਿਗਦੇ ਹਨ। ਪਰਿਵਾਰਕ ਤੇ ਸਮਾਜਕ ਜੀਵਨ ਵਿਚ ਆਈ ਅਚਾਨਕ ਤੇਜ਼ੀ ਜਿਵੇਂ ਬਿਦੇਸ਼ ਜਾਣ ਦੀ ਤੜਫਣ ਨੇ, ਬੱਚਿਆਂ ਦੀਆਂ ਨਾ ਪੂਰੀਆਂ ਕੀਤੀਆਂ ਜਾਣ ਵਾਲੀਆਂ ਮੰਗਾਂ ਨੇ, ਧੀਆਂ ਦੇ ਵਿਆਹਾਂ ਲਈ ਲੋੜੀਂਦੇ ਖਰਚਿਆਂ ਨੇ, ਬੇਰੁਜ਼ਗਾਰ ਘੁੰਮਦੇ ਚੰਗੇ ਪੜ੍ਹੇ -ਲਿਖੇ ਤੇ ਘੱਟ ਪੜ੍ਹੇ-ਲਿਖੇ ਪੁੱਤਰਾਂ ਦੇ ਧੁੰਦਲੇ ਭਵਿੱਖ ਨੇ ਕਿਰਸਾਣੀ ਨੂੰ ਲੜਖੜਾਕੇ ਰੱਖ ਦਿੱਤਾ ਹੈ। ਏਥੇ ਸਬਰ ਸ਼ੁਕਰ ਦੀ ਘਾਟ ਤੇ ਖੇਤੀ ਵਿਚਲੀ ਨਿੱਜੀ ਮਿਸਮੈਨੇਜਮੈਂਟ ਵੀ ਅਜਿਹੀ ਪਰੇਸ਼ਾਨੀ ਤੇ ਗਿਰਾਵਟ ਦਾ ਕਾਰਨ ਹੈ।

**'ਪੱਤ ਕੁਮਲਾ ਗਏ' ਨਾਵਲ ਰਿਜ਼ਰਵੇਸ਼ਨ ਦੀ ਸਮੱਸਿਆ ਨੂੰ ਸਿੱਧਾ ਸੰਬੋਧਤ ਹੈ। ਪਿੱਛੇ ਜਿਹੇ ਜਾਤ ਆਧਾਰਤ ਰਿਜ਼ਰਵੇਸ਼ਨ ਅਤੇ ਆਰਥਿਕਤਾ ਉਪਰ ਭਰਵੀਂ ਬਹਿਸ ਹੋਈ ਹੈ। ਤੁਹਾਡਾ ਇਸ ਬਾਰੇ ਕੀ ਵਿਚਾਰ ਹੈ?**

--ਤੁਸੀਂ ਰੁਲਦੇ ਫਰੌਟੀਏ ਦੇ ਭਤੀਜੇ ਭਿੰਦੇ ਦੇ ਚੰਗੇ ਪੜ੍ਹੇ-ਲਿਖੇ ਪਰ ਬੇਰੁਜ਼ਗਾਰ ਘੁੰਮਦੇ ਨੌਜਵਾਨ ਪੁੱਤਰ ਵੱਲੋਂ ਸੜ ਕੇ ਮਰ ਜਾਣ ਦਾ ਜ਼ਿਕਰ ਕੀਤਾ ਹੈ। ਜਾਤੀ ਆਧਾਰਤ ਰਾਖਵਾਂਕਰਨ ਵੀ ਹੁਣ ਆਪਣਾ ਅਸਰ ਗਵਾ ਚੁੱਕਾ ਹੈ। ਵੋਟਾਂ ਦੀ ਰਾਜਨੀਤੀ ਇਸਨੂੰ ਜਿਉਂਦਾ ਰੱਖਦੀ ਹੋਈ ਹੋਰਾਂ ਸਵਰਨ ਜਾਤੀਆਂ ਨੂੰ ਵੀ ਖੁਸ਼ ਕਰਨ ਹਿੱਤ ਨਾਮਧਰੀਕ ਰਿਜ਼ਰਵੇਸ਼ਨ ਦੇਈ ਜਾ ਰਹੀ। ਅਖੀਰ ਵਿਚ ਬੀਮਾਰੀ ਦਾ ਇਲਾਜ ਕਰਦਿਆਂ ਇਹਨਾਂ ਮਰੀਜ਼ ਨੂੰ ਹੀ ਮਾਰ ਦੇਣਾ ਹੈ। ਲੋੜਵੰਦਾਂ ਨੂੰ ਰਾਖਵਾਂਕਰਨ ਬਚਪਨ ਤੋਂ ਹੀ ਮਿਲਣਾ ਚਾਹੀਦਾ ਹੈ ਪਰ ਉਸਦਾ ਆਧਾਰ ਜਾਤ ਨਹੀਂ, ਆਰਥਿਕਤਾ ਹੋਵੇ।

**'ਖੇੜੇ ਸੁੱਖ ਵਿਹੜੇ ਸੁੱਖ' ਦਾ ਸੌ ਸਾਲ ਪਹਿਲਾਂ ਵਾਲਾ ਸਾਂਝੀਵਾਲਤਾ ਨੂੰ ਪਰਨਾਇਆ ਸਬਰ ਤੇ ਸ਼ੁਕਰ ਵਾਲਾ ਸੰਤੁਸ਼ਟ ਸਮਾਜ 'ਖ਼ਾਲੀ ਖੂਹਾਂ ਦੀ ਕਥਾ' ਵਿਚਲੇ ਸਮਾਜ ਵਿਚ ਬਦਲਦਾ, ਨਿੱਜਵਾਦ ਵੱਲ ਅਗਰਸਰ ਹੋਇਆ ਤਿਲਮਿਲਾਉਂਦਾ ਨਜ਼ਰ ਆਉਂਦਾ ਹੈ। ਤੁਸੀਂ ਇਸ ਤਬਦੀਲੀ ਨੂੰ ਕਿਵੇਂ ਲੈਂਦੇ ਹੋ?**

-- ਸਮੇਂ ਨੂੰ ਪੁੱਠਾ ਗੇੜਾ ਤਾਂ ਦਿੱਤਾ ਨਹੀਂ ਜਾ ਸਕਦਾ। ਤਬਦੀਲੀ ਹੀ ਜੀਵਨ ਹੈ। ਪਰ ਜੇ ਨਿੱਜਵਾਦ ਵੱਲ ਵਧਦੇ ਹੋਏ ਵੀ ਅਸੀਂ ਸਾਂਝੀਵਾਲਤਾ ਨੂੰ ਕਿਸੇ ਹੱਦ ਤਕ ਅਪਨਾ ਸਕੀਏ ਤਾਂ ਤਿਲਮਿਲਾਹਟ ਜੇ ਖਤਮ ਨਹੀਂ ਹੋਵੇਗੀ, ਕੁਝ ਘਟ ਜ਼ਰੂਰ ਜਾਵੇਗੀ। ਮੈਂ ਇਹ ਤਾਂ ਨਹੀਂ ਚਾਹਾਂਗਾ ਕਿ ਅਸੀਂ ਸੌ ਸਾਲ ਪੁਰਾਣੇ ਜਗੀਰੂ ਕਦਰਾਂ-ਕੀਮਤਾਂ ਨੂੰ ਪਰਨਾਏ ਸਮਾਜ ਨੂੰ ਮੁੜ ਸਿਰਜੀਏ। ਪਰ ਉਹਨਾਂ ਵਿਚੋਂ ਚੰਗੀਆਂ ਕੀਮਤਾਂ ਅਪਣਾਈਆਂ ਜਾ ਸਕਦੀਆਂ ਨੇ। ਨਹੀਂ ਤਾਂ ਨਿਰਾਸ਼ਾ ਤੇ ਭੜਕਾਹਟ ਤੇ ਅਲੱਗਤਾ ਹੋਰ ਵਧੇਗੀ।

**ਬਹੁਤ ਸਾਰੇ ਇਤਿਹਾਸਕ ਨਾਇਕਾਂ ਨੂੰ ਪੁਨਰ ਸਿਰਜਣ ਦਾ ਦੌਰ ਚੱਲ ਰਿਹਾ ਹੈ। ਤੁਸੀਂ ਇਸ ਬਾਰੇ ਕੀ ਸੋਚਦੇ ਹੋ?**

-- ਇਹ ਸਮਾਜਕ ਯਥਾਰਥ ਤੋਂ ਇਕ ਤਰ੍ਹਾਂ ਦਾ ਭਾਂਜਵਾਦ ਹੈ। ਜਦੋਂ ਕੁਝ ਲਿਖਣ ਲਈ ਨਾ ਮਿਲੇ, ਇਤਿਹਾਸ ਦੀਆਂ ਕੁਝ ਕਿਤਾਬਾਂ ਪੜ੍ਹੋ ਤੇ ਉਹਨਾਂ ਦੀ ਮਦਦ ਨਾਲ ਕੁਝ ਗਲਪ ਰਲਾ ਕੇ ਨਾਵਲ ਸਿਰਜ ਦਿਓ। ਅਜੇ ਮੇਰੇ ਕੋਲ ਯਥਾਰਥਵਾਦੀ ਨਾਵਲ ਲਿਖਣ ਲਈ ਕਾਫੀ ਕੁਝ ਹੈ। ਜਦੋਂ

ਮੁੱਕ ਗਿਆ ਫੇਰ ਅਜਿਹਾ ਤਰਲਾ ਕਰ ਲਵਾਂਗੇ। ਨਾਵਲ ਤਾਂ ਸਮਾਜਕ ਯਥਾਰਥ ਨੂੰ ਸਿੱਧਾ ਟੱਕਰਨ ਜਾਂ ਸੰਬੋਧਤ ਹੋਣ ਲਈ ਹੀ ਹੋਂਦ ਵਿਚ ਆਇਆ ਸੀ।

**'ਖ਼ਾਲੀ ਖੂਹਾਂ ਦੀ ਕਥਾ' ਨੂੰ ਪੰਜਾਬੀ ਸਾਹਿਤ ਲਈ ਪਹਿਲਾ ਅੰਤਰਰਾਸ਼ਟਰੀ 'ਢਾਹਾਂ ਇਨਾਮ' ਮਿਲਣ ਦਾ ਆਧਾਰ ਕੀ ਸੀ?**

-- ਕੀ ਆਧਾਰ ਸੀ, ਇਸ ਬਾਰੇ ਤਾਂ ਮੈਂ ਕੁਝ ਨਹੀਂ ਕਹਿ ਸਕਦਾ। ਵੈਸੇ ਇਹ ਨਾਵਲ ਪਿਛਲੇ ਅੱਠ ਦਹਾਕਿਆਂ ਦੇ ਪੰਜਾਬੀ ਜੀਵਨ ਨੂੰ ਸਿੱਧਾ ਸੰਬੋਧਤ ਹੈ। ਪਿਛਲੇ ਸੌ ਸਾਲਾਂ ਦੌਰਾਨ ਪੰਜਾਬੀ ਜੀਵਨ ਖੋਖਲਾ ਜਾਂ ਖ਼ਾਲੀ, ਇਖ਼ਲਾਕ ਰਹਿਤ, ਬੰਜਰ ਕਿਉਂ ਹੋ ਗਿਆ-ਇਸ ਨਾਵਲ ਦੀ ਥੀਮ ਹੈ, ਜਿਸਨੇ ਸ਼ਾਇਦ ਛੇ ਜੱਜਾਂ ਦੀਆਂ ਦੋ ਵੱਖੋ ਵਖਰੀਆਂ ਜਿਊਰੀਆਂ ਨੂੰ ਪ੍ਰਭਾਵਤ ਕੀਤਾ ਹੋਵੇਗਾ।

**ਐਵਾਰਡਾਂ ਦੀ ਹੁੰਦੀ ਮੌਜੂਦਾ ਰਾਜਨੀਤੀ ਬਾਰੇ ਕੀ ਕਹੋਗੇ?**

-- ਮੈਂ 1987 ਤੋਂ ਛਪਣ ਲੱਗਿਆਂ। ਮੇਰੀਆਂ ਕਹਾਣੀਆਂ ਅਗਲੇ ਪੰਜ ਛੇ ਸਾਲਾਂ ਦੌਰਾਨ ਬਹੁਤ ਗਿਣਤੀ ਵਿਚ ਛਪੀਆਂ। ਮੇਰਾ ਨਾਮ ਹੋ ਗਿਆ ਤੇ ਇਨਾਮ ਮਿਲਣ ਲੱਗੇ। 1995 ਵਿਚ ਭਾਸ਼ਾ ਵਿਭਾਗ ਪੰਜਾਬ ਵੱਲੋਂ ਕਹਾਣੀ 'ਜੈਲੋ' ਨੂੰ ਪਹਿਲਾ ਇਨਾਮ ਦਿੱਤਾ ਗਿਆ। ਮੇਰੇ ਬਾਲ ਕਹਾਣੀਆਂ ਦੇ ਖਰੜੇ 'ਸੂਰਜ ਨਹੀਂ ਛਿਪਦਾ' ਨੂੰ ਭਾਸ਼ਾ ਵਿਭਾਗ ਨੇ 1992 ਦਾ ਦੂਜਾ ਇਨਾਮ 1995 ਵਿਚ ਹੀ ਦੇਹਰਾਦੂਨ ਵਿਖੇ ਦਿੱਤਾ। ਇਸ ਮਗਰੋਂ ਨਾਵਲ 'ਖੇੜੇ ਸੁੱਖ ਵਿਹੜੇ ਸੁੱਖ' ਤੇ 'ਇਹਨਾਂ ਰਾਹਾਂ ਉੱਤੇ' ਨੂੰ ਇਸੇ ਵਿਭਾਗ ਨੇ ਕ੍ਰਮਵਾਰ 2003 ਤੇ 2008 ਵਿਚ ਸਰਬੋਤਮ ਗਲਪ ਇਨਾਮ 'ਨਾਨਕ ਸਿੰਘ ਐਵਾਰਡ' ਨਾਲ ਸਨਮਾਨਿਆਂ। ਇਸੇ ਵਿਭਾਗ ਨੇ 2014 ਦਾ ਸ਼੍ਰੋਮਣੀ ਸਾਹਿਤਕਾਰ ਐਵਾਰਡ ਦੇ ਕੇ ਮੈਨੂੰ ਨਿਵਾਜਿਆ। ਪਹਿਲਾ ਢਾਹਾਂ ਪੁਰਸਕਾਰ, ਵੈਨਕੂਵਰ, ਵੀ 'ਖ਼ਾਲੀ ਖੂਹਾਂ ਦੀ ਕਥਾ' ਨੂੰ ਮਿਲਿਆ। 'ਪੱਤ ਕੁਮਲਾ ਗਏ' ਨੂੰ 'ਨਵਾਂ ਜ਼ਮਾਨਾ' ਨੇ 2009 ਦਾ ਬੀਬੀ ਸਵਰਨ ਕੌਰ ਸਰਬੋਤਮ ਪੁਸਤਕ ਪੁਰਸਕਾਰ ਦਿੱਤਾ। ਮੈਂ ਇਨਾਮਾਂ ਦੀ ਜਾਂ ਕਿਸੇ ਤਰ੍ਹਾਂ ਦੀ ਰਾਜਨੀਤੀ ਕਰਨ ਵਾਲਾ ਬੰਦਾ ਨਹੀਂ ਹਾਂ। ਪਰ ਪੰਜਾਬੀ ਸਾਹਿਤ-ਜਗਤ ਦੀ ਮੁੱਖ ਧਾਰਾ ਨੇ ਮੇਰੀ ਲਿਖਤ ਨੂੰ ਗੱਜ ਵੱਜ ਕੇ ਸਨਮਾਨਿਆ ਹੈ। ਮੇਰੇ ਖਿਆਲ ਵਿਚ ਪੰਜਾਬੀ ਸਾਹਿਤ=ਜਗਤ ਦੇ ਕੁਝ ਜੌਹਰੀ ਜ਼ਰੂਰ ਸਲਾਮਤ ਹਨ ਜੋ ਦੇਰ ਸਵੇਰ ਪ੍ਰਤਿਭਾ ਦੀ ਪਰਖ ਕਰ ਹੀ ਲੈਂਦੇ ਹਨ। ਮੈਨੂੰ ਲਾਲਾਂ ਦੀ ਕਦਰ ਪਾਉਣ ਵਾਲੀ ਉਸ ਬੇਗਰਜ਼ ਮੁੱਖਧਾਰਾ ਉੱਤੇ ਅਜੇ ਵੀ ਪੂਰਾ ਵਿਸ਼ਵਾਸ ਤੇ ਮਾਣ ਹੈ।

**ਪਾਤਰਾਂ ਨੂੰ ਅਪਣੀ ਸਮਝ ਅਨੁਸਾਰ ਘੜਦੇ ਤੇ ਮਰਜ਼ੀ ਨਾਲ ਤੋਰਦੇ ਹੋ ਜਾਂ ਖੁੱਲ੍ਹੇ ਛੱਡਦੇ ਹੋ?**

--ਪਾਤਰ ਹਮੇਸ਼ਾ ਨਾਵਲਕਾਰ ਦੀ ਘਾੜਤ ਹੁੰਦੇ ਨੇ। ਪਰ ਉਹਨਾਂ ਨੂੰ ਆਪਣੇ ਭੌਂਪੂ ਬਣਾਉਣਾ ਉਹਨਾਂ ਨੂੰ ਸੁਭਾਵਕ ਨਹੀਂ ਰਹਿਣ ਦਿੰਦਾ। ਇਸ ਲਈ ਨਾਵਲੀ ਯਥਾਰਥ ਮੁਤਾਬਕ ਉਹ ਖੁੱਲ੍ਹੇ ਛੱਡੇ ਜ਼ਰੂਰ ਜਾਪਣੇ ਚਾਹੀਦੇ ਹਨ। ਲੇਖਕ ਦੇ mouth pieces ਬਿਲਕੁਲ ਨਹੀਂ। ਮੇਰੇ ਪਾਤਰ ਮੇਰੇ ਹੱਥਾਂ ਦੀਆਂ ਕਠਪੁਤਲੀਆਂ ਬਿਲਕੁਲ ਨਹੀਂ। ਉਹ ਨਾਵਲੀ ਯਥਾਰਥ ਅਨੁਸਾਰ ਖੁੱਲ੍ਹੇ ਵਿਚਰਦੇ ਹਨ।

**ਲੇਖਕ ਤੇ ਪਾਠਕ ਦੇ ਆਪਸੀ ਰਿਸ਼ਤੇ ਬਾਰੇ ਕੀ ਖਿਆਲ ਹੈ?**

--ਲੇਖਕ ਖਲਾਅ ਵਿਚ ਨਹੀਂ ਲਿਖਦਾ। ਉਹ ਪਾਠਕਾਂ ਲਈ ਲਿਖਦਾ ਹੈ। ਜਿਵੇਂ ਬਾਤ ਸੁਣਾਉਣ ਵਾਲੇ ਲਈ ਹੁੰਗਾਰਾ ਜ਼ਰੂਰੀ ਹੈ, ਉਸੇ ਤਰ੍ਹਾਂ ਲੇਖਕ ਦੀ ਰਚਨਾ ਪਾਠਕਾਂ ਵੱਲੋਂ ਪ੍ਰਵਾਨ ਹੋਣੀ ਚਾਹੀਦੀ ਹੈ। ਉਹੀ ਰਚਨਾ ਨੂੰ ਪ੍ਰਵਾਨਗੀ ਮਿਲੇਗੀ ਜੋ ਲੋਕ ਕਲਿਆਣ ਲਈ ਸੁਚੱਜੇ ਢੰਗ ਨਾਲ ਪੇਸ਼ ਕੀਤੀ ਜਾਵੇਗੀ। ਸਾਹਿਤ ਜੋ ਸਮਾਜ ਲਈ ਲਿਖਿਆ ਜਾਵੇ। ਆਪਣੇ ਆਪ ਲਈ ਲਿਖੀ ਕਿਰਤ ਸਿਰਫ ਮਾਨਸਿਕ ਕਸਰਤ ਬਣ ਕੇ ਰਹਿ ਜਾਵੇਗੀ। ਪਾਠਕ ਨੇ ਰਚਨਾ ਵਿਚੋਂ ਨਵੀਂ ਜਾਣਕਾਰੀ ਵੀ ਲੈਣੀ ਹੁੰਦੀ ਅਤੇ ਉਸਨੇ ਆਪਣਾ ਦਿਲ ਪਰਚਾਵਾ ਵੀ ਕਰਨਾ ਹੁੰਦਾ। ਬੋਲੀ ਵੀ ਸਮਝਣੀ ਸਿੱਖਣੀ ਹੁੰਦੀ। ਸੋ ਸਾਰਾ ਕੁਝ ਲੇਖਕ ਨੇ ਹੀ ਦੇਣਾ ਹੈ। ਇੰਝ ਪਾਠਕ ਤੇ ਲੇਖਕ ਦਾ ਰਿਸ਼ਤਾ ਬੜਾ ਗੂੜ੍ਹਾ ਹੈ।



**ਸਮਕਾਲੀ ਸਾਹਿਤਕ ਅਦਾਰਿਆਂ ਤੇ ਸਾਹਿਤਕ ਮਾਹੌਲ ਬਾਰੇ ਤੁਹਾਡਾ ਕੀ ਨਜ਼ਰੀਆ ਹੈ?**

--ਸਾਰੇ ਅਦਾਰੇ ਹੀ ਸਮੇਂ ਅਨੁਸਾਰ ਚੰਗਾ ਕੰਮ ਕਰ ਰਹੇ ਹਨ। ਬੇਸ਼ੱਕ ਵਿਅਕਤੀਗਤ ਤੌਰ 'ਤੇ ਪਹਿਲਾਂ ਵਾਂਗ ਨਿੱਠ ਕੇ ਸਾਹਿਤਕ ਜਾਂ ਆਲੋਚਨਾਤਮਕ ਕਾਰਜ ਕਰਨ ਵਾਲੇ ਅਰਥਾਤ ਸਾਹਿਤ, ਆਲੋਚਨਾ ਜਾਂ ਲੋਕਧਾਰਾ ਲਈ ਆਪਣਾ ਜੀਵਨ ਅਰਪਣ ਕਰਨ ਵਾਲੇ ਮਹਾਂਰਥੀਆਂ ਦੀ ਘਾਟ ਰੜਕਦੀ ਹੈ। ਦੂਜੀ ਪੀੜ੍ਹੀ ਵਿਚੋਂ ਸਲਾਮਤ ਰਹੀਆਂ ਇੱਕਾ ਦੁੱਕਾ ਹਸਤੀਆਂ ਜ਼ਰੂਰ ਨਿੱਠ ਕੇ ਕੰਮ ਕਰਨ ਵਿਚ ਲੱਗੀਆਂ ਹਨ। ਪਰ ਨਵੇਂ ਆਲੋਚਕਾਂ ਵਿਚ ਲਗਨ, ਸਿਰੜ ਤੇ ਨਿਸ਼ਠਾ ਦੀ ਕੁਝ ਘਾਟ ਹੈ। ਨਵੇਂ ਲੇਖਕ ਵੀ ਛਪਣ ਲਈ ਕੁਝ ਜ਼ਿਆਦਾ ਹੀ ਕਾਹਲ਼ੇ ਹਨ।

**ਪਿਛਲੇ ਦਿਨੀਂ ਚੱਲੀ ਅਸਹਿਣਸ਼ੀਲਤਾ ਦੇ ਮੁੱਦੇ 'ਤੇ ਵਿਚਾਰਧਾਰਕ ਬਹਿਸ ਨੂੰ ਤੁਸੀਂ ਸਹੀ ਸਮਝਦੇ ਹੋ? ਤੁਸੀਂ ਕਿਹੜੀ ਧਿਰ ਨਾਲ ਖੜ੍ਹੇ ਹੋ?**

-- ਭਾਰਤ ਦੇਸ ਬਹੁਭਾਸ਼ਾਈ, ਬਹੁਜਾਤੀ, ਬਹੁਧਰਮੀ ਦੇਸ ਹੈ ਜਿੱਥੇ ਵੱਖੋ ਵੱਖਰੀਆਂ ਬੋਲੀਆਂ, ਸਭਿਆਚਾਰ ਤੇ ਵਿਸ਼ਵਾਸ ਸਦੀਆਂ ਤੋਂ ਸਲਾਮਤ ਹਨ। ਏਹੀ ਇਸ ਧਰਤੀ ਦੀ ਵਿਸ਼ੇਸ਼ਤਾ ਹੈ। ਇਸ ਬਹੁਰੰਗੇ ਸਮਾਜ ਨੂੰ ਇਕੋ ਰੰਗ ਵਿਚ ਰੰਗਣ ਵਾਲਾ ਹੁਕਮਰਾਨ ਕਦੇ ਕਾਮਯਾਬ ਨਹੀਂ ਹੋਇਆ, ਨਾ ਹੀ ਹੋਵੇਗਾ। ਔਰੰਗਜ਼ੇਬੀ ਜਾਂ ਹਿਟਲਰੀ ਰਵੱਈਏ ਦੀ ਹਾਰ ਯਕੀਨੀ ਹੈ। ਸਾਹਿਤਕਾਰਾਂ ਨੇ ਲੋਕ ਪੱਖ ਦੀ ਹਾਮੀ ਓਟਣੀ ਹੁੰਦੀ। ਮੈਂ ਉਸ ਵਿਚਾਰਧਾਰਕ ਬਹਿਸ ਦੇ ਹੱਕ ਵਿਚ ਹਾਂ ਪਰ ਉਹ ਬਹਿਸ ਸਿਰਫ ਫੋਕੀ ਸ਼ੁਹਰਤ ਪ੍ਰਾਪਤ ਕਰਨ ਲਈ ਜਾਂ ਸਿਰਫ ਦਿਖਾਵੇ ਵਜੋਂ ਵਿਰੋਧ ਕਰਨ ਲਈ ਨਹੀਂ ਹੋਣੀ ਚਾਹੀਦੀ।

**ਤੁਸੀਂ ਢਾਹੇ ਦੀ ਵੱਖਰੀ ਭਾਸ਼ਾ ਰੰਗਤ ਨੂੰ ਭਵਿੱਖ ਵਿਚ ਪੰਜਾਬੀ ਦੀ ਇਕ ਉਪਭਾਸ਼ਾ ਵਜੋਂ ਦੇਖਦੇ ਹੋ ਜਾਂ ਮਲਵਈ ਦਾ ਹਿੱਸਾ ਹੀ ਸਮਝਦੇ ਹੋ?**

--ਨਿਰਸੰਦੇਹ ਇਹ ਮਲਵਈ ਦਾ ਹਿੱਸਾ ਹੈ। ਪਰ ਉਪਭਾਸ਼ਾ ਅੰਦਰਲੀਆਂ ਖੇਤਰੀ ਉਪ ਭਾਸ਼ਾਵਾਂ ਵਜੋਂ ਇਸ ਦਾ ਅਧਿਐਨ ਜ਼ਰੂਰ ਹੋਣਾ ਚਾਹੀਦਾ ਹੈ। ਜਿਵੇਂ ਆਲੋਚਨਾ ਕਰਨ ਵਾਲਾ ਕੋਈ ਖੋਜੀ ਵਿਦਿਆਰਥੀ, ਮੇਰੇ ਨਾਵਲਾਂ ਪਿੱਛੇ ਦਿੱਤੀ ਢਾਹੇ ਦੀ ਸ਼ਬਦਾਵਲੀ ਨੂੰ ਹੋਰ ਵਿਸਤਾਰ ਵਿਚ ਲੱਭ ਸਕਦਾ ਹੈ ਜੋ ਅੱਜ ਤਕ ਕਿਸੇ ਸ਼ਬਦਕੋਸ਼ ਦਾ ਹਿੱਸਾ ਨਹੀਂ ਬਣੀ। ਬਹੁਤ ਸਾਰੇ ਸ਼ਬਦ ਖੋਟੇ ਸਿੱਕਿਆਂ ਵਾਂਗ ਬੋਲੀ ਵਿਚੋਂ ਬਾਹਰ ਹੋ ਕੇ ਮਰ ਚੁੱਕੇ ਹਨ ਤੇ ਕਿੰਨੇ ਮਰਦੇ ਜਾ ਰਹੇ ਹਨ ਜਿਵੇਂ ਕਿ 'ਖੇੜੇ ਸੁੱਖ ਵਿਹੜੇ ਸੁੱਖ' ਨਾਵਲ ਵਿਚ ਵੀਹਵੀਂ ਸਦੀ ਦੇ ਜਿਊੜਿਆਂ ਵੱਲੋਂ ਵਰਤੇ ਜਾਂਦੇ ਇਕ ਸੌ ਤੋਂ ਜ਼ਿਆਦਾ ਸ਼ਬਦ ਹੁਣ ਸਾਡੀ ਉਪ ਭਾਸ਼ਾ ਵਿਚੋਂ ਗ਼ਾਇਬ ਹੋ ਚੁੱਕੇ ਹਨ ਕਿਉਂਕਿ ਸ਼ਬਦਾਂ ਦੀ ਵੀ ਇਕ ਉਮਰ ਹੁੰਦੀ। ਬੰਦਿਆਂ, ਵਿਸ਼ੇਸ਼ ਰਸਮਾਂ, ਕਿੱਤਿਆਂ ਦੇ ਮਰਨ ਨਾਲ ਉਹ ਵੀ ਮਰ-ਮੁੱਕ ਜਾਂਦੇ ਹਨ। ਮੈਂ ਆਪਣੇ ਨਾਵਲਾਂ ਰਾਹੀਂ ਉਹਨਾਂ ਨੂੰ ਜਿਉਂਦੇ ਰੱਖਣ ਦਾ ਉਪਰਾਲਾ ਕੀਤਾ ਹੈ। ਜਿਵੇਂ ਮਲਵਈ ਉਪਭਾਸ਼ਾ ਦੇ ਅੰਦਰ ਢਾਹੇ ਵਿਚ ਬੋਲੀ ਜਾਂਦੀ ਬੋਲੀ ਦਾ ਵੱਖਰਾ ਰੰਗ ਤੇ ਲਹਿਜਾ ਹੈ, ਇਸੇ ਤਰ੍ਹਾਂ ਮਾਝੀ ਵਿਚ ਰਿਆੜਕੀ ਹੈ। ਤੇ ਹੋਰ ਵੱਖਰੇ ਰੰਗ ਦੁਆਬੀ, ਪੁਆਧੀ ਵਿਚੋਂ ਲੱਭੇ ਜਾ ਸਕਦੇ ਹਨ।

**ਤੁਹਾਡੇ ਇਲਾਕੇ ਦੀ ਇਹ ਉਪਭਾਸ਼ਾਈ ਸ਼ਬਦਾਵਲੀ ਕਿਤੇ ਤੁਹਾਡੀ ਗੱਲ ਸੰਚਾਰਤ ਕਰਨ ਵਿਚ ਔਖ ਪੈਦਾ ਤਾਂ ਨਹੀਂ ਕਰ ਰਹੀ?**

-- ਨਹੀਂ। ਮੇਰੇ ਨਾਵਲਾਂ ਨੂੰ ਸਾਰੇ ਖਿੱਤਿਆਂ ਦੇ ਪਾਠਕਾਂ ਨੇ ਪੜ੍ਹਿਆ ਹੈ। ਮਾਝੇ ਦੇ ਇਕ ਸੂਝਵਾਨ ਪਾਠਕ ਨੇ ਇਹ ਪੜ੍ਹੇ, ਸਮਝੇ ਤੇ ਮਾਣੇ ਹਨ। ਹਰ ਲੇਖਕ ਨੇ ਸਥਾਨਕ ਸ਼ਬਦ ਵਰਤਣੇ ਹੀ ਹੁੰਦੇ ਹਨ। ਤੁਸੀਂ ਫਰੀਦ, ਕਬੀਰ, ਨਾਮਦੇਵ ਤੇ ਗੁਰੂ ਨਾਨਕ ਵੱਲੋਂ ਵਰਤੀ ਲੋਕਲ ਭਾਸ਼ਾ ਵੀ ਲੱਭ ਸਕਦੇ ਹੋ। ਵਰਤੀ ਗਈ ਸ਼ਬਦਾਵਲੀ ਨਾਵਲੀ ਪਾਤਰਾਂ ਅਨੁਸਾਰ ਹੈ। ਮੇਰੇ ਅਗਲੇ ਨਾਵਲਾਂ ਵਿਚ ਆਉਂਦੇ ਪੜ੍ਹੇ -ਲਿਖੇ ਤੇ ਨੌਜਵਾਨ ਪਾਤਰ ਹੋਰ ਤਰ੍ਹਾਂ ਦੀ ਬੋਲੀ ਬੋਲਣਗੇ। ਵੀਹਵੀਂ ਸਦੀ ਦੇ ਪਹਿਲੇ

ਅੱਧ ਵਿਚ ਵਿਚਰਨ ਵਾਲਿਆਂ ਤੋਂ ਅੱਜੋਕੀ ਬੋਲੀ ਬੁਲਵਾਉਣੀ ਜਿੱਥੇ ਬਣਾਉਟੀ ਲੱਗਣੀ ਸੀ, ਉੱਥੇ ਢਾਹੇ ਦੀ ਬੋਲੀ ਨਾਲ ਬੇਇਨਸਾਫ਼ੀ ਵੀ ਹੋਣੀ ਸੀ। ਸਮਝਣ ਵਾਲੇ ਤਾਂ ਸਮਝ ਹੀ ਲੈਂਦੇ ਨੇ।

**'ਖ਼ਾਲੀ ਖੂਹਾਂ ਦੀ ਕਥਾ' ਵਿਚਲੇ ਡੇਰਾਵਾਦ ਦੇ ਵਰਨਣ ਨੂੰ ਤੁਸੀਂ ਅੱਜੋਕੇ ਡੇਰਾਵਾਦ ਦੇ ਸੰਬੰਧ ਵਿਚ ਕਿਸ ਦ੍ਰਿਸ਼ਟੀਕੋਣ ਤੋਂ ਦੇਖਦੇ ਹੋ?**

--ਏਹੀ ਕੁਝ ਸਾਰੇ ਡੇਰਿਆਂ ਵਿਚ ਹੋ ਰਿਹਾ ਹੈ ਜੋ ਨਿਰਾ ਅੰਧਵਿਸ਼ਵਾਸ ਹੈ। ਹੈਰਾਨੀ ਇਸ ਗੱਲ ਦੀ ਹੈ ਕਿ ਪੜ੍ਹੇ-ਲਿਖੇ ਲੋਕ ਵੀ ਜ਼ਿੰਦਗੀ ਤੋਂ ਨਿਰਾਸ ਹੋਏ, ਅਸਲ ਧਰਮ ਨੂੰ ਛੱਡ ਕੇ ਡੇਰਿਆਂ ਉੱਤੇ ਟੇਕ ਰੱਖ ਰਹੇ ਹਨ। ਬਾਬੇ ਸ਼ਾਹੀ ਠਾਠ ਨਾਲ ਰਹਿੰਦੇ, ਮਾਇਆ ਨੂੰ ਨਾਗਣੀ ਦੱਸਦੇ, ਮਾਇਆ ਧੜਾਧੜ ਇਕੱਠੀ ਕਰਦੇ, ਦੇਸਾਂ ਬਦੇਸਾਂ ਦੀਆਂ ਸੈਰਾਂ ਕਰਦੇ, ਜ਼ਿੰਦਗੀ ਮਾਣਦੇ, ਕੁਝ ਅਯਾਸ਼ੀ ਦਾ ਜੀਵਨ ਹੰਢਾਉਂਦੇ, ਜਾਇਦਾਦਾਂ ਬਣਾਉਂਦੇ, ਭ੍ਰਿਸ਼ਟ ਸਿਆਸਤ ਦੇ ਹੱਥਠੋਕੇ ਬਣੇ ਨਜ਼ਾਰੇ ਲੈ ਰਹੇ ਹਨ। ਬਾਬੇ ਨਾਨਕ ਵੇਲੇ ਜਿਹੜਾ 'ਅੰਧੀ ਰਈਅਤ ਗਿਆਨ ਵਿਹੂਣੀ ਭਾਹਿ ਭਰੈ ਮੁਰਦਾਰਿ' ਵਾਲਾ ਵਰਤਾਰਾ ਸੀ, ਉਸਨੂੰ ਇਹਨਾਂ ਬਾਬਿਆਂ ਅੱਜ ਵੀ ਕਾਇਮ ਰੱਖਿਆ ਹੈ। ਧਰਮ ਰੂਪੀ ਗੂੜ੍ਹ ਗਿਆਨ, ਨਿਸ਼ਕਾਮ ਸੇਵਾ ਤੇ ਸਿਮਰਨ ਦੀ ਥਾਂ ਅੰਧ ਵਿਸ਼ਵਾਸ ਤੇ ਅੰਨ੍ਹੀਂ ਸ਼ਰਧਾ ਨੇ ਲੈ ਲਈ ਹੈ।

**ਆਪਣੇ ਜ਼ਿਆਦਾਤਰ ਨਾਵਲਾਂ ਵਿਚ ਤੁਸਾਂ ਮਿਸ਼ਰਤ ਵਾਕ ਵੱਧ ਵਰਤੇ ਜਾਂਦੇ ਹਨ ਪਰ 'ਖ਼ਾਲੀ ਖੂਹਾਂ ਦੀ ਕਥਾ' ਵਿਚ ਸਾਧਾਰਨ ਵਾਕ ਵੱਧ ਵਰਤਿਆ ਹੈ? ਤੁਸੀਂ ਕੀ ਸੋਚਦੇ ਹੋ?**

--ਪੰਜਾਬੀ ਮੇਰੀ ਮਾਤਭਾਸ਼ਾ ਹੈ। ਮੇਰੇ ਪਾਤਰ ਸਮੇਂ, ਸਥਾਨ ਤੇ ਘਟਨਾ ਅਨੁਸਾਰ ਬੋਲਦੇ ਹਨ। ਬਿਰਤਾਂਤ ਵਿਚ ਮੈਂ ਆਪਣੇ ਮੁਹਾਵਰੇ ਅਨੁਸਾਰ ਵਾਕਾਂ ਦੀ ਵਰਤੋਂ ਕਰਦਾ ਹਾਂ। ਮੈਨੂੰ ਇਹ ਦੇਖਣ-ਸਮਝਣ ਦੀ ਜ਼ਰੂਰਤ ਹੀ ਨਹੀਂ ਪਈ ਜਦੋਂਕਿ ਅੰਗਰੇਜ਼ੀ ਪੜ੍ਹਾਉਂਦੇ ਸਮੇਂ ਮੈਨੂੰ ਕਿੱਤੇ ਦੀ ਲੋੜ ਅਨੁਸਾਰ simple sentence, complex or compound sentence ਦੀ ਜਾਣਕਾਰੀ ਦੀ ਵੱਧ ਜ਼ਰੂਰਤ ਪਈ ਸੀ, ਕਿਉਂਕਿ ਉਹ ਦੂਜੀ ਬੋਲੀ ਸੀ।ਤੇ ਮੈਨੂੰ ਪਤਾ ਵੀ ਹੈ ਕਿ ਇਹ ਕੀ ਹੁੰਦੇ ਹਨ। ਪੰਜਾਬੀ ਵਿਚ ਲਿਖਦੇ ਸਮੇਂ ਮੈਂ ਵਾਕ ਦੀ ਕਿਸਮ ਤੋਂ ਕਦੇ ਸੁਚੇਤ ਨਹੀਂ ਹੋਇਆ। ਆਪਣੇ ਆਪ ਸਥਿਤੀ ਅਨੁਸਾਰ ਢੁੱਕਦੇ ਸ਼ਬਦ ਜਾਂ ਵਾਕ ਸੁੱਝੀ ਜਾਂਦੇ ਨੇ।

**ਪੰਜਾਬੀ ਵਿਚ ਸਭ ਤੋਂ ਸਮਰੱਥ ਨਾਵਲਕਾਰ ਕੌਣ ਹੈ? ਤੁਸੀਂ ਕਿਸਨੂੰ ਆਪਣਾ ਰੋਲ ਮਾਡਲ ਸਮਝਦੇ ਹੋ?**

--ਮੈਥੋਂ ਪਹਿਲੀ ਪੀੜ੍ਹੀ ਦੇ ਸਾਰੇ ਨਾਵਲਕਾਰ ਆਪੋ ਆਪਣੀ ਥਾਂ ਸਮਰੱਥ ਹਨ। ਮੈਂ ਉਨ੍ਹਾਂ ਸਾਰਿਆਂ ਪਾਸੋਂ ਕੁਝ ਨਾ ਕੁਝ ਸਿੱਖਿਆ ਹੈ। ਸਿੱਖਦਾ ਤਾਂ ਮੈਂ ਆਪਣੇ ਸਮਕਾਲੀਆਂ ਤੋਂ ਵੀ ਹਾਂ। ਕਿਸੇ ਇਕ ਨੂੰ ਰੋਲ ਮਾਡਲ ਆਖਣਾ ਮੁਸ਼ਕਲ ਹੈ। ਮੇਰੇ ਲਈ ਸਾਰੇ ਹੀ ਵੱਖੋ ਵੱਖਰੇ ਕੋਣਾਂ ਤੋਂ ਮੇਰੇ ਰੋਲ ਮਾਡਲ ਹਨ।

**ਭਵਿੱਖ ਵਿਚ ਕਿਹੜੇ ਵਿਸ਼ੇ ਲੈ ਰਹੇ ਹੋ? ਪੰਜਾਬੀ ਸਾਹਿਤ ਵਿਚ ਕਿਹੋ ਜਿਹਾ ਬਦਲਾਅ ਚਾਹੁੰਦੇ ਹੋ?**

--ਜਲਦੀ ਛਪ ਰਿਹਾ ਮੇਰਾ ਸੱਤਵਾਂ ਨਾਵਲ 'ਗੁਲਾਬੀ ਨਗ ਵਾਲੀ ਮੁੰਦਰੀ' ਮਨੋਵਿਗਿਆਨਕ ਵਿਸ਼ੇ ਨੂੰ ਮੁਖ਼ਾਤਬ ਹੈ। ਜੋ ਮੇਰੇ ਪਹਿਲੇ ਨਾਵਲਾਂ ਨਾਲੋਂ ਬਿਲਕੁਲ ਭਿੰਨ ਹੈ। ਇਹ ਜੀਵਨ ਸਾਥੀ ਦੀ ਚੋਣ ਸਮੇਂ ਖੁੱਲ੍ਹ ਖਿਆਲੀਏ ਨੌਜਵਾਨ ਬੱਚਿਆਂ ਤੇ ਰੂੜ੍ਹੀਵਾਦੀ ਮਾਪਿਆਂ ਵਿਚਕਾਰ ਉੱਠਦੇ ਸਿੱਧੇ ਟਕਰਾਅ ਨੂੰ ਸੰਬੋਧਤ ਹੈ। ਇਸਤੋਂ ਅਗਲਾ ਹੋਰ ਵੀ ਵੱਖਰਾ ਹੋਵੇਗਾ। ਬਦਲਾਅ ਮੇਰੇ ਕਹਿਣ ਜਾਂ ਚਾਹੁਣ ਨਾਲ ਨਹੀਂ ਹੋਣਾ। ਸਾਹਿਤ ਰਚਨਾ ਸਦਾ ਲੇਖਕ ਦੇ ਨਿੱਜੀ ਅਨੁਭਵ ਵਿਚੋਂ ਨਿਕਲਦੀ ਹੈ। ਅਨੁਭਵ ਹਰੇਕ ਦਾ ਵੱਖਰਾ ਹੁੰਦਾ ਹੈ।ਨਵੇਂ ਅਨੁਭਵ ਵਾਲੇ ਲੋਕ ਆਪਣੇ ਆਪ ਕੁਝ ਨਵਾਂ ਸਿਰਜਣਗੇ।ਇਹ ਸਹਿਜ ਵਰਤਾਰਾ ਹੈ। 000

***( Email: gurpreets3630@gmail.com Phone: 98037-04201 )***



# ਪੀਰੇ ਮੁਗ਼ਾਂ: ਸ਼ਬਦ ਝਰੋਖਾ : ਬਲਜੀਤ ਬਾਸੀ

ਭਾਰਤੀ ਭਾਸ਼ਾਵਾਂ ਦੇ ਸ਼ਬਦਾਂ ਬਾਰੇ ਵਿਚਾਰ ਕਰਨ ਹਿਤ ਬਣੇ ਗੂਗਲ ਸ਼ਬਦਚਰਚਾ ਸਮੂਹ ਦਾ ਮੈਂ ਸਰਗਰਮ ਮੈਂਬਰ ਹਾਂ। ਇਸ ਦੇ ਇਕ ਮੈਂਬਰ ਨੇ ਇਕ ਦਿਨ ਪ੍ਰਸ਼ਨ ਚੇਪਿਆ, 'ਸੁਗੰਧ ਤੋਂ ਉਪਜੇ ਸੌਗੰਧ ਦੇ ਮਾਅਨੇ ਕਸਮ ਕਿਉਂ ਹੁੰਦਾ ਹੈ?' ਕੁਝ ਚਰਚਾ ਪਿਛੋਂ ਇਹ ਗੱਲ ਤਾਂ ਛੇਤੀ ਸਪਸ਼ਟ ਹੋ ਗਈ ਕਿ ਫਾਰਸੀ ਵਿਚ ਇਸਨੂੰ 'ਸੌਗੰਦ' ਕਿਹਾ ਜਾਂਦਾ ਹੈ ਜਦ ਕਿ ਪੰਜਾਬੀ ਸਮੇਤ ਕਈ ਉੱਤਰੀ ਭਾਰਤੀ ਭਾਸ਼ਾਵਾਂ ਵਿਚ ਸੌਗੰਧ ਤੇ ਇਸਦਾ ਦੇਸਜ ਰੂਪ ਸਹੁੰ ਕਿਹਾ ਜਾਂਦਾ ਹੈ। ਹੈਰਾਨੀ ਵਾਲੀ ਗੱਲ ਹੈ ਕਿ ਸੰਸਕ੍ਰਿਤ ਵਿਚ ਸੌਗੰਧ ਸ਼ਬਦ ਦਾ 'ਕਸਮ' ਅਰਥ ਨਹੀਂ ਮਿਲਦਾ। ਫਿਰ ਕੀ ਇਹ ਸ਼ਬਦ ਫਾਰਸੀ ਵੱਲੋਂ ਆਇਆ? ਤਾਂ ਫਿਰ ਇਸ ਵਿਚਲੀ 'ਦ' ਧੁਨੀ ਬਦਲਕੇ 'ਧ' ਕਿਉਂ ਬਣ ਗਈ। ਜੇ ਇਸਦਾ ਸੁਗੰਧ (ਮਹਿਕ) ਨਾਲ ਸੰਬੰਧ ਹੈ ਤਾਂ ਕੀ ਮਹਿਕ ਕੋਈ ਖਾਧੀ ਜਾਣ ਵਾਲੀ ਚੀਜ਼ ਹੈ ? ਨਾਲੇ ਸੌਗੰਧ ਨਾਲ ਖਾਣ ਦੀ ਕਿਰਿਆ ਨੂੰ ਕਿਉਂ ਜੋੜਿਆ ਗਿਆ ਹੈ? ਸੌਗੰਧ ਜਾਂ ਸਹੁੰ ਖਾਣਾ ਉਕਤੀ ਦੇ ਪਿਛੋਕੜ ਬਾਰੇ ਮੈਨੂੰ ਮੋਟੇ ਤੌਰ 'ਤੇ ਜਾਣਕਾਰੀ ਸੀ ਪਰ ਅਜਿਤ ਵਡਨੇਰਕਰ ਨੇ ਇਸ ਉਪਰ ਖਾਸਾ ਕੰਮ ਕੀਤਾ ਹੋਇਆ ਸੀ, ਸੋ ਉਸ ਨੇ ਹੀ ਉੱਤਰ ਦੇਣ ਦੀ ਪਹਿਲ ਕੀਤੀ। ਹੋਈ ਚਰਚਾ ਦੌਰਾਨ ਉਭਰੇ ਕੁਝ ਇਕ ਹੋਰ ਨੁਕਤਿਆਂ ਦਾ ਮੈਂ ਖੂਬ ਵਿਸਤਾਰ ਕੀਤਾ। ਪਾਠਕਾਂ ਦੀ ਜਾਣਕਾਰੀ ਲਈ ਖੁਲਾਸਾ ਪੇਸ਼ ਕਰ ਰਿਹਾ ਹਾਂ।

ਕਈ ਭਾਰਤੀ ਭਾਸ਼ਾਵਾਂ ਵਿਚ ਕਸਮ ਨੂੰ ਸੌਗੰਧ ਯਾਨਿ ਸਹੁੰ ਕਿਹਾ ਜਾਂਦਾ ਹੈ ਜਦ ਕਿ ਫਾਰਸੀ ਵਿਚ ਇਸਦਾ ਅਜੋਕਾ ਰੂਪ 'ਸੌਗੰਦ' ਹੈ ਤੇ ਪੁਰਾਣਾ 'ਸੌਕੰਤ' । ਸੌਗੰਧ ਨੂੰ ਸੁਗੰਧ (ਮਹਿਕ) ਨਾਲ ਜੋੜਿਆ ਜਾਂਦਾ ਹੈ ਕਿਉਂਕਿ ਦੋਨਾਂ ਵਿਚ 'ਗੰਧ' ਵਸੀ ਹੋਈ ਹੈ। ਕੋਸ਼ਾਂ ਵਿਚ ਸੌਗੰਧ ਦਾ ਅਰਥ ਸਹੁੰ ਵਾਲਾ ਹੀ ਮਿਲਦਾ ਹੈ, ਸੁਗੰਧੀ ਵਾਲਾ ਨਹੀਂ। ਪੰਜਾਬੀ ਵਿਚ ਭਾਵੇਂ ਅਸੀਂ ਸੌਗੰਧ ਸ਼ਬਦ ਦੀ ਬਹੁਤੀ ਵਰਤੋਂ ਨਹੀਂ ਕਰਦੇ ਪਰ ਫਿਰ ਵੀ ਅਰਥ ਸਮਝਦੇ ਹਾਂ। 'ਮਹਾਨ ਕੋਸ਼' ਵਿਚ ਇਸਦਾ ਇੰਦਰਾਜ 'ਸੁਗੰਧ' ਵਾਲੇ ਸ਼ਬਦ-ਜੋੜਾਂ ਵਿਚ ਲਿਆ ਗਿਆ ਹੈ ਪਰ ਭਾਈ ਕਾਹਨ ਸਿੰਘ ਅਕਸਰ ਹੀ ਸ਼ਬਦਾਂ ਤੇ ਅਰਥਾਂ ਨੂੰ ਖਲਤ-ਮਲਤ ਕਰਕੇ ਹਾਸੋਹੀਣੀ ਸਥਿਤੀ ਪੈਦਾ ਕਰ ਦਿੰਦੇ ਹਨ। ਇਸਦੇ ਚੌਥੇ ਅਰਥ ਇਸ ਤਰ੍ਹਾਂ ਦਿੱਤੇ ਹੋਏ ਹਨ: 4. ਸੌਗੰਦ, ਪ੍ਰਣ, ਪ੍ਰਤਿਗਿਯਾ, ਪਾਰਸ ਚੰਦਨੈ ਤਿਨ ਹੈ ਏਕ ਸੁਗੰਧ। ( ਕਬੀਰ)। ਭਲਾ ਕਬੀਰ ਦੀ ਇਸ ਤੁਕ ਵਿਚ ਸੁਗੰਧ ਦੇ ਪ੍ਰਣ, ਪ੍ਰਤਿਗਿਆ ਵਾਲੇ ਅਰਥ ਕਿਵੇਂ ਸੂਤ ਬੈਠਦੇ ਹਨ? ਕਬੀਰ ਦਾ ਏਥੇ ਭਾਵ ਹੈ ਕਿ ਪਾਰਸ ਅਤੇ ਚੰਦਨ ਚੀਜ਼ਾਂ ਨੂੰ ਛੂਹਕੇ ਆਪਣੇ ਜਿਹੀ ਮਹਿਕ ਅਰਥਾਤ ਗੁਣ ਪ੍ਰਦਾਨ ਕਰ ਦਿੰਦੇ ਹਨ।... ਸੰਸਕ੍ਰਿਤ ਦੇ ਮਹਿਕ ਵਾਲੇ 'ਗੰਧ' ਦੇ ਟਾਕਰੇ ਤੇ ਫਾਰਸੀ ਦਾ 'ਗੰਦ' ਸ਼ਬਦ ਹੈ ਜੋ ਦੁਰਗੰਧ ਜਿਹਾ ਅਰਥ ਰਖਦਾ ਹੈ ਹਾਲਾਂ ਕਿ ਫਾਰਸੀ ਵਿਚ ਦੁਰਗੰਧ ਲਈ ਆਮਫਹਿਮ ਸ਼ਬਦ ਬੁਦਬੂ ਹੈ। ਫਾਰਸੀ ਦਾ ਗੰਦ ਵਿਆਪਕ ਅਰਥਾਂ ਦਾ ਧਾਰਨੀ ਹੈ। ਇਹ ਮਲੀਨਤਾ, ਗ਼ਲਾਜ਼ਤ, ਘਿਨੌਣਾਪਣ, ਨਿਰਲੱਜਤਾ, ਭੈੜ, ਪ੍ਰਦੂਸ਼ਨ ਆਦਿ ਦੇ ਭਾਵ ਵੀ ਦਿੰਦਾ ਹੈ।

ਜਰਥੁਸਤਰ ਤੋਂ ਪਹਿਲਾਂ ਦੇ ਪਰਾਚੀਨ ਇਰਾਨੀ ਭਾਰਤੀ ਆਰੀਆਂ ਦੀ ਤਰ੍ਹਾਂ ਹੀ ਅਗਨੀ ਦੇ ਪੁਜਾਰੀ, ਯੱਗ ਕਰਨ ਵਾਲੇ ਅਤੇ ਦੇਵਾਂ ਦੇ ਉਪਾਸ਼ਕ ਸਨ ਕਿਉਂਕਿ ਦੋਨਾਂ ਦਾ ਪਿਛੋਕੜ ਇਕ ਹੈ। ਦੋਨਾਂ ਵਿਚ ਮਤਭੇਦਾਂ ਕਾਰਨ ਇਰਾਨੀਆਂ ਦੀ ਦ੍ਰਿਸ਼ਟੀ ਵਿਚ ਦੇਵ ਦੀ ਅਵੁਨਤੀ ਹੋ ਗਈ ਜਦ ਕਿ ਭਾਰਤੀ ਆਰੀਆਂ ਲਈ ਅਸੁਰ ਦੀ। ਇਰਾਨੀਆਂ ਦੀ ਧਾਰਮਿਕ ਪੁਸਤਕ ਅਵੇਸਤਾ ਵਿਚ ਈਸ਼ਵਰ ਨੂੰ ਅਹੁਰਮਜ਼ਦਾ ਕਿਹਾ ਗਿਆ ਹੈ। ਅਹੁਰਮਜ਼ਦਾ ਵਿਚ 'ਅਹੁਰ' ਰਿਗ ਵੇਦ ਵਾਲੇ 'ਅਸੁਰ' ਦਾ ਹੀ ਸੁਜਾਤੀ ਹੈ। ਪਰਾਚੀਨ ਇਰਾਨ ਵਿਚ ਹਰ ਘਰ ਅਗਨੀਸਥਾਨ ਹੁੰਦਾ ਸੀ।

ਵੈਦਿਕ ਕਾਲ ਤੋਂ ਅੱਜ ਤੀਕ ਪੰਜਾਬੀਆਂ ਸਮੇਤ ਹਰ ਭਾਰਤੀ ਦੇ ਘਰ ਵਿਚਾਲੇ ਚੁਲ੍ਹਾ ਚੌਕਾ ਹੁੰਦਾ ਹੈ ਜਿਸਨੂੰ ਉਹ ਬੇਹਦ ਪਵਿਤਰ ਸਥਾਨ ਸਮਝਦੇ ਹਨ।

ਖੈਰ ਅਸੀਂ ਗੰਧ ਵੱਲ ਆਈਏ। ਸੌਗੰਧ ਵਿਚਲੀ ਗੰਧ ਤੋਂ ਭਾਵ ਗੰਧਕ ਤੋਂ ਲਿਆ ਜਾਂਦਾ ਹੈ। ਸਾਰੇ ਜਾਣਦੇ ਹੀ ਹਨ, ਗੰਧਕ ਬਹੁਤ ਹੀ ਜਲਣਸ਼ੀਲ ਤੇ ਤੇਜ਼ ਗੰਧ ਵਾਲਾ ਪਦਾਰਥ ਹੁੰਦਾ ਹੈ। ਇਕ ਹਾਜ਼ਮੇ ਵਾਲੀ ਦਵਾਈ ਦਾ ਨਾਂ ਵੀ ਗੰਧਵਟੀ ਹੈ। ਇਸਦਾ ਗੰਧਕ ਨਾਮ ਇਸੇ ਗੁਣ ਕਰਕੇ ਪਿਆ। ਯੱਗ-ਪ੍ਰੇਮੀ ਆਰੀਆਂ ਦੀ ਤਰ੍ਹਾਂ ਹੀ ਇਨ੍ਹਾਂ ਪਾਰਸੀਆਂ ਦੇ ਰੋਜ਼ਾਨਾ ਕਾਰਵਿਹਾਰ ਵਿਚ ਅੱਗ ਦੀ ਬਹੁਤ ਮਹੱਤਤਾ ਸੀ। ਜਿਵੇਂ ਭਾਰਤ ਵਿਚ ਭੂਤ ਚੰਬੜੇ ਬੰਦੇ ਨੂੰ ਦਾਗਿਆ ਜਾਂਦਾ ਹੈ ਅਤੇ ਈਮਾਨ ਦੀ ਪਰਖ ਲਈ ਅਗਨ ਪਰੀਖਿਆ ਲਈ ਜਾਂਦੀ ਸੀ, ਇਸੇ ਤਰ੍ਹਾਂ ਪਰਾਚੀਨ ਇਰਾਨ ਵਿਚ ਅੱਗ ਨਾਲ ਜੁੜੇ ਕਰਮਕਾਂਡ ਪ੍ਰਚਲਤ ਸਨ। ਅਸਲ ਵਿਚ ਇਹ ਕਰਮਕਾਂਡ ਅਗਨੀਪੂਜਾ ਦਾ ਵਿਧਾਨ ਹੀ ਸਨ। ਅਗਨੀ ਨੂੰ ਸਾਖੀ ਮੰਨਕੇ ਝੂਠ ਸੱਚ ਦਾ ਨਿਤਾਰਾ ਕੀਤਾ ਜਾਂਦਾ ਸੀ। ਝੂਠ ਬੋਲਣ 'ਤੇ ਜੀਭ 'ਤੇ ਅੱਗ ਰੱਖਣਾ, ਸਰੀਰ ਵਿਚ ਲੋਹੇ ਦੀ ਗਰਮ ਸਲਾਖ ਲੰਘਾ ਦੇਣਾ ਜਾਂ ਖੌਲਦਾ ਹੋਇਆ ਪਾਣੀ ਪਾ ਦੇਣਾ ਆਦਿ ਅਗਨੀ ਪਰੀਖਿਆ ਦੇ ਵੱਖੋ ਵਖਰੇ ਢੰਗ ਹੀ ਸਨ। ਜੇ ਅਗਨੀ ਕਥਿਤ ਦੋਸ਼ੀ ਦਾ ਕੁਝ ਨਾ ਵਿਗਾੜੇ ਤਾਂ ਇਸਦਾ ਮਤਲਬ ਹੁੰਦਾ ਸੀ ਕਿ ਉਹ ਬੇਕਸੂਰ ਹੈ। ਕਾਦਰ ਯਾਰ ਦੇ ਪੂਰਨ ਭਗਤ ਦੇ ਕਿੱਸੇ ਵਿਚ ਜਦ ਰਾਜਾ ਸਲਵਾਨ ਪੂਰਨ ਨੂੰ ਆਪਣੀ ਮਾਂ 'ਤੇ ਹੀ ਡੋਰੇ ਸੁੱਟਣ ਦੇ ਝੂਠੇ ਇਲਜ਼ਾਮ ਵਿਚ ਉਸਦੇ ਹੱਥਾਂ ਪੈਰਾਂ ਨੂੰ ਵੱਢਕੇ ਖੂਹ ਵਿਚ ਸੁੱਟ ਦੇਣ ਦਾ ਦੰਡ ਲਾਉਂਦਾ ਹੈ ਤਾਂ ਪੂਰਨ ਆਪਣੀ ਸਾਬਤੀ ਦੀ ਪਰਖ ਲਈ ਅਜਿਹੀ ਪੇਸ਼ਕਸ਼ ਕਰਦਾ ਹੈ :

*ਸੇ ਸਾਬਤੀ ਮੇਰੀ ਤੂੰ ਵੇਖ ਰਾਜਾ,*
*ਇਕ ਤੇਲ ਦਾ ਪੂਰਾ ਕੜਾਹ ਤਾਵੇ।*
*ਤਪੇ ਤੇਲ ਜਾਂ ਅੱਗ ਦੇ ਵਾਂਗ ਹੋਵੇ,*
*ਇਕ ਦਸਤ ਮੇਰਾ ਪਕੜ ਵਿਚ ਪਾਵੇ।*
*ਸੱਚ ਨਿੱਤਰੇ ਝੂਠਿਆਂ ਸੱਚਿਆਂ ਦਾ,*
*ਅੱਖੀਂ ਵੇਖਕੇ ਕੁਝ ਕਲੰਕ ਲਾਵੇ ।*
*ਕਾਦਰ ਯਾਰ ਜੇ ਉਂਗਲੀ ਦਾਗ਼ ਲੱਗੇ,*
*ਫੇਰ ਕਰੋ ਮੈਨੂੰ ਜਿਹੜੀ ਤਬ੍ਹਾ ਚਾਹਵੇ।*

ਪਵਿੱਤਰ ਅਗਨੀ ਦੇ ਵਿਧਾਨਾਂ ਵਿਚ ਸੁਹੰ ਦਾ ਵਿਧਾਨ ਵੀ ਹੈ। ਅਵੇਸਤਾ ਵਿਚ ਇਸਦਾ ਜ਼ਿਕਰ ਹੈ। ਇਸ ਮਰਯਾਦਾ ਨੂੰ ਮਧਕਾਲੀ ਫਾਰਸੀ ਵਿਚ 'ਸੌਗੰਦ ਖਵਰਦਨ' ਕਿਹਾ ਜਾਂਦਾ ਸੀ। ਅਵੇਸਤਾ ਵਿਚ ਗੰਧਕ ਨੂੰ ਵੀ ਸੌਕੰਤ ਕਿਹਾ ਗਿਆ ਹੈ। ਇਹ ਸੌਕੰਤ ਹੀ ਬਦਲਦਾ ਬਦਲਦਾ ਅਜੋਕੀ ਫਾਰਸੀ ਦਾ ਸੌਗੰਦ ਬਣ ਗਿਆ। ਏਥੇ ਅਸੀਂ ਇਸ ਮਰਯਾਦਾ ਦਾ ਗੰਧਕ ਨਾਲ ਸੰਬੰਧ ਦੇਖਦੇ ਹਾਂ।'ਸੌਗੰਦ ਖੋਰਦਨ' ਦਾ ਸ਼ਾਬਦਿਕ ਅਨੁਵਾਦ ਹੈ ਸੌਕੰਤ ਖਾਣਾ ਜਾਂ ਪੀਣਾ। ਇਹ ਰੀਤੀ ਈਸਾ ਪੂਰਵ ਤੋਂ ਹਜ਼ਾਰ ਸਾਲ ਪਹਿਲਾਂ ਇਰਾਨ ਵਿਚ ਪ੍ਰਚਲਤ ਸੀ ਜਿਸ ਦਾ ਮਕਸਦ ਸੱਚ ਦਾ ਨਿਤਾਰਾ ਕਰਨਾ ਸੀ। ਅਰਥਾਤ ਸੌਗੰਦ ਖਵਰਦਨ ਤਹਿਤ ਗੰਧਕ ਦੀ ਬਣੀ ਇਕ ਔਸ਼ਧੀ ਪਿਲਾਈ ਜਾਂਦੀ ਸੀ। ਇਹ ਮੰਨਿਆ ਜਾਂਦਾ ਸੀ ਕਿ ਜਿਹੜਾ ਗਵਾਹੀ ਦੇਣ ਲੱਗੇ ਸੌਕੰਤ (ਗੰਧਕ) ਮਿਲੀ ਔਸ਼ਧੀ ਪੀ ਕੇ ਝੂਠੀ ਗਵਾਹੀ ਦੇਵੇਗਾ, ਉਸਦਾ ਗਲ਼ਾ ਜਲ ਜਾਵੇਗਾ। ਧਿਆਨ ਦਿੱਤਾ ਜਾਵੇ, ਗੰਧਕ ਦੇ ਜਲਣਸ਼ੀਲ ਗੁਣ ਕਾਰਨ ਏਥੇ ਵੀ ਜਲਣ ਦੀ ਹੀ ਮਹੱਤਤਾ ਹੈ ਜੋ ਉਸ ਸਮੇਂ ਦੇ ਅਗਨੀਪੂਜਕ ਪਾਰਸੀ ਸਮਾਜ ਦੇ ਜੀਵਨ ਦੀ ਕੇਂਦਰ ਬਿੰਦੂ ਸੀ। ਪਰਾਚੀਨ ਭਾਰਤੀ ਸਮਾਜ ਵਿਚ ਅਗਨੀ ਪਰੀਖਿਆ ਦੇ ਪ੍ਰਚਲਤ ਹੋਣ ਬਾਰੇ ਅਸੀਂ ਜਾਣਦੇ ਹਾਂ। ਯਾਦ ਕਰੋ ਸੀਤਾ ਦੀ ਅਗਨ ਪਰੀਖਿਆ। ਦਰਅਸਲ ਪੁਰਾਣੀ ਫਾਰਸੀ ਵਿਚ ਖਵਰਦਨ ਦਾ ਭਾਵ ਪੀਣਾ ਤੇ ਖਾਣਾ ਦੋਵੇਂ ਹੈ,



ਸਮਝੋ ਨਿਗਲਣਾ ਹੈ। ਭਾਵੇਂ ਗੰਧਕ ਦਾ ਘੋਲ਼ ਤਾਂ ਪੀਤੀ ਜਾਣ ਵਾਲੀ ਚੀਜ਼ ਹੀ ਹੋਈ ਪਰ ਇਸਦੇ ਨਾਲ ਖਾਣ ਦਾ ਭਾਵ ਰੂੜ੍ਹ ਹੋ ਗਿਆ। ਸ਼ਾਇਦ ਕੁਝ ਪ੍ਰਸੰਗਾਂ ਵਿਚ ਦੋਵੇਂ ਚਲ ਸਕਦੇ ਹਨ। ਵਾਰਿਸ ਸ਼ਾਹ ਦੀ ਹੀਰ ਵਿਚ ਇਕ ਥਾਂ ਦੋਨੋਂ ਰੂਪ ਇਕੱਠੇ ਆਏ ਹਨ। ਜਦ ਹੀਰ ਦੀ ਸ਼ਾਦੀ ਸੈਦੇ ਨਾਲ ਹੋਣੀ ਤੈਅ ਹੋ ਜਾਂਦੀ ਹੈ ਤਾਂ ਰਾਂਝਾ ਹੀਰ ਨੂੰ ਤਾਅਨੇ ਦਿੰਦਾ ਹੈ:

*ਖਾ ਕਸਮ ਸੌਗੰਦ ਤੂੰ ਘੋਲ਼ ਪੀਤੀ*
*ਡੋਬ ਸੁੱਟਿਓ ਪੂਰੀਆਂ ਪਾਈਆਂ ਨੀ।*

ਏਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਜਦ ਸੌਗੰਧ, ਸੌਗੰਦ ਜਾਂ ਸਹੁੰ ਚੁੱਕਣ ਲਈ ਖਾਣਾ ਸ਼ਬਦ ਪ੍ਰਚਲਤ ਹੋ ਗਿਆ ਤਾਂ ਇਸ ਦੇ ਪ੍ਰਭਾਵ ਵਜੋਂ ਕਸਮ ਦੇ ਨਾਲ ਵੀ ਖਾਣਾ ਹੀ ਜੁੜ ਗਿਆ। ਸੌਗੰਧ ਜਾਂ ਸਹੁੰ ਦੇ ਨਾਲ ਚੁੱਕਣਾ, ਲੈਣਾ, ਪਾਉਣਾ ਆਦਿ ਕਿਰਿਆਵਾਂ ਭੀ ਵਰਤੀਆਂ ਜਾਂਦੀਆਂ ਹਨ। ਚੁੱਕਣਾ ਜਾਂ ਉਠਾਉਣਾ ਤਾਂ ਇਸ ਲਈ ਹਨ ਕਿਉਂਕਿ ਅਕਸਰ ਕੋਈ ਧਾਰਮਿਕ ਗ੍ਰੰਥ ਚੁੱਕਕੇ ਸਹੁੰ ਪੁਆਈ ਜਾਂਦੀ ਹੈ।

ਕਸਮ ਦੇ ਅਰਥਾਂ ਵਾਲੇ 'ਸੌਗੰਧ' ਸ਼ਬਦ ਦੀ ਖੁਸ਼ਬੂ ਦੇ ਅਰਥਾਂ ਵਾਲੇ ਸੁਗੰਧ ਸ਼ਬਦ ਨਾਲ ਸਿੱਧੀ ਸਾਦੀ ਰਿਸ਼ਤੇਦਾਰੀ ਨਹੀਂ ਹੈ। ਫਾਰਸੀ ਸੌਗੰਦ ਢੇਰ ਸਮੇਂ ਤੋਂ ਸਾਡੀਆਂ ਭਾਸ਼ਾਵਾਂ ਵਿਚ ਦਾਖਿਲ ਹੋ ਗਿਆ ਸੀ ਜੋ ਸੰਸਕ੍ਰਿਤ ਸੁਗੰਧ ਦੇ ਪ੍ਰਭਾਵ ਅਧੀਨ ਸੌਗੰਧ ਬਣ ਗਿਆ। ਪੰਜਾਬੀ ਤੇ ਹੋਰ ਭਾਸ਼ਾਵਾਂ ਵਿਚ ਇਸਦੇ ਰੂਪ ਵਿਚ ਪਹਿਲਾ ਪਰਿਵਰਤਨ 'ਸੌਂਧ' ਤੇ ਫਿਰ 'ਸਹੁੰ' ਵਜੋਂ ਸਾਹਮਣੇ ਆਉਂਦਾ ਹੈ। ਸੌਗੰਧ ਸ਼ਬਦ ਦਾ ਖੁਸ਼ਬੂ ਦੇ ਅਰਥਾਂ ਵਿਚ ਵੀ ਅਜਿਹਾ ਪਰਿਵਰਤਨ ਹੋਇਆ ਹੈ: ਪੰਜਾਬੀ 'ਸੋਂਧਾ' ਦਾ ਅਰਥ ਤਾਜ਼ਾ ਮਿੱਟੀ ਦੀ ਮਹਿਕ ਹੁੰਦਾ ਹੈ। ਸੌਗੰਦ ਦੇ ਪੁਰਾਣੇ ਰੂਪ ਸੌਕੰਤ ਵਿਚੋਂ ਜੇ 'ਸੌ' ਨੂੰ ਖਾਰਜ ਕਰ ਦੇਈਏ ਤਾਂ 'ਕੰਤ' ਬਚਦਾ ਹੈ। ਇਸ ਦੀ ਸੰਸਕ੍ਰਿਤ 'ਗੰਧ' ਨਾਲ ਸਮਾਨਤਾ ਸਪਸ਼ਟ ਝਲਕਦੀ ਹੈ। ਮਧਕਾਲੀ ਫਾਰਸੀ ਵਿਚ ਏਹੋ 'ਕੰਤ' ਗੰਦ ਦਾ ਰੂਪ ਧਾਰ ਗਿਆ । ਭਾਵੇਂ ਇਹ ਵਡਨੇਰਕਰ ਦਾ ਅਨੁਮਾਨ ਹੀ ਹੈ ਪਰ ਉਹ ਇਸਦੀ ਪੁਸ਼ਟੀ ਲਈ ਸੌਕੰਤ ਵਿਚ ਨਿਹਿਤ ਗੰਧਕ ਦੇ ਅਰਥਾਂ ਨੂੰ ਪੇਸ਼ ਕਰਦਾ ਹੈ ਕਿਉਂਕਿ ਗੰਧਕ ਸ਼ਬਦ ਵੀ ਸੰਸਕ੍ਰਿਤ ਗੰਧ ਤੋਂ ਹੀ ਬਣਿਆ ਹੈ। ਸੌਕੰਤ ਸ਼ਬਦ ਬਾਰੇ ਬਹੁਤੇ ਸਪਸ਼ਟ ਬਿਆਨ ਕਿਧਰੇ ਨਹੀਂ ਮਿਲਦੇ। ਮੈਨੂੰ ਕੰਤ, ਗੰਧ, ਗੰਧਕ ਦੇ ਇਸ ਜੋੜ ਤੋਂ ਕੁਝ ਸ਼ੱਕ ਹੋਏ ਤਾਂ ਮੈਂ ਬੜੀ ਭੱਜ ਨੱਸ ਕਰਕੇ ਇਕ ਅਵੇਸਤਾ ਸਰੋਤ ਵਿਚ ਖੋਜ ਕੀਤੀ। ਉਸ ਵਿਚ ਅਵੇਸਤਨ ਸੌਕੰਤ ਦਾ ਅਰਥ 'ਬਲਦਾ ਹੋਇਆ, ਜਲਦਾ ਹੋਇਆ' ਮਿਲਿਆ। ਸੋ ਮੇਰੇ ਅਨੁਮਾਨ ਅਨੁਸਾਰ ਸੌਕੰਤ ਦਾ ਅਰਥ ਗੰਧਕ ਇਸਦੇ ਬਲਣਸ਼ੀਲ ਅਰਥਾਂ ਕਰਕੇ ਬਣਿਆ ਹੋ ਸਕਦਾ ਹੈ। ਅੰਗਰੇਜ਼ੀ ਸਲਫਰ (sulphur) ਪੁਰਾਤਨ ਅੰਗਰੇਜ਼ੀ ਦੇ ਸ਼ਬਦ swefl ਤੋਂ ਬਣਿਆ ਹੈ ਜਿਸਦਾ ਅਰਥ ਜਲਣਾ, ਬਲਣਾ ਆਦਿ ਹੁੰਦੇ ਹਨ। ਜਰਮਨ ਆਦਿ ਕੁਝ ਹੋਰ ਭਾਸ਼ਾਵਾਂ ਵਿਚ ਵੀ ਗੰਧਕ ਲਈ ਇਸੇ ਮੂਲ ਤੋਂ ਸ਼ਬਦ ਬਣੇ ਹਨ। ਗੰਧਕ ਨੂੰ ਸਲਫਰ ਤੋਂ ਪਹਿਲਾਂ ਅੰਗਰੇਜ਼ੀ ਵਿਚ birmston (brimstone) ਕਹਿੰਦੇ ਸਨ। ਇਸ ਵਿਚ ਆਇਆ brim ਸ਼ਬਦ ਪੁਰਾਤਨ brinnen ਤੋਂ ਬਣਿਆ ਹੈ ਜਿਸਦਾ ਅਰਥ ਵੀ ਬਲਣਾ, ਜਲਣਾ ਹੁੰਦਾ ਹੈ। burn ਸ਼ਬਦ ਵੀ ਇਸੇ ਤੋਂ ਬਣਿਆ। ਕਹਿਣ ਦਾ ਭਾਵ ਕਿ ਜੇ ਗੰਧਕ ਲਈ ਬਣੇ ਹੋਰ ਸ਼ਬਦਾਂ ਦੇ ਅਰਥ ਬਲਣਾ ਆਦਿ ਹੈ ਤਾਂ ਸੌਕੰਤ ਵਿਚ ਵੀ ਅਜਿਹਾ ਹੋ ਸਕਦਾ ਹੈ ਤੇ ਇਹ ਗੱਲ ਵਡਨੇਰਕਰ ਦੇ 'ਗੰਦ' ਸਿਧਾਂਤ ਦੇ ਉਲਟ ਜਾਂਦੀ ਹੈ। ਪਰ ਦੋਨਾਂ ਪੱਖਾਂ ਲਈ ਅਜੇ ਪੁਖਤਾ ਦਲੀਲਾਂ ਸਾਹਮਣੇ ਨਹੀਂ ਹਨ।

ਸ਼ਬਦਚਰਚਾ ਵਿਚ ਹੋਈ ਇਸ ਗੋਸ਼ਟੀ ਤੋਂ ਕੁਝ ਹੋਰ ਸ਼ਬਦਾਂ ਬਾਰੇ ਵੀ ਚਾਨਣਾ ਹੋਇਆ ਜਿਨ੍ਹਾਂ ਵਿਚੋਂ ਇਕ ਹੈ ਪੀਰੇ ਮੁਗ਼ਾਂ। ਉਰਦੂ ਫਾਰਸੀ ਦੀ ਸ਼ਾਇਰੀ ਵਿਚ ਪੀਰੇ ਮੁਗ਼ਾਂ ਲਕਬ ਬਹੁਤ ਵਾਰ ਆਉਂਦਾ ਹੈ। ਨੁਸਰਤ ਫਤਿਹ ਅਲੀ ਖਾਂ ਦੀ ਇਕ ਕਵਾਲੀ ਵਿਚ ਇਸਦੀ ਬਹੁਤ ਦੁਹਰਾਈ ਹੈ। ਸ਼ਾਇਦ ਹੇਠ ਲਿਖੀ ਰੁਬਾਈ ਪਾਠਕਾਂ ਨੇ ਸੁਣੀ ਹੋਵੇ:

*ਪੀਨਾ ਹਰਾਮ ਹੈ, ਨਾ ਪਿਲਾਨਾ ਹਰਾਮ ਹੈ*
*ਪੀਨੇ ਕੇ ਬਾਅਦ ਹੋਸ਼ ਮੇਂ ਆਨਾ ਹਰਾਮ ਹੈ*
*ਲਿਖਾ ਹੂਆ ਹੈ ਪੀਰੇ ਮੁਗ਼ਾਂ ਕੀ ਦੁਕਾਨ ਪਰ*
*ਕਮਜ਼ਰਫ ਕੋ ਸ਼ਰਾਬ ਪਿਲਾਨਾ ਹਰਾਮ ਹੈ*

ਪਰ ਪੰਜਾਬੀ ਦੇ ਸੂਫ਼ੀ ਕਵੀ ਕਿਹੜੇ 'ਪਾਪੜੇ' ਸਨ, ਪੂਰੀ ਅਰਬੀ, ਫਾਰਸੀ ਪੜ੍ਹੇ ਸਨ। ਬੁਲ੍ਹੇ ਸ਼ਾਹ ਸ਼ਾਇਦ ਇਨ੍ਹਾਂ ਜ਼ੁਬਾਨਾਂ ਦੇ ਸਭ ਤੋਂ ਵੱਧ ਆਲਿਮ ਫ਼ਾਜ਼ਿਲ ਸਨ। ਘੱਟੋ ਘੱਟ ਉਨ੍ਹਾਂ ਦੀ ਕਾਫ਼ੀ ਵਿਚ ਮੈਨੂੰ ਇਹ ਲਕਬ ਜ਼ੂਰਰ ਮਿਲ ਗਿਆ:

*ਕਦੀ ਜਾ ਅਸਮਾਨ ਬਹਿੰਦੇ ਹੋ*
*ਕਦੀ ਇਸ ਜੱਗ ਦੇ ਦੁੱਖ ਸਹਿੰਦੇ ਹੋ*
*ਕਦੀ ਪੀਰੇ ਮੁਗ਼ਾਂ ਬਣ ਬਹਿੰਦੇ ਹੋ*
*ਮੈਂ ਤਾਂ ਇਕਸੇ ਨਾਚ ਨਚਾਈ*
*ਜਬ ਕੀ ਤੁਮ ਸੰਗ ਪ੍ਰੀਤ ਲਗਾਈ....*

ਇਹ ਪੀਰੇ ਮੁਗ਼ਾਂ ਕੀ ਬਲਾ ਹੈ ਜਿਸਦੀ ਪਦਵੀ ਬੁਲ੍ਹਾ ਆਪਣੇ ਮੁਰਸ਼ਿਦ ਨੂੰ ਵੀ ਦੇ ਰਿਹਾ ਹੈ? ਇਹ ਜਾਨਣ ਲਈ ਸਾਨੂੰ ਫਿਰ ਪਰਾਚੀਨ ਅਗਨੀਪੂਜ ਇਰਾਨੀਆਂ ਦੀਆਂ ਰਵਾਇਤਾਂ ਵਿਚੀਂ ਗੁਜ਼ਰਨਾ ਪਵੇਗਾ। ਪਰਾਚੀਨ ਹਿੰਦ-ਇਰਾਨੀਆਂ ਦਾ ਮੂਪ੍ਰਾਗ ਹਿੰਦ-ਯੂਰਪੀ ਆਰੀਅਨ ਲੋਕ ਸਨ। ਬਾਅਦ ਵਿਚ ਇਨ੍ਹਾਂ ਦਾ ਭਾਰਤੀ ਆਰੀਆਂ ਨਾਲੋਂ ਨਿਖੇੜਾ ਹੋ ਗਿਆ। ਅਵੇਸਤਾ ਅਤੇ ਵੇਦਾਂ ਦੀ ਭਾਸ਼ਾਈ ਸਮਾਨਤਾ ਤੋਂ ਇਸ ਗੱਲ ਦਾ ਪਤਾ ਲਗਦਾ ਹੈ। ਦਰਅਸਲ ਅਵੇਸਤਾ ਦੀ ਭਾਸ਼ਾ ਸਮਝਣ ਲਈ ਵੈਦਿਕ ਸੰਸਕ੍ਰਿਤ ਦਾ ਸਹਾਰਾ ਲੈਣ ਦੀ ਮਜਬੂਰੀ ਬਣੀ ਹੋਈ ਹੈ। ਦੋਨਾਂ ਦੀਆਂ ਰੀਤਾਂ ਰਸਮਾਂ ਤੇ ਕਰਮਕਾਂਡ ਵੀ ਸਮਾਨ ਸਨ। ਦੋਨੋਂ ਅਗਨੀਪੂਜ ਸਨ। ਜੇ ਜਰਯੁਸਤਰਪਰਸਤ ਇਰਾਨੀਆਂ (ਅਜੋਕੇ ਪਾਰਸੀਆਂ ਦੇ ਪੂਰਵਜ) ਦੀ ਧਾਰਮਿਕ ਪੁਸਤਕ ਅਵੇਸਤਾ ਦੇ ਇਕ ਹਿੱਸੇ ਅਤੇ ਗਾਥਾਵਾਂ ਦੇ ਵਿਧੀਪੂਰਬਕ ਜਾਪ ਨੂੰ 'ਯਸਨ' ਆਖਿਆ ਜਾਂਦਾ ਸੀ ਤਾਂ ਹਿੰਦ-ਆਰਿਆਈ ਲੋਕਾਂ ਵਿਚ ਅਜਿਹੇ ਕਰਮ ਲਈ 'ਯਜਨ'(ਯਗ) ਸ਼ਬਦ ਚਲਦਾ ਸੀ। ਪਰ ਏਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਪਰਾਚੀਨ ਇਰਾਨੀ ਭਾਵੇਂ ਅਗਨੀਪੂਜ ਸਨ ਪਰ ਘੱਟੋ ਘੱਟ ਇਸ ਰਸਮ ਵਿਚ ਉਹ ਅੱਗ ਦੀ ਥਾਂ ਤੇ ਪਾਣੀ ਦੀ ਅਰਾਧਨਾ (ਆਬ-ਜ਼ੋਰ) ਕਰਦੇ ਸਨ। ਯਜਨ ਤੇ ਯਸਨ ਦੋਨੋਂ ਸ਼ਬਦ ਸਕੇ ਹਨ। ਅੱਜੋਕੀ ਫਾਰਸੀ ਵਿਚ ਇਹ ਸ਼ਬਦ 'ਜਸ਼ਨ' ਦਾ ਰੂਪ ਧਾਰ ਲੈਂਦਾ ਹੈ ਤੇ ਫਿਰ ਸਾਡੀਆਂ ਭਾਸ਼ਾਵਾਂ ਵਿਚ ਇਸੇ ਰੂਪ ਵਿਚ ਦਰਾਮਦ ਹੋ ਜਾਂਦਾ ਹੈ ਪਰ ਰੌਣਕ-ਮੇਲਾ, ਉਤਸਵ ਆਦਿ ਜਿਹੇ ਬਦਲੇ ਹੋਏ ਅਰਥਾਂ ਵਿਚ। ਅਨਾਜ ਦੇ ਪਿੜ 'ਤੇ ਕੀਤੀ ਯੱਗ ਦੀ ਰਸਮ ਨੂੰ ਪੰਜਾਬੀ ਵਿਚ ਖਲਜਗਣ ਕਿਹਾ ਜਾਂਦਾ ਹੈ। ਇਸ ਦਾ ਲਾਖਣਿਕ ਅਰਥ ਵਾਧੂ ਦਾ ਖਿਲਾਰਾ ਹੋ ਗਿਆ ਹੈ। ਇਹ ਬਣਿਆ ਹੈ ਸੰਸਕ੍ਰਿਤ 'ਖਲ (ਖਲਿਆਣ)+ਯਜਨ' ਤੋਂ।

ਏਥੇ ਏਨਾ ਕੁ ਦੱਸਣਾ ਕਾਫ਼ੀ ਹੈ ਕਿ ਪਾਰਸੀ ਧਰਮ ਦੇ ਬਾਨੀ ਜਰਯੁਸਤਰ ਦੇ ਨਾਂ ਦੇ ਅਰਥਾਂ ਬਾਰੇ ਕਾਫ਼ੀ ਮਤਭੇਦ ਹਨ। ਇਕ ਮਤ ਅਨੁਸਾਰ ਇਹ ਪਰਾਚੀਨ ਇਰਾਨੀ 'ਜ਼ਰਤਉਸਤਰਾ' ਤੋਂ ਬਣਿਆ ਹੈ। ਇਸ ਵਿਚਲੇ 'ਜ਼ਰਤ' ਦਾ ਅਰਥ ਸੁਨਹਿਰੀ ਹੈ (ਪੁਰਾਣਾ ਰੂਪ ਜ਼ਰ ਸੋਨਾ, ਜ਼ਰਦ ਪੀਲਾ) ਅਤੇ ਉਸਤਰਾ ਦਾ ਅਰਥ ਊਠ। ਸ਼ਬਦ ਦੇ ਦੂਜੇ ਭਾਗ ਬਾਰੇ ਲਗਪਗ ਸਾਰੇ ਵਿਦਵਾਨਾਂ ਵਿਚ ਸਹਿਮਤੀ ਹੈ। ਸੋ ਪੂਰਾ ਅਰਥ ਬਣਿਆ, ਸੁਨਹਿਰੀ ਊਠ। ਪਛਮੀ ਏਸ਼ੀਆ ਵਿਚ ਊਠ ਦੀ ਮਹੱਤਤਾ ਬਾਰੇ ਪਾਠਕ ਜਾਣਦੇ ਹੀ ਹਨ। ਉਸਤਰਾ ਸ਼ਬਦ ਸੰਸਕ੍ਰਿਤ 'ਉਸ਼ਟਰ' ਰਾਹੀਂ ਪੰਜਾਬੀ ਊਠ ਦਾ ਸਕਾ ਹੈ।

ਇਕ ਦੂਜੇ ਤੋਂ ਨਿਖੜ ਕੇ ਜਰਯੁਸਤਰਪਰਸਤ ਇਰਾਨੀਆਂ ਲਈ ਅਸੁਰ ਤਾਂ ਦੇਵਸਰੂਪ ਹੋ



ਗਏ ਪਰ 'ਦੇਵਤਾ ਡਿਗ ਪਿਆ'। ਉਨ੍ਹਾਂ ਦਾ ਸਰਬਗਿਆਤਾ ਈਸ਼ਵਰ ਅਹੁਰਮਜ਼ਦਾ ਬਣ ਗਿਆ। ਇਸ ਵਿਚ 'ਅਹੁਰ' ਅਸੁਰ ਦਾ ਹੀ ਰੁਪਾਂਤਰ ਹੈ। ਪੰਜਾਬੀ 'ਦਿਓ' ਭਾਵੇਂ ਦੇਵ ਦਾ ਸੁਜਾਤੀ ਹੈ ਪਰ ਫਾਰਸੀ ਵੱਲੋਂ ਆਇਆ ਹੋਣ ਕਰਕੇ ਇਸਦੇ ਨਕਾਰਾਤਮਕ ਅਰਥ ਹਨ ਜੋ ਸਭ ਜਾਣਦੇ ਹੀ ਹਨ। ਦੂਜੇ ਪਾਸੇ ਭਾਰਤੀ ਆਰੀਆਂ ਲਈ ਅਸੁਰ ਬਦੀ ਦੇ ਤੇ ਦੇਵਤੇ ਸ਼ਕਤੀ ਦੇ ਪੁੰਜ ਬਣ ਗਏ। ਅਸੁਰਾਂ ਤੇ ਦੇਵਤਿਆਂ ਵਿਚ ਯੁੱਧ ਹੁੰਦੇ ਸਨ। ਦੋਨਾਂ ਵੱਲੋਂ ਸਾਂਝੀ ਸਾਗਰ ਮੰਥਨ ਦੀ ਮਿਥ ਵੀ ਸਭ ਨੇ ਸੁਣੀ ਹੀ ਹੈ।

ਅਵੇਸਤਾ ਵਿਚ ਪਵਿੱਤਰ ਅਗਨੀ ਲਈ ਆਤਰ ਸ਼ਬਦ ਹੈ ਜਿਸ ਤੋਂ ਸਮੁੱਚੀ ਸ੍ਰਿਸ਼ਟੀ ਊਰਜਾ ਪ੍ਰਾਪਤ ਕਰਦੀ ਹੈ। ਇਹ ਸ਼ਬਦ ਮਧਕਾਲੀ ਫਾਰਸੀ ਵਿਚ 'ਆਦਰ' ਬਣਿਆ ਤੇ ਅੱਜੋਕੀ ਫਾਰਸੀ ਵਿਚ ਆਜ਼ਰ ਤੇ ਆਤਸ਼। ਅਸੀਂ ਪੰਜਾਬੀ ਆਤਿਸ਼ਬਾਜ਼ੀ ਵਿਚ ਇਹ ਸ਼ਬਦ ਦੇਖ ਸਕਦੇ ਹਾਂ। ਇਰਾਨ ਦੇ ਇਕ ਹਿੱਸੇ ਵਿਚ ਅੱਗ-ਰਖਿਅਕ 'ਅਥਰਵਨ' ਕਹਾਉਂਦੇ ਸਨ। ਏਧਰ ਅਥਰਵੇਦ ਦੇ ਕਰਤਾ ਤੇ ਯੱਗ ਦੀ ਰੀਤੀ ਚਾਲੂ ਕਰਨ ਵਾਲੇ ਰਿਸ਼ੀ ਦਾ ਨਾਂ ਵੀ 'ਅਥਰਵਨ' ਦੱਸਿਆ ਜਾਂਦਾ ਹੈ। ਅਥਰਵਨ ਪੁਰੋਹਤ ਨੂੰ ਵੀ ਆਖਦੇ ਹਨ ਜੋ ਵੈਦਿਕ ਕਾਲ ਵਿਚ ਅਗਨੀ ਅਤੇ ਸੋਮ ਦੀ ਪੂਜਾ ਕਰਦਾ ਸੀ। ਮੋਨੀਅਰ-ਵਿਲੀਅਮਜ਼ ਦਾ ਮਤ ਹੈ ਕਿ ਇਹ ਅਥਰਵਨ ਇਕ ਅਪ੍ਰਚਲਤ ਸ਼ਬਦ 'ਅਥਰ' ਤੋਂ ਬਣਿਆ ਹੋ ਸਕਦਾ ਹੈ ਜਿਸ ਦਾ ਅਰਥ ਵੀ ਅਗਨੀ ਹੈ ਤੇ ਜੋ ਅਵੇਸਤਾ ਦੇ ਆਤਰ ਦਾ ਸਕਾ ਹੋ ਸਕਦਾ ਹੈ। ਉਧਰ ਪਰਾਚੀਨ ਇਰਾਨ ਦੇ ਅਗਨੀ ਦੇ ਮੰਦਿਰਾਂ ਨੂੰ ਆਤਸ਼ਕਦੇ ਜਾਂ ਆਤਸ਼ਗਾਹ ਵੀ ਕਿਹਾ ਜਾਂਦਾ ਸੀ। ਇਰਾਨੀ ਆਤਿਸ਼ਕਦਿਆਂ ਵਿਚ ਵੀ ਅਗਨੀ ਅਤੇ ਹੋਮ ਦੀ ਪੂਜਾ ਹੁੰਦੀ ਸੀ। ਆਤਿਸ਼ਕਦਿਆਂ ਵਿਚ ਇਕ ਵਿਸ਼ੇਸ਼ ਬੂਟੀ ਤੋਂ ਹੋਮ ਤਿਆਰ ਕਰਨ ਵਾਲਾ ਸਮਾਨ ਜਿਵੇਂ ਸਿਲਵੱਟੇ, ਪੋਣੀ ਵਗੈਰਾ ਰੱਖੇ ਜਾਂਦੇ ਸਨ। ਸੋਮ ਤੇ ਹੋਮ ਸ਼ਬਦ ਦੀ ਧੁਨੀ ਤੇ ਅਰਥ ਦੀ ਸਾਂਝ ਸਪੱਸ਼ਟ ਝਲਕਦੀ ਹੈ। ਨਸ਼ੇ ਤੇ ਧਰਮ ਦੀ ਸਾਂਝ ਕਦੀਮੀ ਰਹੀ ਹੈ, ਨਿਹੰਗਾਂ ਦੇ ਸੁੱਖੇ ਤੇ ਚਰਚਾਂ ਦੀ ਵਾਈਨ ਵੱਲ ਧਿਆਨ ਦਿਓ। ਅੱਜ ਵੀ ਅਸੀਂ ਸ਼ਰਾਬ ਨੂੰ ਸੋਮਰਸ ਆਖ ਦਿੰਦੇ ਹਾਂ।

ਪਛਮੀ ਇਰਾਨ ਦੇ ਅਗਨੀਪੂਜਾ ਸਿਰੇ ਚਾੜ੍ਹਨ ਵਾਲੇ ਪੁਰੋਹਤ ਦਾ ਨਾਂ ਅਥਰਵਨ ਤੋਂ ਵੱਖਰਾ ਹੈ। ਅਵੇਸਤਾ ਵਿਚ ਇਨ੍ਹਾਂ ਨੂੰ 'ਮੋਗੁ' ਕਿਹਾ ਗਿਆ ਹੈ ਜੋ ਲਾਤੀਨੀ ਵਿਚ ਜਾ ਕੇ ਮੇਗਸ ਬਣ ਗਿਆ। ਅਜੋਕੀ ਫਾਰਸੀ ਵਿਚ ਇਨ੍ਹਾਂ ਨੂੰ ਮੁਗ਼ ਕਿਹਾ ਜਾਂਦਾ ਹੈ। ਪੁਰਾਣੇ ਯੂਨਾਨੀ ਗ੍ਰੰਥਾਂ ਵਿਚ ਇਨ੍ਹਾਂ ਨੂੰ 'ਮਾਗੀਜ਼' ਕਿਹਾ ਗਿਆ ਹੈ। ਅੰਗਰੇਜ਼ੀ ਵਿਚ ਇਹ 'ਮੀਜਾਇ' ਬਣ ਗਏ। ਲੋਕ ਇਨ੍ਹਾਂ ਮੁਗ਼ਾਂ ਦੇ ਆਤਸ਼ਕਦਿਆਂ ਤੋਂ ਆਪਣੇ ਘਰਾਂ ਲਈ ਅੱਗ ਲੈਣ ਜਾਂਦੇ ਸਨ। ਇਨ੍ਹਾਂ ਪੁਰੋਹਤਾਂ ਦਾ ਲੋਕ ਜੀਵਨ 'ਤੇ ਬਹੁਤ ਅਸਰ ਤੇ ਦਬਦਬਾ ਹੁੰਦਾ ਸੀ। ਉਹ ਲੋਕਾਂ ਦੀਆਂ ਅਹੁਰਾਂ ਤੇ ਰੋਗਾਂ ਦਾ ਇਲਾਜ ਦੱਸਦੇ, ਉਨ੍ਹਾਂ ਦੇ ਲੜਾਈਆਂ ਝਗੜੇ ਨਿਪਟਾਉਂਦੇ ਤੇ ਇਕ ਤਰ੍ਹਾਂ ਨਜੂਮੀਆਂ ਦਾ ਕੰਮ ਵੀ ਕਰਦੇ ਸਨ। ਉਹ ਨਿਤਾਪ੍ਰਤੀ ਜੀਵਨ ਦੇ ਨਿਯਮਾਂ ਦੇ ਰਖਵਾਲੇ, ਏਥੋਂ ਤਕ ਕਿ ਨਿਆਧੀਸ਼ ਬਣ ਬੈਠੇ। ਇਸ ਲਈ ਇਨ੍ਹਾਂ ਨੂੰ ਦਸਤੂਰ ਕਿਹਾ ਜਾਣ ਲੱਗਾ। ਇਹ ਤੱਥ ਅੱਜ ਵੀ ਭਾਰਤੀ ਪਾਰਸੀਆਂ ਦੇ ਵੱਡੇ ਪੁਰੋਹਤਾਂ ਦੇ ਨਾਂ ਵਿਚ ਆਉਂਦੇ ਸ਼ਬਦ 'ਦਸਤੂਰ' ਤੋਂ ਪ੍ਰਮਾਣਤ ਹੁੰਦਾ ਹੈ ਜਿਵੇਂ ਦਸਤੂਰ ਜਮਸਪਜੀ ਮਿਨੋਚਰਜੀ। ਦਸਤੂਰ ਸ਼ਬਦ ਪਹਿਲਵੀ 'ਦਸਤਬਰ' ਤੋਂ ਬਣਿਆ ਹੈ ਜਿਸਦਾ ਅਰਥ ਹੈ ਦੁਨਿਆਵੀ ਕਾਇਦੇ ਕਾਨੂੰਨ ਨੂੰ ਲਾਗੂ ਕਰਾਉਣ ਵਾਲਾ। ਉਨ੍ਹਾਂ ਦੇ ਕਰਮਕਾਂਡ ਬੜੇ ਰਹੱਸਮਈ ਅਤੇ ਚਮਤਕਾਰੀ ਜਿਹੇ ਹੁੰਦੇ ਸਨ। ਪੱਛਮੀ ਸੰਸਾਰ ਨੇ ਉਨ੍ਹਾਂ ਨੂੰ ਜਾਦੂਗਰ ਜਿਹੇ ਸਮਝਿਆ। ਬਾਈਬਲ ਵਿਚ ਜ਼ਿਕਰ ਆਉਂਦਾ ਹੈ ਕਿ ਈਸਾ ਦੇ ਜਨਮ ਸਮੇਂ ਪੂਰਬ ਤੋਂ (ਤਿੰਨ) ਸਿਆਣੇ ਬੰਦੇ (ਮੀਜਾਇ) ਆਪਣੇ ਆਪਣੇ ਤੁਹਫ਼ੇ ਲੈ ਕੇ ਆਏ। ਜਾਦੂ ਦੇ ਅਰਥਾਂ ਵਾਲਾ ਅੰਗਰੇਜ਼ੀ ਸ਼ਬਦ ਮੈਜਿਕ ਤੇ ਅੱਗੋਂ ਮੈਜੀਸ਼ੀਅਨ ਇਸੇ ਤੋਂ ਬਣੇ ਹਨ।

ਮੁਗ਼ਾਂ ਦੇ ਪਿਛੋਕੜ ਬਾਰੇ ਵਿਦਵਾਨਾਂ ਦੀਆਂ ਵੱਖ ਵੱਖ ਰਾਵਾਂ ਹਨ। ਹੀਰੋਡੋਟਸ ਅਨੁਸਾਰ

ਇਹ ਮੀਡਜ਼ ਦੇ ਇਲਾਕੇ ਦੇ ਕਿਸੇ ਕਬੀਲੇ ਦਾ ਨਾਂ ਹੈ ਜੋ ਪੇਸ਼ਾਵਰ ਪੁਰੋਹਤ ਬਣ ਗਏ। ਕੁਝ ਦਾ ਵਿਚਾਰ ਹੈ ਕਿ ਇਹ 'ਮਗਆਨੋ' ਕਹਾਉਂਦੀ ਉਸ ਧਾਰਮਿਕ ਜਾਤੀ ਦਾ ਨਾਂ ਹੈ ਜਿਸ ਵਿਚ ਜਰਯੁਸਤਰ ਖੁਦ ਪੈਦਾ ਹੋਏ। ਅਜਿਤ ਵਡਨੇਰਕਰ ਦਾ ਕਹਿਣਾ ਹੈ ਕਿ ਕੁਝ ਇਤਿਹਾਸਕਾਰ ਅਤੇ ਭਾਸ਼ਾਵਿਗਆਨੀ ਇਸ ਵਿਚਾਰ ਦੇ ਹਨ ਕਿ ਪਰਾਚੀਨ ਇਰਾਨੀ ਅਗਨੀ ਦੀਆਂ ਰਸਮਾਂ ਭਾਰਤੀ ਮਗਧ ਦੇ ਅਗਨੀ ਪੁਰੋਹਤਾਂ ਤੋਂ ਕਰਵਾਇਆ ਕਰਦੇ ਸਨ ਜੋ ਬਾਅਦ ਵਿਚ ਪੱਕੇ ਤੌਰ 'ਤੇ ਉੱਥੇ ਹੀ ਵਸ ਗਏ। ਇਹ ਮਾਗਧੀ ਬਰਾਹਮਣ ਹੋਣ ਕਾਰਨ ਮੋਗ਼ ਕਹਾਏ। ਖੈਰ ਇਹ ਵੱਡੇ ਮਸਲੇ ਹਨ। ਵਡਨੇਰਕਰ ਨੂੰ ਮੈਂ ਦੱਸਿਆ ਕਿ ਅੱਜ ਉਰਦੂ ਫਾਰਸੀ ਦੀ ਸ਼ਾਇਰੀ ਵਿਚ ਮੁਗ਼ ਦੇ ਅਰਥ ਬਦਲ ਗਏ ਹਨ। ਅੱਜ ਸ਼ਰਾਬਖਾਨੇ ਦੇ ਮਾਲਿਕ ਨੂੰ ਮੁਗ਼ ਕਿਹਾ ਜਾਂਦਾ ਹੈ। ਉਰਦੂ ਫਾਰਸੀ ਸ਼ਾਇਰੀ ਵਿਚ ਆਉਂਦੇ 'ਪੀਰੇ ਮੁਗ਼ਾਂ' ਦਾ ਮੁੱਢਲਾ ਅਰਥ ਭਾਵੇਂ ਬੜਾ ਪੁਰੋਹਤ ਹੈ ਪਰ ਪ੍ਰਸੰਗਕ ਅਰਥ ਸ਼ਰਾਬਖਾਨੇ ਦਾ ਬੜਾ ਮਾਲਕ ਬਣ ਗਿਆ ਹੈ। ਅਰਥਾਂ ਦੇ ਇਸ ਕਾਇਆਕਲਪ ਦਾ ਕਾਰਨ ਇਨ੍ਹਾਂ ਆਤਸ਼ਕਦਿਆਂ ਵਿਚ ਮੁਗ਼ਾਂ ਦੁਆਰਾ ਨਸ਼ੀਲੇ ਹੋਮ ਦੀ ਵਰਤੋਂ ਹੈ। ਵਡਨੇਰਕਰ ਲਈ ਇਹ ਨਵੀਂ ਗੱਲ ਸੀ। ਮੇਰੀ 'ਲੱਭਤ' ਤੋਂ ਨਸ਼ਿਆਏ ਨੇ ਸ਼ਿਅਰ ਝਾੜਿਆ:

*ਮੋਹਤਸਿਬ ਨਾ ਫੈਂਕ*
*ਮੇਰੇ ਮੋਹਤਸਿਬ ਨਾ ਫੈਂਕ*
*ਜ਼ਾਲਿਮ ਸ਼ਰਾਬ ਹੈ*
*ਅਰੇ ਜ਼ਾਲਿਮ ਸ਼ਰਾਬ ਹੈ*

ਉਸਨੇ ਨਾਲ ਹੀ ਆਪਣੀ ਲੱਖਣਾ ਲਾਈ: ਇਹ ਪੀਰੇ ਮੁਗ਼ਾਂ ਦਰਅਸਲ ਸ਼ਰਾਬਖਾਨੇ ਦਾ ਨਹੀਂ ਬਲਕਿ ਸ਼ਰਾਬ ਦੀਆਂ ਭੱਠੀਆਂ ਦਾ ਮਾਲਿਕ ਰਿਹਾ ਹੋਵੇਗਾ। ਮੁਗ਼ ਸਿਰਫ਼ ਅਗਨੀ-ਪੁਰੋਹਤ ਹੀ ਨਹੀਂ ਸਨ ਬਲਕਿ ਬੜੇ ਭੂਪਤੀ, ਪਤਵੰਤੇ ਲੋਕ ਸਨ। ਅਸਚਰਜ ਨਹੀਂ ਕਿ ਸ਼ਰਾਬ ਵੀ ਅਗਨੀ ਕਰਮ ਦੀ ਹੀ ਉਪਜ ਹੈ। ਸੋ ਪਵਿੱਤਰ ਹੋਮ ਦਾ ਨਿਰਮਾਣ ਉਹ ਖੁਦ ਕਰਦੇ ਰਹੇ ਹੋਣਗੇ, ਚਰਚ ਵਾਈਨ ਦੀ ਤਰਜ਼ 'ਤੇ। ਬਾਅਦ ਵਿਚ ਮੁਗ਼ਾਂ ਦਾ ਇਕ ਵਰਗ ਸ਼ਰਾਬ ਕੱਢਣ ਦੇ ਕੰਮ ਵਿਚ ਹੀ ਲੱਗਾ ਰਿਹਾ।

ਵਡਨੇਰਕਰ ਦੇ ਉਪਰੋਕਤ ਸ਼ਿਅਰ ਅਤੇ ਕਿਆਸ-ਅਰਾਈਆਂ ਪੜ੍ਹਕੇ ਮੈਂ ਜਵਾਬ ਵਜੋਂ ਇਸ ਲੇਖ ਦੇ ਆਰੰਭ ਵਿਚ ਦਿੱਤੀ ਰੁਬਾਈ ਲਿਖ ਭੇਜੀ। ਇਸਦੇ ਜਵਾਬ ਵਿਚ ਉਸਨੇ ਮੈਨੂੰ ਹੀ ਪੀਰੇ ਮੁਗ਼ਾਂ ਕਹਿੰਦਿਆਂ ਇਕ ਹੋਰ ਸ਼ਿਅਰ ਸੁਣਾ ਦਿੱਤਾ:

*ਮੈਂ ਤੋ ਜਬ ਮਾਨੂੰ ਕਿ*
*ਭਰ ਦੇ ਸਾਗਰੇ-ਹਰ-ਖਾਸੋ-ਆਮ*
*ਯੂੰ ਤੋ ਜੋ ਭੀ ਆਇਆ*
*ਪੀਰੇ ਮੁਗ਼ਾਂ ਬਨਤਾ ਗਇਆ*

ਸਾਨੂੰ ਦੋਨਾਂ ਨੂੰ ਸ਼ਿਅਰੋ ਸ਼ਾਇਰੀ ਵਿਚ ਗ਼ਲਤਾਨ ਦੇਖਕੇ ਬਾਕੀ ਸਾਥੀਆਂ ਨੇ ਸਾਨੂੰ ਹਲੂਣਿਆ ਕਿ ਇਹ ਗੰਭੀਰ ਚਰਚਾ ਦਾ ਮੰਚ ਹੈ, ਜ਼ਰਾ ਹੋਸ਼ ਕਰੋ। ਆਪਾਂ ਤਾਂ ਅੱਗੇ ਹੀ ਸ਼ਿਅਰੋ ਸ਼ਾਇਰੀ ਵਿਚ ਕਮਜ਼ੋਰ ਹਾਂ, ਬਹਾਨਾ ਮਿਲ ਗਿਆ ਤੇ ਝੱਟ ਹੋਸ਼ ਵਿਚ ਆ ਗਏ! 000

***(8345 Opal Drive, Westland, MI 48185 USA)***



# ਸਪੱਰਸ਼-ਸੁਹਜ: ਨਿਬੰਧ: ਗੁਰਬਖ਼ਸ਼ ਸਿੰਘ ਭੰਡਾਲ

ਸਪੱਰਸ਼, ਅਪਣੱਤ ਦੀ ਆਸ, ਮਨ-ਸੰਗਤਾ ਦਾ ਧਰਵਾਸ ਅਤੇ ਹਿਰਦਾ-ਹਥੇਲੀ 'ਤੇ ਉਗਣ ਵਾਲਾ ਹੁਲਾਸ।

ਸਪੱਰਸ਼ ਸੂਖਮ ਭਾਵਨਾਵਾਂ ਦਾ ਪ੍ਰਵਾਹ, ਅਹਿਸਾਸਾਂ ਦਾ ਦਾਨ-ਪ੍ਰਦਾਨ, ਮਨ ਦੇ ਵਿਚਾਰਾਂ ਦੀ ਰਵਾਨਗੀ ਅਤੇ ਆਤਮਿਕ ਸੁਹਜ ਦਾ ਵਹਾਅ।

ਸਪੱਰਸ਼, ਪਹਿਲਾਂ ਮਨ 'ਚ ਪਨਪਦਾ, ਬਾਅਦ 'ਚ ਵਿਚਾਰਾਂ ਵਿਚ ਘਰ ਕਰਦਾ ਅਤੇ ਫਿਰ ਕਰਮ-ਸਾਧਨਾ ਦੀ ਰਾਹ ਨੱਪਦਾ, ਸੁਹਾਵਣਾ ਸਫ਼ਰ ਤੈਅ ਕਰਦਾ।

ਸਪੱਰਸ਼, ਅਪੂਰਨਤਾ ਲਈ ਠਾਹਰ, ਖਾਲੀਪਣ ਨੂੰ ਸੰਗਤਾ ਨਾਲ ਭਰਨ ਦਾ ਆਹਰ, ਸੱਖਣੇਪਣ ਨੂੰ ਸਾਥ ਨਾਲ ਭਰਨ ਦਾ ਵਿਚਾਰ ਅਤੇ ਰੂਹ 'ਤੇ ਆਈ ਬਹਾਰ।

ਛੋਹ ਇਕ ਮੂਕ ਭਾਸ਼ਾ, ਗੂੰਗੀ ਜ਼ੁਬਾਨ, ਬਹੁ-ਅਰਥੀ ਹਰਫ਼ ਅਤੇ ਮਨ ਦੇ ਚਿੱਤਰਪਟ 'ਤੇ ਲਿਖੀ ਇਬਾਦਤ ਦਾ ਸਿਰਲੇਖ।

ਸਪੱਰਸ਼, ਗੁੱਸਾ, ਡਰ, ਨਿਰਾਸ਼ਾ, ਪਿਆਰ, ਅਹਿਸਾਨਮੰਦੀ, ਹਮਦਰਦੀ, ਖੁਸ਼ੀ ਤੇ ਉਦਾਸੀ ਆਦਿ ਭਾਵਨਾਵਾਂ ਨੂੰ ਸੁਯੋਗ ਰੂਪ ਵਿਚ ਪ੍ਰਗਟ ਕਰਨ ਦਾ ਆਧਾਰ।

ਸਪੱਰਸ਼, ਨਜ਼ਾਕਤ, ਅਦਾਅ, ਕੋਮਲਤਾ, ਸੁਹਜ, ਸਹਿਜਤਾ, ਨਿਡਰਤਾ, ਠਰੰਮਾ, ਸੋਚ-ਪਾਕੀਜ਼ਗੀ ਤੇ ਬੋਲ-ਸ਼ਫ਼ਾਫ਼ਤਾ ਤੋਂ ਇਲਾਵਾ ਕੁਰੱਖਤੀ, ਘਬਰਾਹਟ, ਕਾਹਲ, ਕਰਮ-ਕਮੀਨਗੀ ਤੇ ਵਿਹਾਰ-ਮਾਲੀਨਤਾ ਆਦਿ ਬਹੁਤ ਕੁਝ 'ਤੇ ਨਿਰਭਰ।

ਸਪੱਰਸ਼, ਸੁਪਨਿਆਂ ਦੀ ਅੰਗੜਾਈ, ਨਿੰਦਰਾਏ ਨੈਣਾਂ ਦੀ ਲਾਲੀ, ਸੁੱਤੀਆਂ ਭਾਵਨਾਵਾਂ ਦੀ ਘੁੰਡ ਚੁਕਾਈ, ਸੰਦਲੀ ਪਲਾਂ ਸੰਗ ਭਿਆਲੀ ਅਤੇ ਜੀਵਨ-ਮੱਥੇ 'ਤੇ ਉੱਗ ਰਹੀ ਸੁਰਖ-ਖਿਆਲੀ।

ਸਪੱਰਸ਼, ਸੁਪਨੇ ਤੋਂ ਸੱਚ ਦਾ ਸਫ਼ਰ, ਕਿਆਸ ਤੋਂ ਪੂਰਨਤਾ ਦਾ ਰਾਹ, ਖੁਸ਼ੀਆਂ ਦੇ ਪੈਰਾਂ 'ਚ ਝਾਂਜਰ-ਨਾਦ ਅਤੇ ਸੁਰ ਹੋਇਆ ਜੀਵਨ-ਸਾਜ਼।

ਸਪੱਰਸ਼, ਵਿਚਾਰਧਾਰਾ ਦਾ ਵਹਾਅ, ਜੀਵਨ-ਫ਼ਲਸਫ਼ੇ ਦੀ ਸਦਾਅ ਅਤੇ ਵਿਅਕਤੀਤੱਵ ਦਾ ਪ੍ਰਗਟਾਅ।

ਸਪੱਰਸ਼, ਸੰਗਮ, ਸਾਂਝ, ਸੁਹਿਰਦਤਾ, ਸਿਮਟਣ ਅਤੇ ਸਮਾਉਣ ਦਾ ਸੁੱਚਾ ਸੰਦੇਸ਼। ਇਸ ਸੰਦੇਸ਼ ਤੇ ਉਦੇਸ਼ 'ਤੇ ਕੌਣ, ਕਿੰਨਾ ਕੁ ਖਰਾ ਉਤਰਦਾ, ਇਹ ਮਨੁੱਖ ਦੀ ਸਮਰੱਥਾ, ਸਰੋਕਾਰ ਅਤੇ ਸ਼ਖਸੀ ਗੁਣਾਂ 'ਤੇ ਨਿਰਭਰ।

ਸਪੱਰਸ਼, ਬਹੁ-ਰੂਪੀ, ਬਹੁ-ਅਰਥੀ ਅਤੇ ਬਹੁ-ਦਿਸ਼ਾਵੀ ਅਰਥਾਂ ਤੇ ਸੰਭਾਵਨਾਵਾਂ ਦਾ ਨਾਮਕਰਨ। ਇਹ ਇਸ 'ਤੇ ਨਿਰਭਰ ਕਰਦਾ ਹੈ ਕਿ ਮਨੁੱਖ ਕਿਸ ਨੂੰ, ਕਿਸ ਰੂਪ, ਕਿਸ ਸਮੇਂ, ਕਿਸ ਅਵਸਥਾ, ਕਿਸ ਆਸ ਅਤੇ ਕਿਸ ਸੁਪਨੇ ਨੂੰ ਲੈ ਕੇ ਛੋਹ-ਬੀਹੀ 'ਚ ਪੈਰ ਧਰਦਾ ਹੈ।

ਸਪੱਰਸ਼, ਪਾਰਸੀ ਵੀ ਤੇ ਕਾਲਖ਼ੀ ਵੀ, ਮੋਹਵੰਤਾ ਵੀ ਤੇ ਘ੍ਰਿਣਾ 'ਚ ਲੁਪਤ ਵੀ, ਆਪਣਾ ਬਣਾਉਣ ਵਾਲਾ ਵੀ ਤੇ ਆਪਣੇ ਤੋਂ ਤੋੜਨ ਵਾਲਾ ਵੀ, ਅਸੀਸ ਵੀ ਤੇ ਦੁਰਕਾਰ ਵੀ ਅਤੇ ਸੁਪਨ-ਸਿਰਜਣਾ ਵੀ ਤੇ ਆਸ-ਤਿੜਕਣ ਵੀ।

ਹੱਥ ਮਿਲਾਉਣਾ, ਗਲ਼ ਨਾਲ ਲਾਉਣਾ, ਗਲਵਕੜੀ, ਮੱਥੇ ਜਾਂ ਗੱਲ੍ਹ 'ਤੇ ਚੁੰਮਣ ਧਰਨਾ, ਹੋਂਠਾਂ 'ਤੇ ਹੋਂਠ ਟਿਕਾਉਣਾ, ਪੋਟੇ ਛੁਹਾਉਣਾ, ਪੈਰੀਂ ਹੱਥ ਲਾਉਣਾ, ਸਿਰ 'ਤੇ ਅਸੀਸ ਦੇਣਾ, ਨੈਣ ਮਿਲਾਉਣਾ ਆਦਿ ਸਪੱਰਸ਼ ਦੇ ਹੋਰ ਬਹੁਤ ਸਾਰੇ ਸਰੂਪ ਤੇ ਸਰੋਕਾਰ। ਪਰ ਤੁਹਾਡੇ ਸਮੁੱਚੇ ਵਰਤਾਰੇ ਵਿਚਲਾ ਸਹਿਜ, ਮਾਸੂਮਤਾ, ਕਠੋਰਤਾ ਜਾਂ ਕਾਹਲਾਪਣ ਆਦਿ ਕਰਕੇ ਬਹੁਤ ਕੁਝ ਦੂਸਰੇ ਦੇ ਮਨ

ਵਿਚ ਧਰ ਦਿੰਦਾ। ਤੁਸੀਂ ਆਪਣੇ ਆਪ ਨੂੰ ਦੂਸਰਿਆਂ ਦੀਆਂ ਨਜ਼ਰਾਂ ਵਿਚ ਕਿੱਥੇ ਰੱਖਣਾ ਅਤੇ ਇਸ ਵਿਚੋਂ ਆਪਣੇ ਆਪ ਨੂੰ ਕਿਵੇਂ ਨਿਖਾਰਨਾ, ਲਿਸ਼ਕਾਰਨਾ ਤੇ ਉਭਾਰਨਾ ਏ, ਇਹ ਤੁਹਾਡੀ ਜ਼ਿੰਮੇਵਾਰੀ।

ਸਪੱਰਸ਼ ਜੇ ਸੁਹਜ, ਸਹਿਜ, ਸੂਖਮਤਾ ਤੇ ਸਕੂਨ ਭਿੰਨੀ ਕਿਰਿਆ ਹੋਵੇ ਤਾਂ ਉਦੈ ਹੁੰਦੀ ਏ ਤ੍ਰੇਲ-ਭਿੱਜੀ ਸਰਘੀ।

ਸਪੱਰਸ਼, ਵੱਖ-ਵੱਖ ਧਰਾਤਲਾਂ 'ਤੇ ਵੱਖ-ਵੱਖ ਅਰਥ ਤੇ ਅਲੋਕਾਰੀ ਦ੍ਰਿਸ਼ਟੀਕੋਣ ਨਾਲ ਮੁਖਾਤਬ ਹੁੰਦਾ। ਮਾਪੇ-ਔਲਾਦ, ਭੈਣ-ਭਰਾ, ਨੂੰਹ-ਸੱਸ, ਮਾਂ-ਧੀ, ਪਤੀ-ਪਤਨੀ, ਪ੍ਰੇਮੀ-ਪ੍ਰੇਮਿਕਾ, ਦਾਦਾ-ਪੋਤਾ, ਦੋਸਤ-ਦੁਸ਼ਮਣ, ਅਫਸਰ-ਕਰਮਚਾਰੀ, ਟੀਚਰ-ਵਿਦਿਆਰਥੀ, ਗੁਰੂ-ਚੇਲਾ ਆਦਿ ਵੱਖ-ਵੱਖ ਵਿਅਕਤੀਤੱਵਾਂ ਵਿਚਲੇ ਸਪੱਰਸ਼ ਦੇ ਵਿਭਿੰਨ ਸਰੋਕਾਰ।

ਫਰੇਬੀ ਸਪੱਰਸ਼ ਜਦ ਦਾਨਿਸ਼ਵਾਦੀ ਦਾ ਮੁਲੰਮਾ ਧਾਰਨ ਕਰਦਾ ਤਾਂ ਭੇਖੀ ਸਾਧੂ ਬਣ ਜਾਂਦੇ ਬਲਾਤਕਾਰੀ, ਗੁਰੂਡਮ ਦੇ ਡਰਾਵਣੇ ਦੈਂਤ ਅਤੇ ਡੇਰਿਆਂ 'ਤੇ ਬਾਬਾਈ ਬਾਣਿਆਂ ਦੇ ਕੁਕਰਮਾਂ ਭਰੇ ਧੱਬੇ, ਬਾਪ ਬਦਨਾਮੀ ਬਣਦਾ, ਭੈਣ-ਭਰਾ ਦਾ ਪਾਕ ਰਿਸ਼ਤਾ ਕਲੰਕਤ ਹੋ ਜਾਂਦਾ, ਸਹੁਰੇ-ਨੂੰਹ ਦਾ ਰਿਸ਼ਤਾ ਲੀਰਾਂ ਹੋ ਜਾਂਦਾ, ਦਿਓਰ-ਭਰਜਾਈ ਦੇ ਸੰਬੰਧਾਂ ਦੀ ਪਾਕੀਜ਼ਗੀ ਧਾਹੀਂ ਰੋਂਦੀ ਅਤੇ ਅਧਿਆਪਕ-ਸ਼ਿਸ਼ ਦੇ ਸੰਬੰਧ ਸ਼ਰਮਸਾਰ ਹੋ ਜਾਂਦੇ।

ਕੁਦਰਤੀ ਨਿਆਮਤਾਂ ਦੀ ਛੋਹ ਵਿਚੋਂ ਪ੍ਰਵਾਨ ਚੜ੍ਹੇ ਮਨੁੱਖ ਨੇ ਮਰਦ-ਜੰਮਦੀ ਧਰਤ-ਛੋਹ ਨੂੰ ਐਸਾ ਕਲੰਕਤ ਕੀਤਾ ਕਿ ਹੁਣ ਖੇਤਾਂ 'ਚ ਖੁਦਕੁਸ਼ੀਆਂ, ਦਰਿਆਵਾਂ 'ਚ ਬਰੇਤੇ, ਹਵਾ 'ਚ ਹਉਕੇ ਅਤੇ ਵਿਹੜਿਆਂ 'ਚ ਵੈਣ ਉਗਦੇ। ਮਨੁੱਖ ਇਸ ਮਾਨਵੀ ਛੋਹ ਨੂੰ ਮਰਨ ਕਿਨਾਰੇ ਕਰ ਕੇ ਵੀ ਸੰਤੁਸ਼ਟ ਸਗੋਂ ਇਸਦੀ ਅਰਥੀ ਉਠਾਉਣ ਲਈ ਕਾਹਲ਼ਾ।

ਕਈ ਵਾਰ ਕਿਸੇ ਦੇ ਗੁਣ, ਸ਼ਖ਼ਸੀਅਤ, ਕਰਮਯੋਗਤਾ, ਬੋਲ, ਸਲਾਹ ਜਾਂ ਸਿਆਣਪ ਦਾ ਅਛੂਹੀ ਸਪੱਰਸ਼ ਜ਼ਿੰਦਗੀ ਦੇ ਅਰਥ ਹੀ ਬਦਲ ਦਿੰਦਾ ਅਤੇ ਜੀਵਨ, ਨੈਣਾਂ 'ਚ ਉਤਰੇ ਸੁਹੱਪਣ ਦਾ ਮਾਨਵੀ ਰੰਗ ਬਣ ਜਾਂਦਾ।

ਨਿੱਕੇ ਹੁੰਦਿਆਂ ਅਸੀਂ ਹਰ ਚੀਜ਼ ਨੂੰ ਛੋਂਹਦੇ। ਇਸ ਵਿਚੋਂ ਬੱਚੇ ਨੂੰ ਖੁਸ਼ੀ ਤੇ ਅਜੀਬਪੁਣਾ ਮਹਿਸੂਸ ਹੁੰਦਾ। ਜਿਉਂ ਜਿਉਂ ਵੱਡੇ ਹੋਈਦਾ, ਸਪੱਰਸ਼ ਦੀ ਆਦਤ ਘਟ ਜਾਂਦੀ। ਪਰ ਸਪੱਰਸ਼ ਜੀਵਨ ਦੇ ਸੁੱਖਦ ਜਾਂ ਅਚੇਤ ਪ੍ਰਕਿਰਿਆ ਤੀਕ ਫੈਲ ਜਾਂਦਾ।

ਰੋਂਦੇ ਬੱਚੇ ਨੂੰ ਪੁਚਕਾਰਨਾ ਦੁਲਾਰਨਾ, ਰੁੱਸੇ ਨੂੰ ਮਨਾਉਣਾ, ਮਾਲਸ਼ ਕਰਨਾ, ਮੁੱਠੀਆਂ ਭਰਨੀਆਂ, ਲੱਤਾਂ ਘੁੱਟਣਾ, ਹਿੱਕ ਨਾਲ ਲਾਉਣਾ ਤੇ ਸਹਿਲਾਉਣਾ, ਵੱਖ-ਵੱਖ ਅੰਗਾਂ ਨੂੰ ਪਲੋਸਣਾ ਅਤੇ ਨਿਹਾਰਨਾ, ਸਪੱਰਸ਼ ਦੇ ਸਾਰਥਿਕ ਸਰੂਪ। ਹੱਥਾਂ ਦੀ ਕਰੰਗੜੀ, ਇਕ ਦੂਜੇ ਦੁਆਲੇ ਬਾਹਾਂ ਵਲਣਾ, ਖਹਿ ਕੇ ਤੁਰਨਾ, ਇਕ ਦੂਜੇ 'ਤੇ ਡਿੱਗਣਾ/ਸੰਭਲਣਾ ਅਤੇ ਇਕ ਦੂਜੇ ਦਾ ਮੂਕ ਹੁੰਗਾਰਾ ਬਣਨਾ, ਸਪੱਰਸ਼ ਦਾ ਪਿਆਰ ਪਰੁੱਚਿਆ ਰੂਪ।

ਕਈ ਵਾਰ ਸੰਬੰਧਾਂ ਦੀ ਸ਼ੁਰੂਆਤ, ਸਪੱਰਸ਼ ਤੋਂ ਸ਼ੁਰੂ ਹੋ ਕੇ ਬੋਲ ਸਾਂਝੇ ਕਰਨ ਦਾ ਸਬੱਬ ਬਣਦੀ। ਪਰ ਕਈ ਵਾਰ ਬੋਲ ਸਾਂਝੇ ਕਰਨਾ ਹੀ ਇਕ-ਦੂਜੇ ਨੂੰ ਸਹਿਲਾਉਣ, ਬੁੱਕਲ 'ਚ ਸਮਾਉਣ ਅਤੇ ਸਾਹ-ਵਟਾਉਣ ਦਾ ਸਫ਼ਰਨਾਮਾ ਬਣਦਾ।

ਮਾਂ ਨਿੱਕੜੇ ਨੂੰ ਸਹਿਲਾਵੇ ਤਾਂ ਉਸਦੇ ਨੈਣਾਂ 'ਚੋਂ ਵਰਸਦੀ ਮਮਤਾ, ਲਡਿੱਕੇ ਦੀਆਂ ਸੁੱਖਾਂ, ਚੰਗੇਰੀ ਸਿਹਤ ਤੇ ਲੰਮੀਂ ਉਮਰ ਲਈ ਦੁਆਵਾਂ ਅਤੇ ਸਿਰ ਲੈ ਲੈਂਦੀ ਬਲਾਵਾਂ। ਮਾਂ ਦੀ ਛੋਹ-ਤਰਸਣੀ ਦਾ ਅਹਿਸਾਸ, ਮਾਂ ਤੋਂ ਦੂਰ ਜਾਣ ਜਾਂ ਮਾਂ ਦੇ ਤੁਰ ਜਾਣ 'ਤੇ ਹੀ ਹੁੰਦਾ। ਫਿਰ ਕਿਧਰੇ ਨਹੀਂ ਥਿਆਉਂਦਾ, ਮਮਤਾਈ ਛੋਹ ਦਾ ਪਾਰਸਪੁਣਾ।

ਬਾਪ ਦਾ ਬੱਚੇ ਨੂੰ ਗਲ਼ ਨਾਲ ਲਾਉਣਾ, ਉਸ ਨਾਲ ਬਰ ਮੇਚਣਾ ਅਤੇ ਉਸ 'ਚੋਂ ਖ਼ੁਦ ਤੇ



ਪਰਿਵਾਰਕ ਵਿਰਾਸਤ ਨੂੰ ਨਿਹਾਰਨਾ, ਪਿਤਾ ਦੇ ਚੁੰਬਕੀ ਸਪੱਰਸ਼ ਦਾ ਹਾਸਲ। ਜਦ ਬਾਪ ਪੈਰੀਂ ਪੁੜੇ ਕੰਡੇ ਕੱਢਦਾ, ਸੋਹਲ ਪਿੰਨੀਆਂ ਨੱਪਦਾ ਅਤੇ ਹੁੰਦਲਹੇੜ ਦੀਆਂ ਪ੍ਰਾਪਤੀਆਂ 'ਤੇ ਨਾਜ਼ ਕਰਦਾ ਤਾਂ ਨਵੀਂ ਵਿਰਾਸਤ ਦੀ ਨੀਂਹ ਬੱਝਦੀ। ਬਾਪ ਦੀ ਸੁਚੇਤ ਅਚੇਤ ਰੂਪ ਵਿਚ ਸਰੀਰਕ ਤੇ ਮਾਨਸਿਕ ਛੋਹ ਹੀ ਹੁੰਦੀ ਜੋ ਬੱਚੇ ਦੇ ਸ਼ਖ਼ਸੀ ਵਿਕਾਸ ਦਾ ਅਧਾਰ ਬਣਦੀ।

ਸਪੱਰਸ਼, ਸੂਲ ਵੀ ਤੇ ਸੁਖਨ ਵੀ, ਸਜ਼ਾ ਵੀ ਤੇ ਮੁਆਫ਼ੀ ਵੀ, ਝਿੜਕ ਵੀ ਤੇ ਹੱਲਾਸ਼ੇਰੀ ਵੀ, ਲਾਡਲੀ ਘੂਰ ਵੀ ਤੇ ਘੁਰਕੀ ਵੀ, ਹਾਸਾ ਵੀ ਤੇ ਹਉਕਾ ਵੀ, ਕਿਲਕਾਰੀ ਵੀ ਤੇ ਚੀਕ਼ ਵੀ, ਅਬੋਲ ਵੀ ਅਤੇ ਚੰਘਾਰ ਵੀ। ਇਹ ਇਸ 'ਤੇ ਨਿਰਭਰ ਕਰਦਾ ਕਿ ਕੌਣ, ਕਿਸਨੂੰ, ਕਿਉਂ, ਕਦੋਂ ਤੇ ਕਿਸ ਰੂਪ 'ਚ ਸਪੱਰਸ਼ ਕਰ ਰਿਹਾ ਏ?

ਮਾਸਟਰ, ਬਾਪ, ਵੱਡਾ ਭਰਾ, ਬਜ਼ੁਰਗ ਜਾਂ ਰਹਿਬਰ ਦੀ ਚੁਪੇੜ ਨਾਲ ਗੱਲ੍ਹਾਂ 'ਤੇ ਉੱਕਰੇ ਉਂਗਲੀਆਂ ਦੇ ਨਿਸ਼ਾਨ, ਸੋਹਲ ਹਥੇਲੀ ਜਾਂ ਪਿੱਠ 'ਤੇ ਸੋਟੀ ਦੀਆਂ ਲਾਸਾਂ, ਮਾਰਗ-ਦਰਸ਼ਨ ਵੀ ਹੋ ਸਕਦਾ ਤੇ ਨਰਕ-ਕੁੰਭ ਵੀ, ਸੁਪਨਿਆਂ ਦੀ ਪੂਰਨਤਾ ਵੀ ਤੇ ਸੁਪਨਿਆਂ ਦੀ ਸੁਆਹ ਵੀ ਅਤੇ ਉਦਮੀ-ਕਰਮਸ਼ੀਲਤਾ ਵੀ ਤੇ ਪੈਰਾਂ 'ਚ ਬੱਝੀਆਂ ਬੇੜੀਆਂ ਵੀ। ਸਿਰਫ਼ ਚਪੇੜ ਦੇ ਸਪੱਰਸ਼ੀ-ਅਰਥਾਂ ਨੂੰ ਸਮਝਣ ਦੀ ਲੋੜ।

ਸਪੱਰਸ਼, ਸਿਆਣਪ-ਪਾਠ, ਸਿਰੜ-ਸੰਧਿਆ, ਸਮਰਪਣ-ਸਬਕ, ਸਬਰ-ਪੈਮਾਨਾ, ਦਿੱਖ-ਦਾਨਾਈ ਅਤੇ ਚਾਹਤ-ਚੰਗਿਆਈ ਨੂੰ ਜਗਾਉਣ ਦਾ ਸਬੱਬ। ਜਦ ਕੋਈ ਵਡੇਰਾ, ਛੋਟੇ ਨੂੰ ਬੁੱਕਲ 'ਚ ਲੈ ਕੇ ਵਰਾਉਂਦਾ, ਅਬੋਲ ਭਾਵਨਾਵਾਂ ਨੂੰ **ਜੁਦਿੰਦਾ**, ਪਰਦੇਸ ਤੁਰਨ ਲੱਗਿਆਂ ਨਸੀਹਤਾਂ ਦਾ ਪਾਠ ਪੜ੍ਹਾਉਂਦਾ ਜਾਂ ਨਿੱਗਰ ਰਾਹਾਂ ਦਾ ਪਾਂਧੀ ਬਣਨ ਦਾ ਸੁਪਨਾ, ਅਰਧ-ਚੇਤਨਾ ਵਿਚ ਧਰਦਾ ਤਾਂ ਸਪੱਰਸ਼ ਸੁਨਹਿਰੀ ਪਲਾਂ ਦਾ ਚਮਤਕਾਰ ਹੁੰਦਾ।

ਜਦ ਮਾਂ ਆਪਣੀ ਧੀ ਨੂੰ ਗੋਦ ਵਿਚ ਲੈ ਕੇ ਦੁਲਾਰਦੀ, ਵਾਲ਼ਾਂ 'ਚ ਹੱਥ ਫੇਰਦੀ, ਭੋਲੇ ਨੈਣਾਂ ਵਿਚ ਸੁਨਹਿਰੀ ਭਵਿੱਖ ਦਾ ਸੂਰਜ ਧਰਦੀ ਅਤੇ ਸੁਖਦ ਜੀਵਨ-ਕਾਮਨਾ ਉਸਦੀ ਮਸਤਕ ਜੂਹ 'ਚ ਧਰਦੀ ਤਾਂ ਸਪੱਰਸ਼ ਵਿਚੋਂ ਉਗਦੀ ਚਾਨਣੀ, ਸਮਾਜ ਦੇ ਵਿਹੜੇ ਨੂੰ ਪਰਿਵਾਰਕ ਮੋਹ ਨਾਲ ਹੋਰ ਰੁਸ਼ਨਾਉਂਦੀ। ਬੇਟੀ ਦੇ ਵਿਆਹ ਸਮੇਂ, ਮਾਮੇ ਦਾ ਕਲੀਰੇ ਪਾਉਣਾ ਤੇ ਖਾਰਿਉਂ ਉਤਾਰਨਾ, ਬਾਪ ਦਾ ਡੋਲੀ 'ਚ ਬਿਠਾਉਣਾ, ਸਿਰ ਦੇ ਸਾਈਂ ਦੇ ਲੜ ਲਾਉਣਾ ਅਤੇ ਬੱਚੀ ਲਈ ਖੁਦ ਹੀ ਅਰਦਾਸ ਬਣ ਜਾਣਾ, ਸਪੱਰਸ਼ 'ਚੋਂ ਉਗਮੀ ਸੁੱਚੀ ਸਾਧਨਾ।

ਜੀਵਨ ਦੇ ਰਾਂਗਲੇ ਪਹਿਰ ਵਿਚ ਜੀਵਨ-ਸਾਥੀ ਦਾ ਪਲੇਠਾ ਸਪੱਰਸ਼, ਵਿਸਮਾਦਮਈ ਤਰੰਗ ਹੁੰਦਾ। ਇਸ ਤਰੰਗ ਵਿਚੋਂ ਅਸੀਮ ਖੁਸ਼ੀਆਂ ਦਾ ਚਸ਼ਮਾ ਫੁੱਟਦਾ ਜੋ ਜੀਵਨ-ਮਾਰੂਥਲ ਨੂੰ ਸਿੰਜ, ਚਾਅ-ਬਗੀਚੇ ਦੀ ਬਹਾਰ ਬਣਦਾ। ਅਜਿਹੀ ਸੂਖਮ ਛੋਹ, ਚਿਰ-ਸਦੀਵੀ ਮਿਲਣ ਦਾ ਸਬੱਬ ਅਤੇ ਜੀਵਨ-ਰੱਜ।

ਸਪੱਰਸ਼ ਜਦ ਚਿੱਠੀ ਦੀ ਅੱਖਰ-ਛੋਹ ਨੂੰ ਤਰਸੇ, ਪਿਆਰੇ ਵੱਲੋਂ ਲਿਖੇ ਨਾਮ ਤੇ ਪਤੇ 'ਚੋਂ ਅਬੋਲ ਬਿੰਬ ਨਿਹਾਰੇ ਜਾਂ ਮਿੱਤਰ-ਪਿਆਰੇ ਦਾ ਨਕਸ਼ ਬਣ ਜਾਵੇ ਤਾਂ ਅਜਿਹੀ ਮੋਹਵੰਤੀ ਛੋਹ ਮਾਣਦਿਆਂ, ਤੁਸੀਂ ਖ਼ੁਦ ਵਿਚੋਂ ਖ਼ੁਦ ਨੂੰ ਮਨਫ਼ੀ ਕਰਦੇ, ਵਜਦ 'ਚ ਥਿਰਕਦੀ ਮੋਹਣੀ ਸੂਰਤ ਹੁੰਦੇ। ਅਜਿਹੇ ਪਲ਼ਾਂ 'ਚ ਪਿਆਰ-ਅਕੀਦਤ ਹੁੰਦਾ। ਮੀਰਾ ਦਾ ਕ੍ਰਿਸ਼ਨ ਨੂੰ ਨਿਹਾਰਨਾ, ਬੁੱਲੇ ਦਾ ਪੈਰੀਂ ਘੁੰਗਰੂ ਬੰਨ੍ਹ ਕੇ ਨੱਚਣਾ, ਅਗੰਮੀ ਸਪੱਰਸ਼ ਦਾ ਮੁਹਾਂਦਰਾ।

ਸਾਹ-ਰੂਪੀ ਸਪੱਰਸ਼ ਜਦ ਚੌਗਿਰਦੇ ਵਿਚ ਮਹਿਕਾਂ ਬਖੇਰਦਾ, ਪਿੰਡੇ ਵਿਚ ਗਰਮਜੋਸ਼ੀ ਪੈਦਾ ਕਰਦਾ, ਸਰੀਰਕ ਉਤੇਜਨਾ ਬਣਦਾ ਅਤੇ ਸੀਨੇ ਨਾਲ ਲਾਉਣ ਦੀ ਤਮੰਨਾ ਮਨ 'ਚ ਪੈਦਾ ਹੁੰਦੀ ਤਾਂ ਸਾਹ ਜਿੰਨੀ ਵਿੱਥ ਵੀ ਨਾ ਰਹਿੰਦੀ। ਅਜਿਹੇ ਪਲਾਂ ਦੌਰਾਨ ਇਕ ਦੂਜੇ 'ਚ ਸਮਾਉਣ ਦੀ ਆਸਥਾ ਹੀ ਸਪੱਰਸ਼ ਦਾ ਸੰਤੋਖ ਬਣਦੀ।

ਸਪੱਰਸ਼ ਜਦ ਅਸੀਸਾਂ ਦਿੰਦੇ ਬਜ਼ੁਰਗੀ ਹੱਥ, ਰਹਿਬਰ ਦੀਆਂ ਦੁਆਵਾਂ, ਵੱਡਿਆਂ ਦਾ ਅਸ਼ੀਰਵਾਦ ਅਤੇ ਦਾਦੇ-ਦਾਦੀਆਂ ਦਾ ਸਿਰ-ਪਲੋਸਣਾ ਬਣਦਾ ਤਾਂ ਇਹ ਰਹਿਮਤਾਂ ਦਾ ਅਖੁੱਟ ਭੰਡਾਰ ਬਣਦਾ। ਸਪੱਰਸ਼ ਜਦ ਅਧਿਆਪਕ ਦੀ ਹੱਲਾਸ਼ੇਰੀ, ਨਵੀਆਂ ਧਰਾਤਲਾਂ ਦਾ ਪ੍ਰੇਰਨਾ-ਸਰੋਤ ਜਾਂ ਰੋਲ ਮਾਡਲ ਦੀ ਛੋਹ ਬਣਦਾ ਤਾਂ ਇਹ ਸੁਪਨਿਆਂ ਦੀ ਸਰ-ਜ਼ਮੀਂ ਹੁੰਦਾ।

ਜਦ ਹੱਥ 'ਚ ਫੜੀ ਮੱਕੀ ਦੀ ਰੋਟੀ 'ਤੇ ਦਾਦੀ-ਮਾਂ ਲੱਪ ਕੁ ਸਾਗ ਪਾ, ਮੱਖਣ ਦਾ ਪੇੜਾ ਧਰਦਿਆਂ, ਤੁਹਾਡਾ ਮੁੱਖ ਪਲੋਸਦੀ ਏ ਤਾਂ ਉਸਦੇ ਮਨ ਵਿਚ ਮੌਲਦਾ ਪਿਆਰ-ਬਿਰਖ, ਸੰਘਣੀ ਛਾਂ ਬਣ ਜਾਂਦਾ।

ਸਪੱਰਸ਼, ਦੁਨਿਆਵੀ, ਅਧਿਆਤਮਕ, ਪ੍ਰਤੱਖ-ਅਦ੍ਰਿਸ਼ਟ ਅਤੇ ਇਲਾਹੀ ਜਾਂ ਨਾ-ਮਲੂਮ ਬਣ ਕੇ ਪਿੱਠ ਥਪਥਪਾਉਂਦਾ ਤਾਂ ਮਨ ਵਿਚ ਹੋਸ਼, ਕਦਮਾਂ ਵਿਚ ਜੋਸ਼ ਤੇ ਪੈਰਾਂ 'ਚ ਸਫ਼ਲਤਾਵਾਂ ਦੀ ਆਗੋਸ਼ ਨਿੱਤਰਦੀ ਜੋ ਜੀਵਨ-ਦਿਸਹੱਦਿਆਂ ਨੂੰ ਵਿਸ਼ਾਲਦੀ, ਹੱਠ-ਹੌਂਸਲਾ ਚਿੱਤ ਦੇ ਨਾਮ ਕਰਦੀ ਅਤੇ ਅਸੀਮ ਪਸਾਰਿਆਂ ਨੂੰ ਕਲਾਵੇ 'ਚ ਲੈਂਦੀ।

ਸਪੱਰਸ਼, ਸੰਜਮੀ, ਸਹਿਜਮਈ ਅਤੇ ਸੰਕੋਚਵਾਂ ਹੋਵੇ ਤਾਂ ਕਈ ਵਾਰ ਨਿੱਕੀ ਜਹੀ ਦਰਾਰ ਦਾ ਭੁਲੇਖਾ। ਪਰ ਪੁਰ-ਖਲੂਸ ਸਪੱਰਸ਼ ਵਿਚ ਕੋਈ ਓਹਲਾ, ਦੂਰੀ, ਦਰਾਰ ਜਾਂ ਦੀਵਾਰ ਨਹੀਂ ਹੁੰਦੀ। ਮਿਟ ਜਾਂਦੀਆਂ ਦੂਰੀਆਂ, ਢਹਿ ਜਾਂਦੀਆਂ ਦੀਵਾਰਾਂ ਅਤੇ ਮਿਲਾਪ ਬਿੰਦੂ 'ਤੇ ਅਲੋਪ ਹੋ ਜਾਂਦੇ ਓਹਲੇ।

ਨੈਣ-ਵਿਹੂਣੇ ਲੋਕ ਹੱਥਾਂ ਦੀ ਛੋਹ ਵਿਚੋਂ ਹੀ ਬਹੁਤ ਕੁਝ ਚਿੱਤਵ ਕੇ ਜਿੰਦ ਨੂੰ ਜਿਉਣ ਜੋਗਾ ਕਰਦੇ। ਉਹਨਾਂ ਲਈ ਸਪੱਰਸ਼, ਨਕਸ਼-ਨਿਹਾਰਨ ਦਾ ਸਫ਼ਲ ਸਾਧਨ।

ਬਜ਼ੁਰਗ-ਜਿਊੜਾ ਜਦ ਇਕ ਦੂਜੇ ਦਾ ਹੱਥ ਫੜੀ, ਢਲਦੀ ਸ਼ਾਮ ਦੀ ਪਗਡੰਡੀ 'ਤੇ ਸਹਿਲੇ ਕਦਮ ਧਰਦਾ, ਨਿੱਕੀਆਂ ਗੱਲਾਂ ਕਰਦਾ, ਹੁੰਗਾਰੇ ਭਰਦਾ ਅਤੇ ਬੀਤੇ ਪਲਾਂ ਨੂੰ ਚੇਤੇ ਕਰਦਿਆਂ, ਜੀਵਨ-ਰਾਹ ਨੂੰ ਮੋਕਲਾ ਕਰਦਾ ਤਾਂ ਛੋਹ ਦਾ ਤੇਜੱਸਵੀ ਸਰੂਪ ਉਹਨਾਂ ਦੇ ਮੁੱਖੜੇ ਦਾ ਨੂਰ ਹੁੰਦਾ।

ਸਪੱਰਸ਼ ਜਦ ਕਿਸੇ ਧਾਰਮਿਕ ਦੁਆਰੇ ਦੀ ਪਾਕੀਜ਼ ਸਰਦਲ ਦਾ ਹੋਵੇ, ਪਰਦੇਸੀ ਪੁੱਤ ਦਾ ਘਰ ਨੂੰ ਸਿਜਦਾ ਕਰਨਾ ਹੋਵੇ, ਕਿਸੇ ਬੁੱਤ ਨੂੰ ਇਸ਼ਟ ਮੰਨ ਨੇ ਆਰਤੀ ਉਤਾਰਨਾ ਹੋਵੇ ਜਾਂ ਵਡੇਰਿਆਂ ਦੇ ਪੈਰੀਂ ਹੱਥ ਲਾ ਕੇ ਅਸ਼ੀਰਵਾਦ ਲੈਣਾ ਹੋਵੇ ਤਾਂ ਇਹ ਮਨੋ-ਕਾਮਨਾਵਾਂ ਦੀ ਪੂਰਤੀ, ਆਸਾਂ ਦੀ ਅਰਦਾਸ ਅਤੇ ਅਪੂਰਨ ਇੱਛਾਵਾਂ ਦੀ ਪੂਰਤੀ ਦਾ ਪਹਿਲਾ ਪਾਠ ਹੁੰਦਾ।

ਛੋਹ ਜਦ ਛੋਹ ਦਾ ਨਗਮਾ ਗਾਵੇ, ਛੋਹ ਦੀ ਧੁਨ ਸਾਹੀਂ ਉਪਜਾਵੇ ਤਾਂ ਛੋਹ ਗੰਦਮੀ ਮਹਿਕ ਖਿੰਡਾਵੇ। ਛੋਹ ਹੀ ਸੁੱਚਮ, ਛੋਹ ਹੀ ਉੱਚਮ, ਛੋਹ ਹੀ ਪਾਕ ਪਵਿੱਤਰ ਬੋਲ, ਇਸ ਨਾਲ ਭਰਦੀ ਚੁੱਪ ਦੀ ਝੋਲ। ਛੋਹ ਅੰਬਰਾਂ ਦੀ ਜੰਮੀਂ ਜਾਈ, ਤਾਰੇ-ਜੂਹੋਂ ਚੱਲ ਕੇ ਆਈ। ਛੋਹ ਵਿਚ ਚੰਨ-ਚਾਨਣੀ ਰਾਤ, ਛੋਹ ਵਿਚ ਨਿੱਖਰੀ ਨਿੱਖਰੀ ਪ੍ਰਭਾਤ। ਕਦੇ ਛੋਹ ਮੰਗਤੀ ਬਣ ਜਾਵੇ, ਮਿੱਠ-ਮਿਲਣੀ ਦਾ ਹੋਕਾ ਲਾਵੇ ਅਤੇ ਮੂਕ ਫਿਜ਼ਾ 'ਚ ਗੁੰਗਾ ਦਰਦ ਟਿਕਾਵੇ। ਛੋਹ ਡੋਡੀ ਨੂੰ ਫੁੱਲ ਬਣਾਵੇ, ਇਸਦੀ ਕੁੱਖ 'ਚ ਮਹਿਕ ਟਿਕਾਵੇ, ਇਸਦੇ ਪਿੰਡੇ ਰੰਗ ਲਗਾਵੇ, ਇਹ ਫੁੱਲ ਜਦ ਫੁੱਲ ਨਾਲ ਅੰਗ ਛੁਹਾਵੇ ਤਾਂ ਅੱਗ ਦਾ ਰੂਪ ਵਟਾਵੇ। ਇਹ ਅੱਗ ਕਿਧਰੇ ਪੀਰ ਦਾ ਹੁਜਰਾ ਜਾਂ ਮਿੱਤਰ-ਦੁਆਰ ਅਤੇ ਨੈਣੀਂ ਹੁੰਦਾ ਯਾਰ-ਦੀਦਾਰ। ਛੋਹ ਨੂੰ ਸੁਹਜ ਦਾ ਚੋਲ਼ਾ ਪਾਈਏ, ਇਸਨੂੰ ਪੋਲੇ ਜਹੇ ਸਹਿਲਾਈਏ ਅਤੇ ਮਨ-ਬੀਹੀ 'ਚ ਤਰੰਗ ਉਪਜਾਈਏ।

ਸੁਹੱਢਣੇ, ਸਦੀਵੀ, ਸਹਿਜਵੰਤੇ ਤੇ ਸੰਦੀਲੇ ਸਪੱਰਸ਼ ਲਈ ਜ਼ਰੂਰੀ ਹੈ ਕਿ ਜੀਵਨ ਦੇ ਹਰ ਪਲ ਨੂੰ ਭਰਪੂਰਤਾ ਨਾਲ ਜੀਵੀਏ, ਤਸ਼ਬੀਹਾਂ, ਤਰੰਗਾਂ ਤੇ ਤਮੰਨਾਵਾਂ ਨਾਲ ਤਰੋ ਤਾਜ਼ਾ ਕਰੀਏ ਅਤੇ ਸਾਹਾਂ ਦੇ ਸੰਦਲੇ ਸਾਜ਼ 'ਚ ਸੁਰ ਤੇ ਤਾਲ ਦਾ ਸੁਮੇਲ ਬਣਾਈਏ। 000

***(Email: gb.bhandal@gmail.com)***



# ਮੇਰੇ ਭਾਪਾ ਜੀ-ਹਰਨਾਮ ਸਿੰਘ ਤੇਗ ਪਿਸ਼ਾਵਰੀ: ਚੰਦਨ ਨੇਗੀ

*(ਚੰਦਨ ਨੇਗੀ ਨੇ ਜੰਮੂ ਦੇ ਆਂਚਲ ਅਤੇ ਸ਼ਹਿਰੀ ਮਧਵਰਗੀ ਔਰਤ ਦੇ ਜੀਵਨ ਦੇ ਚਿਤਰਨ ਰਾਹੀਂ ਇਕ ਕਹਾਣੀਕਾਰ ਤੇ ਨਾਵਲਕਾਰ ਵਜੋਂ ਚੰਗੀ ਪਛਾਣ ਬਣਾਈ ਹੈ। ਸਾਨੂੰ ਇਹ ਨਹੀਂ ਸੀ ਪਤਾ ਕਿ ਸਾਡੀ ਇਸ ਸਮਰੱਥ ਕਥਾਕਾਰ ਨੂੰ ਸਿਰਜਣਾਤਮਕਤਾ ਵਿਰਸੇ ਵਿਚ ਮਿਲੀ ਅਤੇ ਉਸਦੇ ਪਿਤਾ ਨੇ ਮੁੱਢਲੀ ਪੰਜਾਬੀ ਕਹਾਣੀ ਦਾ ਮੁਹਾਂਦਰਾ ਡੌਲਣ ਵਿਚ ਅਹਿਮ ਹਿੱਸਾ ਪਾਇਆ ਸੀ। ਚੰਦਨ ਨੇਗੀ ਨੇ ਚੋਖੀ ਮਿਹਨਤ ਕਰ ਕੇ ਆਪਣੇ ਪਿਤਾ ਦੀਆਂ ਕਹਾਣੀਆਂ ਨੂੰ ਇਕੱਠਾ ਕਰ ਕੇ ਪੁਸਤਕ ਰੂਪ ਦਿੱਤਾ ਹੈ ਜਿਸਦੀ ਲੰਮੀ ਪ੍ਰਵੇਸ਼ਿਕਾ ਦਾ ਸੰਖੇਪ ਰੂਪ ਏਥੇ ਛਾਪਿਆ ਜਾ ਰਿਹਾ ਹੈ। ਇਸ ਲਿਖਤ ਰਾਹੀਂ ਚੰਦਨ ਨੇਗੀ ਨੇ ਆਪਣੇ ਪਿਤਾ ਹਰਨਾਮ ਸਿੰਘ ਤੇਗ ਪਿਸ਼ਾਵਰੀ ਦੀ ਬਾਤ ਪਾਉਂਦਿਆਂ ਮੁੱਢਲੀ ਪੰਜਾਬੀ ਕਹਾਣੀ ਦੇ ਇਤਿਹਾਸ ਉੱਤੇ ਵੀ ਨਵੀਂ ਰੌਸ਼ਨੀ ਪਾਈ ਹੈ।)*

ਮੇਰੇ ਭਾਪਾ ਜੀ ਸ. ਹਰਨਾਮ ਸਿੰਘ ਤੇਗ ਪਿਸ਼ਾਵਰੀ ਪੰਜਾਬੀ ਦੇ ਮੁੱਢ ਕਦੀਮ ਦੇ ਕਹਾਣੀਕਾਰਾਂ ਵਿਚੋਂ ਸਨ। ਜਾਂ ਇਹ ਵੀ ਅਤਿਕਥਨੀ ਨਹੀਂ ਹੋਏਗੀ ਕਿ ਅੱਜ ਦੀ ਪੰਜਾਬੀ ਸਾਹਿਤ ਦੀ ਵਿਧਾ ਕਹਾਣੀ ਦੀਆਂ ਜੜ੍ਹਾਂ ਪੱਕੀਆਂ ਮਜ਼ਬੂਤ ਕਰਨ ਵਾਲਿਆਂ ਵਿਚੋਂ ਇਕ ਸਨ। ਕਹਾਣੀ ਦੇ ਇਹ ਜੀਨਜ਼ ਮੇਰੇ ਵੀ ਤਨ ਦੀ ਕੱਲਰੀ ਮਿੱਟੀ ਦੀਆਂ ਤਹਿਆਂ ਹੇਠ ਡੂੰਘੇ ਦੱਬੇ ਅਣਗੌਲ਼ੇ ਪਏ ਰਹੇ। ਸਾਹਿਤ ਵੱਲੋਂ ਕੋਰੀ ਤੇ ਠੰਢੀ-ਠਾਰ ਤਨ ਧਰਤੀ ਵਿਚ ਨਾ ਮਉਲੇ ਨਾ ਵਿਗਸੇ। ਮੈਨੂੰ ਸਾਹਿਤਕ ਦੀਖਿਆ ਪਰੋਖ ਰੂਪ ਵਿਚ ਜਨਮ ਦੇ ਨਾਲ ਹੀ ਮਿਲੀ ਸੀ ਪਰ ਅਣਗੌਲੀ ਰਹੀ। ਮੈਂ ਆਪਣੇ ਘਰ ਦੇ ਵਿਹੜੇ ਵਿਚ ਵਗਦੀ ਸਾਹਿਤ ਗੰਗਾ ਵਿਚੋਂ ਕਦੇ ਚੂਲੀ ਭਰ ਕੇ ਸਾਹਿਤ ਅੰਮ੍ਰਿਤ ਦਾ ਘੁੱਟ ਵੀ ਨਾ ਭਰਿਆ। ਜਦੋਂ ਭਾਪਾ ਜੀ ਸਾਹਿਤ ਰਚਨਾ ਕਰਦੇ ਸਨ ਤਾਂ ਮੈਨੂੰ ਉਨ੍ਹਾਂ ਦੇ ਹੋਰਾਂ ਤੋਂ ਕੁਝ ਮਹਾਨ, ਕੁਝ ਖਾਸ ਹੋਣ ਦਾ ਅਹਿਸਾਸ ਸੀ ਤੇ ਆਪਣੇ ਆਪ ਨੂੰ ਵੀ ਹੋਰਾਂ ਬੱਚਿਆਂ ਤੋਂ ਕੁਝ ਖਾਸ ਤੇ ਉੱਚਾ ਸਮਝਦੀ ਸਾਂ। ਮੈਨੂੰ ਸਾਹਿਤ ਨਾਲ ਨਾ ਕੋਈ ਲਗਾਉ ਸੀ, ਨਾ ਪੜ੍ਹਨ ਦਾ ਸ਼ੌਕ, ਨਾ ਕੋਈ ਕਦਰ; ਮੈਂ ਆਪਣੇ ਆਪ ਵਿਚ ਸਦਾ ਮਸਤ ਹੀ ਰਹੀ।

ਬਾਬਲ ਦੇ ਵਿਹੜੇ ਵਿਚ ਸਾਹਿਤ ਦੇ ਹਰ ਪੱਖ-ਕਵਿਤਾ, ਵਾਰਤਕ ਦੀ ਪ੍ਰਫੁੱਲਤ ਖੇਤੀ ਸੀ। ਕਹਾਣੀ, ਕਵਿਤਾ, ਨਿਬੰਧ ਮੈਨੂੰ ਪੰਜਾਬੀ ਯੂਨੀਵਰਸਿਟੀ ਮੋਹਨ ਸਿੰਘ ਵੈਦ ਲਾਇਬ੍ਰੇਰੀ ਵਿਚੋਂ ਮਿਲੇ ਹਨ। ਭਾਪਾ ਜੀ ਨੇ ਮੈਨੂੰ ਬੜੀ ਵਾਰ ਕਿਹਾ ਸੀ- "ਪੁੱਤਰ, ਯੂਨੀਵਰਸਿਟੀ ਵਿਚ ਲਾਹੌਰ ਤੋਂ ਕਈ ਪੁਰਾਣੇ ਰਸਾਲੇ ਸੁਣਿਆ ਏ ਆਏ ਨੇ... ਮੇਰੀਆਂ ਕਹਾਣੀਆਂ ਲੱਭ ਦਿਉ, ਮੈਂ ਕਿਤਾਬ ਛਪਵਾ ਲਵਾਂ, ਜੀਤ ਦੇ ਮਰਨ ਤੋਂ ਬਾਅਦ ਤਾਂ ਕੋਈ ਕਹਾਣੀ ਲਿਖੀ ਨਹੀਂ ਗਈ।" ਗੱਲ ਸੱਚ ਹੈ। 1946 ਰੱਖੜੀ ਵਾਲੇ ਦਿਨ ਮੇਰਾ ਛੋਟਾ ਵੀਰ ਜੀਤ ਸਾਨੂੰ ਹਮੇਸ਼ਾ ਲਈ ਰੋਂਦਾ ਵਿਲਕਦਾ ਛੱਡ ਗਿਆ। ਅੱਖਾਂ ਦੇ ਅੱਥਰੂਆਂ ਨੇ ਭਾਪਾ ਜੀ ਦੀ ਕਲਮ ਦੀ ਸਿਆਹੀ ਸੁਕਾ ਦਿੱਤੀ ਸੀ।

ਮੈਨੂੰ ਸਾਹਿਤ ਨਾਲ ਕੋਈ ਉਨਸ ਹੁੰਦੀ, ਕੋਈ ਕਦਰ ਹੁੰਦੀ, ਕੋਈ ਲਗਾਉ ਹੁੰਦਾ ਜਾਂ ਸਾਹਿਤ ਦੀ ਕਿਸੀ ਵੰਨਗੀ ਨੂੰ ਸੰਭਾਲਣ ਦੀ ਸੁਰਤ ਹੁੰਦੀ ਤਾਂ ਉਨ੍ਹਾਂ ਦੀ ਖਾਹਿਸ਼ ਉਨ੍ਹਾਂ ਦੇ ਜੀਉਂਦੇ ਪੂਰੀ ਕਰਦੀ। ਹੋ ਸਕਦੈ, ਉਦੋਂ ਹੀ ਭਾਪਾ ਜੀ ਦਾ ਨਾਂ ਮੁੱਢਲੇ ਕਹਾਣੀਕਾਰਾਂ ਵਿਚ ਸ਼ਾਮਲ ਹੋ ਜਾਂਦਾ, ਪਰ ਮੈਂ ਅਨਪੜ੍ਹ ਸ਼ਾਇਦ ਏਡੇ ਵੱਡੇ ਵਿਦਿਅਕ ਅਦਾਰੇ ਯੂਨੀਵਰਸਿਟੀ ਅੰਦਰ ਪੈਰ ਧਰਦੇ ਵੀ ਤ੍ਰਾਂਹਦੀ ਸਾਂ। "ਅਗਲੀ ਵਾਰ ਜ਼ਰੂਰ ਜਾਵਾਂਗੀ ਭਾਪਾ ਜੀ... ਹਾਏ! ਏਡਾ ਵਖਤਾ ਮੈਂ ਕਰ ਲੈਸਾਂ?" ਤੇ ਭਾਪਾ ਜੀ ਦੀ ਇਹ ਖਾਹਿਸ਼ ਸਮੇਂ ਦੇ ਪੁਲੰਦਿਆਂ ਹੇਠਾਂ ਦਬੀਂਦੀ ਹੀ ਰਹੀ। ਅਸਲ ਵਿਚ ਜਦੋਂ ਮੈਂ ਬਚਪਨ ਦੀ ਥੋੜ੍ਹੀ ਹੋਸ਼ ਸੰਭਾਲੀ, ਭਾਪਾ ਜੀ ਦੀ ਕਲਮ ਦੀ ਸਿਆਹੀ ਪੁੱਤਰ ਦੀ ਮੌਤ ਦੇ ਵੈਰਾਗ

ਨੇ ਸੁਕਾ ਦਿੱਤੀ ਸੀ। ਸ਼ਾਇਦ ਇਸ ਘਾਟੇ ਨੂੰ ਸਹਾਰਨਾ ਉਨ੍ਹਾਂ ਲਈ ਅਤੀ ਕਠਿਨ ਸੀ। ਮਾਂ ਚਾਰ ਸਾਲ ਦੀ ਚੰਦਨ ਤੇ ਤਿੰਨ ਸਾਲ ਦੇ ਜੀਤ ਨੂੰ ਛੱਡ ਕੇ ਟੁਰ ਗਈ ਸਵਰਗ ਨੂੰ। ਕਹਾਣੀਆਂ ਦਾ ਸਮਾਂ ਵੇਖਦੀ ਹਾਂ, ਮਾਂ ਤੇ ਜੀਤ ਦੇ ਮਰਨ ਤੋਂ ਪਹਿਲਾਂ ਦੀਆਂ ਲਿਖੀਆਂ/ਛਪੀਆਂ ਹਨ। ਬਹੁਤੀਆਂ ਮੇਰੇ ਜੰਮਣ ਤੋਂ ਪਹਿਲਾਂ ਦੀਆਂ ਲਿਖੀਆਂ ਹੋਈਆਂ ਸਨ।

ਕਰਤਾਰ ਸਿੰਘ ਦੁੱਗਲ ਜੀ ਨੇ 'ਸੋਵੀਅਤ ਲੈਂਡ' ਮੈਗਜ਼ੀਨ ਵਿਚ ਲਿਖਿਆ ਸੀ- "ਚੰਦਨ ਇਕ ਆਮ ਘਰੇਲੂ ਔਰਤ ਨੂੰ ਕਹਾਣੀਆਂ ਲਿਖਣ ਦੀ ਵਿਧੀ ਕਿਵੇਂ ਆ ਗਈ? ਇਹ ਤਾਂ ਪੂਰਵਲੇ ਕਰਮਾਂ ਦੇ ਲੈਣੇ ਦੇਣੇ ਨੇ। ਚੰਦਨ ਦੇ ਭਾਪਾ ਜੀ ਸ. ਹਰਨਾਮ ਸਿੰਘ ਤੇਗ਼ ਪਿਸ਼ਾਵਰੀ ਚੰਗੇ ਸਮਰਿੱਧ ਕਹਾਣੀਕਾਰ ਸਨ। ਜਦੋਂ ਮੈਂ ਲਿਖਣਾ ਛਪਣਾ ਸ਼ੁਰੂ ਕੀਤਾ, ਉਦੋਂ ਬੜੇ ਸਥਾਪਤ ਕਹਾਣੀਕਾਰ ਸਨ। ਉਨ੍ਹਾਂ ਦੀ ਕਲਮ ਅੱਧ ਵਿਚਾਲ਼ੇ ਹੀ ਸੁੱਕ ਗਈ। ਕਾਰਨ ਕੋਈ ਵੀ ਹੋਏ ਤੇ ਹੁਣ ਉਹ ਚੰਦਨ ਰਾਹੀਂ ਆਪਣਾ ਸਾਹਿਤਕ ਸਫ਼ਰ ਮੁਕਾ ਰਹੇ ਹਨ।" ਹੋ ਸਕਦੈ, ਇਹ ਸੱਚ ਹੋਏ। ਮੈਂ ਖੁਦ ਹੈਰਾਨ ਹਾਂ। ਮੇਰੇ ਹੱਥ ਕੜਛੀ ਦੀ ਥਾਂ ਕਲਮ ਕਿਵੇਂ ਫੜੀ ਗਈ?

ਜਦ ਭਾਪਾ ਜੀ ਮੈਨੂੰ ਇਕੱਲ-ਮ-ਕੱਲਿਆਂ ਛੱਡ ਗਏ ਤਾਂ ਵੈਰਾਗ ਤੇ ਲਹੂ ਦੇ ਅੱਥਰੂਆਂ ਨਾਲ ਮੇਰੇ ਅੰਦਰ ਦਬੇ-ਦਬਾਏ ਕਹਾਣੀ ਦੇ ਬੀਜਾਂ ਦੇ ਪੌਦੇ ਫੁੱਟੇ, ਵਿਗਸੇ ਤੇ ਕਹਾਣੀਆਂ ਦੇ ਫੁੱਲਾਂ ਨਾਲ ਲੱਦੇ ਗਏ। ਕੱਲਰੀ ਤਨ ਧਰਤੀ ਵਿਚ ਦੱਬੇ ਰਲੇ-ਖੁਲੇ ਬੀਜ ਮੇਰੀ ਜ਼ਿੰਦਗੀ ਦੇ ਅੱਧਵਾਟੇ ਸਿੰਜੇ ਗਏ ਤਾਂ ਪੱਥਰਾਂ ਵਿਚੋਂ ਵੀ ਕਿਸੀ ਹਰਿਆ ਬੂਟ ਨੇ ਸਿਰ ਬਾਹਰ ਕੱਢਿਆ। ਕੁਝ ਪਰਿਸਥਿਤੀਆਂ, ਮਨ ਅੰਦਰ ਦੀ ਪੀੜ, ਜ਼ਿੰਦਗੀ ਦੇ ਖਲਾਅ, ਸੁੰਞ ਨੇ ਕਹਾਣੀਆਂ ਲਿਖਵਾਈਆਂ। ਨਾ ਵਿਧਾ ਦੀ ਜਾਣਕਾਰੀ, ਨਾ ਕਹਾਣੀ ਕਲਾ ਦੀ ਪਛਾਣ, ਨਾ ਕਹਾਣੀ ਨਾਵਲ ਦੀ ਸੋਝੀ। ਅੰਤਰਮਨ ਵਿਚ ਦੁੱਖ ਦੇ ਦਰਿਆ ਦੇ ਜੀਵਨ ਵਹਿਣ ਦਾ ਪਰਵਾਹ ਚਲ ਪਿਆ। ਫਿਰ ਹੜ੍ਹ ਆਏ, ਹੜ੍ਹ ਵਿਚ ਰੁੜ੍ਹਦੇ, ਠਿੱਲ੍ਹਦੇ, ਹੱਥ ਪੈਰ ਮਾਰਦੇ, ਰੋਂਦੇ-ਸਿਸਕਦੇ-ਵਿਲਕਦੇ ਲੋਕ ਵੇਖੇ, ਵੇਖੀਆਂ ਸੁਣੀਆਂ ਘਟਨਾਵਾਂ ਯਾਦ ਆਈਆਂ ਤੇ ਕਾਗ਼ਜ਼ ਕਾਲ਼ੇ ਕਰਨ ਲੱਗ ਪਈ। ਕਾਲ਼ੇ ਸਫਿਆਂ ਦੀ ਇਬਾਰਤ ਨੂੰ ਕਹਾਣੀਆਂ ਨਾਵਲਾਂ ਦਾ ਨਾਂ ਦਿੱਤਾ ਗਿਆ।

ਮੁੱਢਲੇ ਕਹਾਣੀਕਾਰਾਂ ਬਾਰੇ ਲੇਖ ਜਾਂ ਆਲੋਚਨਾ ਪੜ੍ਹਦੀ ਹਾਂ, ਚਾਹੇ ਕਿਸੀ ਵੱਡੇ ਤੋਂ ਵੱਡੇ ਲੇਖਕ ਦੀ ਲਿਖੀ ਹੋਈ ਜਾਂ 'ਹਿਸਟਰੀ ਆਫ਼ ਪੰਜਾਬੀ ਲਿਟਰੇਚਰ' ਹੋਏ, ਮੈਨੂੰ ਪੰਜਾਬੀ ਦੀਆਂ ਮੁੱਢਲੀਆਂ ਕਹਾਣੀਆਂ ਦਾ ਜ਼ਿਕਰ ਕਿਧਰੇ ਨਾ-ਮਾਤਰ ਹੀ ਮਿਲਿਆ ਹੈ। ਆਲੋਚਕਾਂ, ਕਹਾਣੀ ਉਤੇ ਐਮ. ਫਿਲ ਜਾਂ ਪੀਐਚ.ਡੀ. ਕਰਨ ਵਾਲੇ ਵਿਦਿਆਰਥੀਆਂ ਨੇ ਮੁੱਢਲੇ ਕਹਾਣੀਕਾਰਾਂ ਬਾਰੇ ਕਦੇ ਪੁਰਾਣੇ ਰਸਾਲੇ ਵੇਖੇ ਪਰਖੇ ਹੀ ਨਹੀਂ ਤੇ ਪੰਜਾਬੀ ਕਹਾਣੀ ਦਾ ਮੁੱਢ ਬੰਨ੍ਹ ਦਿੱਤਾ। ਪੰਜਾਬੀ ਕਹਾਣੀ ਬਹੁਤ ਪਹਿਲਾਂ ਤੋਂ ਸ਼ੁਰੂ ਹੁੰਦੀ ਹੈ। ਜੇ ਘੋਖਿਆ-ਪਰਖਿਆ ਜਾਏ ਤਾਂ ਮੁੱਢਲੀਆਂ ਕਹਾਣੀਆਂ ਬੜੀਆਂ ਪਾਏਦਾਰ ਤੇ ਸਮਾਜ ਸੁਧਾਰ ਦੀਆਂ ਕਹਾਣੀਆਂ ਹਨ। ਮੁੱਢਲੇ ਸਾਹਿਤ ਨੇ ਦਕੀਆਨੂਸੀ ਸਮਾਜ ਦਾ ਬਹੁਤ ਸੁਧਾਰ ਕੀਤਾ ਹੈ।

ਜਦੋਂ ਮੈਂ 1983 ਵਿਚ ਪੰਜਾਬੀ ਯੂਨੀਵਰਸਿਟੀ ਮੋਹਨ ਸਿੰਘ ਵੈਦ ਲਾਇਬ੍ਰੇਰੀ ਵਿਚੋਂ ਆਪਣੇ ਭਾਪਾ ਜੀ ਦੀਆਂ ਕਹਾਣੀਆਂ ਲੱਭੀਆਂ, ਘੋਖੀਆਂ, ਪੜ੍ਹੀਆਂ; ਉਦੋਂ ਮੇਰੇ ਤਿੰਨ ਕਹਾਣੀ ਸੰਗ੍ਰਹਿ 'ਮੇਰਾ ਆਪਾ ਮੋੜ ਦੇ', 'ਚਿਤੁ ਗੁਪਤੁ', ਤੇ 'ਕਰੜਾ ਸਾਰ' ਛਪ ਚੁੱਕੇ ਸਨ। ਉਸ ਵੇਲ਼ੇ ਦੇ ਸਾਰੇ ਸਿਰਕੱਢ ਰਸਾਲੇ 'ਪ੍ਰੀਤਮ', 'ਪੰਜਾਬੀ ਪੰਚ, 'ਰਣਜੀਤ ਨਗ਼ਾਰਾ', 'ਫੁਲਵਾੜੀ', 'ਮੌਜੀ' ਅਤੇ ਹੋਰਾਂ ਵਿਚੋਂ ਮੈਨੂੰ ਭਾਪਾ ਜੀ ਦੀਆਂ ਫੋਟੋ, ਕਹਾਣੀਆਂ, ਕਵਿਤਾਵਾਂ, ਨਿਬੰਧ, ਹਾਸਰਸ ਦੇ ਲੇਖ ਮਿਲੇ। ਹੈਰਾਨ ਹੋ ਗਈ। 1929 ਤੋਂ 1946 ਤਕ ਛਪਦੀਆਂ ਰਹੀਆਂ ਇਹ ਪੰਜਾਬੀ ਦੀਆਂ ਬਹੁਤ ਹੀ ਰੌਚਿਕ ਕਹਾਣੀਆਂ ਹਨ। ਸ਼ਬਦਾਂ ਦਾ ਬੜਾ ਮੋਕਲ਼ਾ ਭੰਡਾਰ ਸੀ ਭਾਪਾ ਜੀ ਕੋਲ਼। ਪਿਆਰ ਮੁਹੱਬਤ ਦੀਆਂ ਕਹਾਣੀਆਂ, ਜੀਵਨ ਸੇਧ ਦੇਣ ਦੀਆਂ ਕਹਾਣੀਆਂ। ਭਾਪਾ ਜੀ ਦੀਆਂ ਕਹਾਣੀਆਂ



ਦੇ ਕੁਝ ਪਾਤਰ, ਕੁਝ ਘਟਨਾਵਾਂ ਸੁਣੀਆਂ-ਸੁਣੀਆਂ ਲੱਗੀਆਂ। ਇਸ ਦਾ ਮਤਲਬ ਭਾਪਾ ਜੀ ਯਥਾਰਥਕ ਜ਼ਿੰਦਗੀ ਦੀਆਂ ਘਟਨਾਵਾਂ ਤੇ ਜ਼ਿੰਦਗੀ ਜੀਉਂਦੇ ਲੋਕਾਂ ਤੇ ਸੱਚੀਆਂ ਘਟਨਾਵਾਂ ਦੀ ਹੀ ਤੰਦ ਪਕੜ ਕੇ ਕਹਾਣੀ ਲਿਖਦੇ ਸਨ। ਕਲਮ ਮੇਰੇ ਹੱਥ ਆਈ, ਹੋਰ ਲੇਖਕਾਂ ਨਾਲ ਮੁਲਾਕਾਤ ਹੋਈ, ਉਨ੍ਹਾਂ ਦੀਆਂ ਕਹਾਣੀਆਂ ਪੜ੍ਹੀਆਂ। ਸੰਤ ਸਿੰਘ ਸੇਖੋਂ ਜੀ ਦੀ 'ਪੇਮੀ ਦੇ ਨਿਆਣੇ' ਪੜ੍ਹ ਕੇ ਆਪਣਾ ਬਚਪਨ ਯਾਦ ਆਇਆ। ਅਸੀਂ ਦੋਹੇਂ (ਮੈਂ ਤੇ ਜੀਤ) ਬੜੀ ਸ਼ਾਨ ਨਾਲ ਕਹਿੰਦੇ ਸਾਂ, "ਅਸੀਂ ਹਰਨਾਮ ਸਿੰਘ ਤੇਗ ਪਿਸ਼ਾਵਰੀ ਦੇ ਬੱਚੇ ਹਾਂ"।

ਭਾਪਾ ਜੀ ਦੀਆਂ ਕਹਾਣੀਆਂ ਪੜ੍ਹ ਕੇ ਆਪਣੀ ਲਿਖਤ ਬਾਰੇ ਸੋਚਿਆ-ਪਰਖਿਆ, ਮੈਂ ਵੀ ਰੋਜ਼ਮੱਰਾ ਜੀਵਨ ਉੱਤੇ ਆਪਣੇ ਆਲ਼ੇ-ਦੁਆਲ਼ੇ ਕਹਾਣੀ ਦੀ ਤੰਦ ਪਕੜਦੀ ਹਾਂ। ਜੀਵਨ ਦੀਆਂ ਉਲਝੀਆਂ ਤੰਦਾਂ ਹੀ ਚਿਤਰਦੀ ਹਾਂ। ਭਾਪਾ ਜੀ ਦੀਆਂ ਕਹਾਣੀਆਂ ਪੜ੍ਹ ਕੇ ਮੈਂ ਆਪਣੀ ਵਿਧੀ ਵਿਚ ਹੋਰ ਪਰਿਪੱਕ ਹੋ ਗਈ।

ਪਿਸ਼ਾਵਰ ਹਰ ਮਹੀਨੇ ਕਿਸੀ ਨਾ ਕਿਸੀ ਲੇਖਕ ਦੇ ਘਰ ਸਾਹਿਤਕ ਮੀਟਿੰਗ ਹੁੰਦੀ ਸੀ। ਵੀਹ ਪੰਜੀ ਮੈਂਬਰ ਸਨ। ਪਹਿਲਾਂ ਕਵਿਤਾ ਕਹਾਣੀਆਂ ਪੜ੍ਹੀਆਂ ਜਾਂਦੀਆਂ, ਪੜਚੋਲ ਹੁੰਦੀ, ਗਰਮਾ-ਗਰਮ ਬਹਿਸ ਵੀ ਹੁੰਦੀ। ਸ਼ੋਰ ਵੀ ਮੱਚਦਾ। ਮਰਦਾਨ, ਨੁਸ਼ਹਿਰੇ ਤੋਂ ਲਿਖਾਰੀ ਆਉਂਦੇ। ਫਿਰ ਹਾਸਿਆਂ ਗੜ੍ਹਕਿਆਂ ਵਿਚ ਰਾਤ ਦਾ ਖਾਣਾ ਹੁੰਦਾ। ਪਿਛਲੇ ਕਮਰੇ ਵਿਚ ਛੱਤ ਉੱਚੀ ਅਲਮਾਰੀ ਵਿਚ ਰਸਾਲੇ ਤੂਸੇ ਹੋਏ ਹੁੰਦੇ। ਰਸਾਲਿਆਂ ਵਿਚ ਭਾਪਾ ਜੀ ਦੀਆਂ ਫੋਟੋ ਵੇਖ ਕੇ ਤੇ ਕਹਾਣੀਆਂ ਕਵਿਤਾਵਾਂ ਉੱਤੇ ਲਫ਼ਜ਼ ਜੋੜ ਕੇ ਨਾਂ ਪੜ੍ਹ ਮੈਂ ਤੇ ਜੀਤ ਬਹੁਤ ਖੁਸ਼ ਹੁੰਦੇ ਸਾਂ।

ਰਸਾਲੇ ਫਰੋਲਦੇ ਇਕ ਵੱਡੀ ਉਪਲਬਦੀ ਹੋਈ। ਮੈਨੂੰ 'ਪ੍ਰੀਤਮ' ਰਸਾਲੇ ਦੇ ਕਵਰ ਉੱਤੇ ਆਪਣੇ ਸਹੁਰਾ ਸਾਹਿਬ ਸ. ਕਰਤਾਰ ਸਿੰਘ ਜੀ ਦੀ ਬਣਾਈ ਗੁਰੂ ਗੋਬਿੰਦ ਸਿੰਘ ਜੀ ਦੀ ਘੋੜੇ ਉੱਤੇ ਸਿਰਸਾ ਨਦੀ ਪਾਰ ਕਰਦੇ, 1924 ਦੀ ਬਣਾਈ ਪੇਂਟਿੰਗ ਵੀ ਮਿਲੀ।

ਜ਼ਿੰਦਗੀ ਵਿਚ ਮੈਨੂੰ ਹਮੇਸ਼ਾ ਚੰਗੇ, ਮਿਲਣਸਾਰ, ਮਦਦਗਾਰ, ਇਮਾਨਦਾਰ ਲੋਕ ਮਿਲਦੇ ਰਹੇ ਹਨ। ਇਕ ਵਾਰੀ ਕ੍ਰਿਪਾਲ ਕਜ਼ਾਕ ਜੀ ਨਾਲ ਗੱਲ ਕੀਤੀ ਤਾਂ ਉਨ੍ਹਾਂ ਬੜਾ ਉਤਸ਼ਾਹ ਦਿੱਤਾ। ਆਪ ਵੀ ਲਾਇਬ੍ਰੇਰੀ ਵਿਚ ਮੇਰੇ ਨਾਲ ਗਏ ਤੇ ਦੋ ਤਿੰਨ ਵਿਦਿਆਰਥੀ ਮੇਰੀ ਮਦਦ ਕਰਨ ਲਈ ਲਗਾ ਦਿੱਤੇ। 1983/84 ਦੀ ਗੱਲ ਹੈ, ਉਦੋਂ ਫੋਟੋਸਟੈਟ ਦੀ ਮਸ਼ੀਨ ਦੀ ਵਰਤੋਂ ਹਾਲੀਂ ਸ਼ੁਰੂ ਹੋਈ ਸੀ। ਬਹੁਤ ਪੁਰਾਣੀ ਛਪਾਈ ਸਾਫ਼ ਪੜ੍ਹੀ ਵੀ ਨਹੀਂ ਸੀ ਜਾਂਦੀ। ਕਈ ਕਹਾਣੀਆਂ ਹੱਥ ਨਾਲ ਲਿਖਣੀਆਂ ਪਈਆਂ। ਯੂਨੀਵਰਸਿਟੀ ਦੀ ਵੀ.ਸੀ. ਸ੍ਰੀਮਤੀ ਇੰਦਰਜੀਤ ਕੌਰ ਸੰਧੂ ਜੀ ਤੋਂ ਸਪੈਸ਼ਲ ਆਗਿਆ ਲੈ ਕੇ ਰੀਸਰਚ ਲਾਇਬ੍ਰੇਰੀ ਵਿਚ ਗਈ ਸਾਂ। ਮੈਨੂੰ ਉਸ ਵੇਲੇ ਦੇ ਕਈ ਚਰਚਿਤ ਨਾਂ ਗੁਰਬਖ਼ਸ਼ ਸਿੰਘ ਪ੍ਰੀਤਲੜੀ, ਐੱਸ.ਐੱਸ. ਅਮੋਲ, ਮਾਸਟਰ ਤਾਰਾ ਸਿੰਘ, ਚਰਨ ਸਿੰਘ ਸ਼ਹੀਦ, ਪ੍ਰੋ. ਤੇਜਾ ਸਿੰਘ, ਬਾਬੂ ਰਜਬ ਅਲੀ, ਫਿਰੋਜ਼ਦੀਨ ਸ਼ਰਫ਼, ਗੁਰਮੁਖ ਸਿੰਘ ਮੁਸਾਫਰ, ਗਿਆਨੀ ਅੰਮ੍ਰਿਤ ਕੌਰ (ਅੰਮ੍ਰਿਤਾ ਪ੍ਰੀਤਮ), ਇੰਦਰ ਸਿੰਘ ਆਦਿ ਦੇ ਨਾਲ ਰਸਾਲਿਆਂ ਵਿਚ 'ਹਰਨਾਮ ਸਿੰਘ ਤੇਗ਼' ਮੇਰੇ ਭਾਪਾ ਜੀ ਦੀਆਂ ਕਵਿਤਾਵਾਂ, ਕਹਾਣੀਆਂ ਛਪੀਆਂ ਮਿਲੀਆਂ। ਅਮੋਲ ਜੀ, ਗੁਰਮੁਖ ਸਿੰਘ ਮੁਸਾਫਰ ਜੀ, ਦੁੱਗਲ ਜੀ, ਅੰਮ੍ਰਿਤਾ ਜੀ ਨੂੰ ਜਦੋਂ ਮੈਂ ਆਪ ਕਹਾਣੀਕਾਰ ਬਣ ਕੇ ਮਿਲੀ ਤਾਂ ਸਾਰੇ ਹੀ ਭਾਪਾ ਜੀ ਦੇ ਨਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਕਈ ਐਸੇ ਲੇਖਕਾਂ ਦੀਆਂ ਕਹਾਣੀਆਂ ਛਪੀਆਂ ਹੋਈਆਂ ਵੇਖੀਆਂ ਜਿਨ੍ਹਾਂ ਦੇ ਕਦੀ ਨਾਂ ਵੀ ਨਹੀਂ ਸੁਣੇ। ਡਾ. ਸਰਨ ਸਿੰਘ ਸਰਨ, ਕੁਦਰਤ ਕਰਗਲੀ (ਇਨ੍ਹਾਂ ਦੀ ਇਕ ਫੋਟੋ ਤੇ ਕਵਿਤਾ ਵੀ ਭਾਪਾ ਜੀ ਨਾਲ ਛਪੀ ਹੋਈ ਹੈ) ਸ਼ਾਂਤ ਪਿਸ਼ਾਵਰੀ, ਬਲਵੰਤ ਸਿੰਘ ਗੁਜਰਖਾਨ, ਗਿਆਨੀ ਹਰਬੰਸ ਕੌਰ, ਪ੍ਰਕਾਸ਼ ਕੌਰ, ਕੇਸਰ ਸਿੰਘ ਬੀ.ਏ., ਅਰੂੜ ਸਿੰਘ ਤਾਇਬ, ਸ਼ਮਸ਼ੇਰ ਕਵਿ, ਸਰੋਵਰ ਸਫ਼ਰੀ, ਸੱਯਦ ਬਹਾਰ ਜੀ ਹੋਤੀ ਮਰਦਾਨ, ਨੀਲਮਾ ਅਤੇ ਹੋਰ ਕਈ। ਵੇਖਿਆ ਕਿ ਫਰੰਟੀਅਰ ਦੇ ਇਲਾਕੇ ਦੇ ਸਾਹਿਤਕਾਰ ਬਿਲਕੁਲ ਅਣਗੌਲੇ ਹੀ ਰਹੇ ਜਾਂ ਜਿਨ੍ਹਾਂ

ਲੇਖਕਾਂ ਨੇ ਕਿਤਾਬਾਂ ਨਹੀਂ ਛਪਵਾਈਆਂ, ਉਨ੍ਹਾਂ ਨੂੰ ਅੱਖੋਂ ਪਰੋਖੇ ਕੀਤਾ ਗਿਆ।

ਦਾਦਾ ਦਾਦੀ ਜੀ ਵੀਹਵੀਂ ਸਦੀ ਦੇ ਸ਼ੁਰੂ ਵਿਚ ਹੀ ਕੱਜਾ ਅਫ਼ਗ਼ਾਨਿਸਤਾਨ ਤੋਂ ਪਿਸ਼ਾਵਰ ਆ ਵਸੇ ਸਨ। ਥੋਕ ਮੇਵੇ ਦਾ ਵਾਪਰ ਸੀ। ਤਾਇਆ ਜੀ, ਭਾਪਾ ਜੀ ਤੇ ਹੋਰ ਬੱਚਿਆਂ ਦਾ ਜਨਮ ਪਿਸ਼ਾਵਰ ਹੀ ਹੋਇਆ। ਭਾਪਾ ਜੀ ਪੜ੍ਹਾਈ ਵਿਚ ਬਹੁਤ ਲਾਇਕ ਸਨ। ਉਸ ਵੇਲੇ ਵੀ ਮੈਟ੍ਰਿਕ ਵਿਚੋਂ ਚੰਗੀ ਪੋਜ਼ੀਸ਼ਨ ਪ੍ਰਾਪਤ ਕੀਤੀ ਤੇ ਫਿਰ ਲਾਹੌਰ ਤੋਂ ਪੋਸਟ ਐਂਡ ਟੈਲੀਗ੍ਰਾਫ਼ ਦਾ ਕੋਰਸ ਕੀਤਾ। ਪਹਿਲੀ ਪੋਸਟਿੰਗ ਇਸਲਾਮੀਆਂ ਕਾਲਜ 'ਜਮਰੌਦ' ਹੋਈ ਸੀ।

ਮੇਰੀ ਯਾਦ ਵਿਚ ਉਹ ਪਿਸ਼ਾਵਰ ਦੇ ਵੱਖੋ ਵੱਖ ਡਾਕਖ਼ਾਨਿਆਂ ਵਿਚ ਪੋਸਟ ਮਾਸਟਰ ਲੱਗੇ ਰਹੇ ਸਨ। ਕਿੱਸਾ ਖ਼ੁਆਨੀ, ਨਵਾਂ ਦਰਵਾਜ਼ਾ, ਏਅਰਪੋਰਟ ਤੇ ਸਦਰ ਕੈਂਟ। ਮਿਲਾਪੜੇ ਸੁਭਾਉ ਕਾਰਨ ਪਠਾਣ ਵੀ ਬੜੀ ਇੱਜ਼ਤ ਤੇ ਮਾਣ ਕਰਦੇ ਸਨ।

ਘਰ ਵਿਚ ਪੂਰਨ ਗੁਰਸਿੱਖੀ ਮਾਹੌਲ ਸੀ। ਦਾਦਾ-ਦਾਦੀ ਜੀ ਨੇ ਅਕਾਲੀ ਲਹਿਰ ਦੌਰਾਨ ਅੰਮ੍ਰਿਤ ਛਕਿਆ ਤੇ ਅਕਾਲੀ ਬਾਣਾ ਧਾਰਨ ਕਰ ਲਿਆ। ਤਾਇਆ ਜੀ ਸ. ਸੋਹਣ ਸਿੰਘ ਚੋਪੜਾ ਜੈਤੋ ਦੇ ਮੋਰਚੇ ਵੇਲ਼ੇ ਪਿਸ਼ਾਵਰ 'ਫਰੰਟੀਅਰ ਸਿੱਖ ਯੰਗਮੈਨ ਐਸੋਸੀਏਸ਼ਨ' ਦੇ ਮੈਂਬਰ ਸਨ ਤੇ ਦੋ ਸਾਲ ਮੁਲਤਾਨ ਜੇਲ੍ਹ ਵਿਚ ਗੁਰਮੁਖ ਸਿੰਘ ਮੁਸਾਫਰ, ਬਾਬਾ ਖੜਕ ਸਿੰਘ ਜੀ ਨਾਲ ਕੈਦ ਕੱਟੀ ਅਤੇ ਸਾਰੀਆਂ ਯਾਤਨਾਵਾਂ ਝੱਲੀਆਂ ਸਨ।

ਭਾਪਾ ਜੀ ਪੱਕੇ ਅਕਾਲੀ ਸਨ। ਭਾਈ ਜੋਗਾ ਸਿੰਘ ਮੈਨੇਜਮੈਂਟ ਕਮੇਟੀ ਤੇ ਭਾਈ ਜੋਗਾ ਸਿੰਘ ਗਰਲਜ਼ ਹਾਈ ਸਕੂਲ ਦੀ ਕਾਰਜਕਾਰਨੀ ਕਮੇਟੀ ਦੇ ਮੈਂਬਰ ਸਨ। ਪਿਸ਼ਾਵਰ ਆਉਣ 'ਤੇ ਊਧਮ ਸਿੰਘ ਨਾਗੋਕੇ, ਈਸ਼ਰ ਸਿੰਘ ਮਝੈਲ, ਗਿਆਨੀ ਕਰਤਾਰ ਸਿੰਘ, ਬਾਹਰੀ ਮੰਗਤ ਸਿੰਘ ਤੇ ਹੋਰ ਕਈ ਅਕਾਲੀ ਲੀਡਰ ਸਾਡੇ ਘਰ ਠਹਿਰਦੇ ਸਨ। ਕਈ ਵਾਰੀ ਸਾਡੇ ਘਰ ਵੀ ਤੇ ਭਾਈ ਜੋਗਾ ਸਿੰਘ ਦੇ ਗੁਰਦੁਆਰੇ ਉਨ੍ਹਾਂ ਦੀਆਂ ਮੀਟਿੰਗਾਂ ਹੁੰਦੀਆਂ ਸਨ। ਸਰਕਾਰੀ ਅਫ਼ਸਰ ਹੁੰਦੇ ਹੋਏ ਭਾਪਾ ਜੀ ਨੇ ਉਂਝ ਨਾ ਕਦੀ ਨੀਲੀ ਪੱਗ ਬੰਨ੍ਹੀ ਸੀ, ਨਾ ਕਦੀ ਅਕਾਲੀਆਂ ਵਜੋਂ ਖੁੱਲ੍ਹ ਕੇ ਸਾਹਮਣੇ ਆਏ ਸਨ।

ਭਾਪਾ ਜੀ ਉੱਚੇ-ਲੰਮੇ, ਗੋਲ਼ ਭਰਵਾਂ ਚਿਹਰਾ, ਚੌੜਾ ਚਮਕਦਾ ਮੱਥਾ, ਚੌੜੇ ਮੋਢੇ, ਸੂਹਾ ਭਖਦਾ ਚਿਹਰੇ ਦਾ ਰੰਗ, ਘੜੇ ਘੜਾਏ ਨਕਸ਼ ਤੇ ਬੜੀ ਮੋਹਕ ਪ੍ਰਸਨੈਲਿਟੀ ਸੀ। ਜਿਸ ਥਾਂ ਖਲੋਂਦੇ ਚਾਰ ਚੰਨ ਲੱਗ ਜਾਂਦੇ। ਸੀਰਤ ਤੇ ਸੂਰਤ ਦੇ ਧਨੀ ਅਤੇ ਸੁਘੜ ਸਿਆਣੇ ਸਨ। ਸਾਰੀ ਬਿਰਾਦਰੀ ਰਿਸ਼ਤੇਦਾਰੀ ਵਿਚ ਉਨ੍ਹਾਂ ਦੀ ਬੇਹੱਦ ਕਦਰ ਸੀ। ਲੋਕ ਆਪਣੀਆਂ ਮੁਸ਼ਕਲਾਂ ਜਾਂ ਝਗੜਿਆਂ ਬਾਰੇ ਸਲਾਹਾਂ ਲੈਣ ਆਉਂਦੇ ਸਨ। ਭਾਪਾ ਜੀ ਦੇ ਸੁਭਾਅ ਦੀ ਸਿਫ਼ਤ ਉਨ੍ਹਾਂ ਦੇ ਦਿਲ ਦੀ ਸਾਫ਼ਗੋਈ ਸੀ। ਚੰਗੇ ਨੂੰ ਚੰਗਾ ਤੇ ਬੁਰੇ ਨੂੰ ਬੁਰਾ ਕਹਿਣ ਤੋਂ ਝਕਦੇ ਨਹੀਂ ਸਨ। ਹਰ ਕਿਸੀ ਦੀ ਮਦਦ ਲਈ ਹਰ ਵੇਲੇ ਤਿਆਰ ਰਹਿੰਦੇ। ਜਿੱਥੇ ਬੈਠਦੇ ਰੌਣਕ ਲੱਗ ਜਾਂਦੀ। ਹਾਸੇ ਦੀਆਂ ਗੱਲਾਂ ਸੁਣ ਸੁਣਾ ਕੇ ਸਾਰਿਆਂ ਦੇ ਢਿੱਡਾਂ ਵਿਚ ਪੀੜ ਪਾ ਛੱਡਦੇ। ਹਰ ਕਿਸੇ ਦਾ ਕੰਮ ਸੁਆਰ ਕੇ ਉਨ੍ਹਾਂ ਨੂੰ ਖ਼ੁਸ਼ੀ ਮਿਲਦੀ। ਇਹੀ ਕਾਰਨ ਸੀ ਕਿ ਜਦੋਂ ਅਪਰੈਲ 1947 ਇਕ ਦਿਨ ਦੋ ਹਥਿਆਰਬੰਦ ਗਾਰਡਾਂ ਨਾਲ ਭਾਪਾ ਜੀ ਦਫਤਰ ਤੋਂ ਘਰ ਆ ਰਹੇ ਸਨ (ਸਰਕਾਰ ਨੇ ਭਾਪਾ ਜੀ ਦੀ ਹਿਫ਼ਾਜ਼ਤ ਲਈ ਦੋ ਮੁਸਲਮਾਨ ਹਥਿਆਰਬੰਦ ਗਾਰਡਾਂ ਦੀ ਡਿਊਟੀ ਲਗਾਈ ਸੀ), ਹਥਿਆਰਬੰਦ ਗਾਰਡਾਂ ਨੂੰ ਮੁਸਲਿਮ ਲੀਗੀ ਪਠਾਣਾਂ ਨੇ ਬਹੁਤ ਮਾਰਿਆ ਕਿ ਤੁਸੀਂ ਸਰਦਾਰ ਦੀ ਰੱਖਿਆ ਕਿਉਂ ਕਰ ਰਹੇ ਹੋ? ਇਕ ਪਠਾਣ ਨੇ ਭਾਪਾ ਜੀ ਨੂੰ ਹਜੂਮ ਵਿਚੋਂ ਖਿੱਚ ਕੇ ਆਪਣੀ ਦੁਕਾਨ ਅੰਦਰ ਵਾੜ ਲਿਆ ਤੇ ਪਸ਼ਤੋ ਵਿਚ ਲਲਕਾਰਨ ਲੱਗਾ, "ਆਓ, ਜਿਸ ਵਿਚ ਹਿੰਮਤ ਹੈ, ਮੇਰੀ ਲਾਸ਼ ਤੋਂ ਲੰਘ ਕੇ ਸਰਦਾਰ ਸਾਹਬ ਨੂੰ ਮਾਰੋ।" ਹਜੂਮ ਤਿਤਰ-ਬਿਤਰ ਹੋ ਗਿਆ। ਉਹ ਪਠਾਣ ਆਪ ਘਰ ਆ ਕੇ ਭਾਪਾ ਜੀ ਨੂੰ ਛੱਡ ਗਿਆ ਤੇ ਕਿਹਾ, "ਸਰਦਾਰ ਜੀ, ਤੁਹਾਡੇ ਨਿੱਕੜੇ ਨਿੱਕੜੇ ਬੱਚੇ ਨੇ... ਮਾਹੌਲ ਖਰਾਬ ਏ... ਤੁਸੀਂ ਸਵੇਰੇ ਈ ਪਿਸ਼ੌਰ ਤੋਂ ਨਿਕਲ ਜਾਓ।" ਰਾਤੀਂ ਦੋ ਵਜੇ ਮੁੱਲਾਂ ਚਾਚਾ (ਡਾਕਖਾਨੇ ਦਾ ਚਪੜਾਸੀ) ਈਸ਼ਰ ਸਿੰਘ ਮਝੈਲ ਹੋਰਾਂ ਦੀ ਤਾਰ ਲੈ ਕੇ ਆ ਗਿਆ- 'ਹਾਲਾਤ ਖਰਾਬ ਹਨ, ਪਿਸ਼ਾਵਰ ਵਿਚੋਂ ਨਿਕਲੋ'। ਮੁੱਲਾਂ ਚਾਚਾ ਦੇ ਹੱਥ ਹੀ ਭਾਪਾ ਜੀ ਨੇ ਦੋ ਮਹੀਨੇ ਦੀ ਛੁੱਟੀ ਦੀ ਅਰਜ਼ੀ ਦਿੱਤੀ ਤੇ ਜੰਮੂ ਜਾਣ ਦਾ ਪ੍ਰੋਗਰਾਮ ਬਣਾ ਲਿਆ। ਸਵੇਰੇ ਚਾਰ ਵਜੇ ਉਹ ਪਠਾਣ ਟਾਂਗਾ ਲੈ ਕੇ ਆਇਆ ਤੇ ਸਾਨੂੰ ਫਰੰਟੀਅਰ ਮੇਲ ਗੱਡੀ 'ਤੇ ਚੜ੍ਹਾ ਗਿਆ। ਭਾਪਾ ਜੀ ਨੇ ਉਸ ਪਠਾਣ ਦਾ ਕਦੋਂ ਕੀ ਕੰਮ ਸੁਆਰਿਆ ਸੀ? ਭਾਪਾ ਜੀ ਨੂੰ ਯਾਦ ਨਹੀਂ ਸੀ। ਉਹ ਸਟੇਸ਼ਨ ਜਾਂਦੇ ਸਾਰਾ ਰਸਤਾ ਟਾਂਗੇ ਵਿਚ ਕੋਚਵਾਨ ਕੋਲ ਬੈਠਾ ਭਾਪਾ ਜੀ ਦੀਆਂ ਪਸ਼ਤੋ ਵਿਚ ਸਿਫ਼ਤਾਂ ਹੀ ਕਰਦਾ ਰਿਹਾ। ਅਸੀਂ ਜੰਮੂ ਝਾਈ ਜੀ ਦੇ ਪੇਕੇ ਜਾਣਾ ਸੀ।

ਫਿਰ ਬਟਵਾਰੇ ਕਾਰਨ ਘਰ-ਬਾਰ ਤਿਆਗਣ, ਧਰਤੀ ਦਾ ਵਿਛੋੜਾ, ਪੈਰਾਂ ਹੇਠਲੀ ਧਰਤੀ ਤੋਂ ਪੁੱਟੀਆਂ ਜੜ੍ਹਾਂ, ਨਵੀਂ ਥਾਂ, ਨਵੇਂ ਲੋਕ, ਨਵੀਂ ਬੋਲੀ ਵਿਚ ਵਿਚਰਦੇ ਕੁਝ ਸਾਲ ਤਾਂ ਜਿਵੇਂ ਆਪੇ ਦੀ ਸੁਧ-ਬੁਧ ਨਾ ਰਹੀ। ਆਪਣੇ ਘਰ, ਆਪਣੀ ਧਰਤੀ, ਆਪਣੇ ਖਾਣ-ਪਾਣ ਦਾ ਵਿਗੋਚਾ ਅੱਖਰਦਾ ਸੀ। ਅਪਣੱਤ, ਚੈਨ, ਆਰਾਮ, ਸੰਤੁਸ਼ਟੀ ਕਿਧਰੇ ਗੁਆਚ ਗਈ। ਦਿਨ-ਰਾਤ ਆਪਣੇ ਕਰਮ ਅਨੁਸਾਰ ਅੱਗੇ-ਪਿੱਛੇ ਦੌੜਦੇ ਰਹੇ ਪਰ ਘਰ ਵਿਚੋਂ ਹਾਸਾ, ਖੇੜਾ, ਖ਼ੁਸ਼ੀਆਂ ਉਡ-ਪੁਡ ਗਈਆਂ। ਅਸੀਂ ਬੱਚੇ ਵੀ ਬੜਾ ਛਿੱਥੇ ਪੈਂਦੇ ਸਾਂ- "ਚਲੋ ਆਪਣੇ ਘਾਰ... ਚਲੋ ਪਿਸ਼ੌਰ... ਇੱਥੇ ਮੇਰੀ ਕੋਈ ਸ੍ਹੇਲੀ ਨੀਂਗਾ... ਇੱਥੇ ਲੋਕ ਗੱਲਾਂ ਘਿੰਝ ਦੀਆਂ ਕਰਦੇਨ, ਪਿਸ਼ੌਰ ਦੇ ਮਿਸ਼ਰਾਂ ਹਾਂਗ" (ਪਿਸ਼ਾਵਰ ਪਾਣੀ ਭਰਨ ਵਾਲੇ ਤੇ ਤੰਦੂਰੀਏ ਮਿਸ਼ਰ ਜੰਮੂ ਦੇ ਇਲਾਕੇ ਤੋਂ ਆਉਂਦੇ ਸਨ)। ਮੈਂ ਵੀ ਰੋਂਦੀ ਜ਼ਿਦ ਕਰਦੀ ਸਾਂ, "ਚਲੋ ਨਾ ਵੱਤ ਘ੍ਹਾਰ ਆਪਣੇ ਪਿਸ਼ੌਰ...।"

ਕਿਸੀ ਕਾਰਨ ਵੱਸ ਭਾਪਾ ਜੀ ਨੂੰ ਜੰਮੂ ਹੀ ਪਿਸ਼ਾਵਰ ਤੋਂ ਬਦਲੀ ਕਰਾਣੀ ਪਈ। ਪਿਸ਼ਾਵਰ ਤਾਂ ਫਿਰ ਨਾ ਜਾ ਸਕੇ।ਜੰਮੂ ਕਬਾਇਲੀ ਹਮਲੇ ਨਾਲ ਝਾਈ ਜੀ ਦੇ ਪੇਕਿਆਂ ਦਾ ਉਜਾੜਾ, ਕਤਲ, ਉਧਾਲ਼ੇ, ਕੁੜੀਆਂ ਦਾ ਬੁਰਾ ਹਾਲ, ਬਚੇ-ਖੁਚੇ ਜੋ ਕਾਫ਼ਲਿਆਂ ਵਿਚ ਆਏ, ਉਨ੍ਹਾਂ ਦੀ ਹਾਲਤ, ਰੋਣਾ-ਪਿੱਟਣਾ, ਤੜਫਣਾ ਵੇਖਿਆ ਨਹੀਂ ਸੀ ਜਾਂਦਾ। ਇਹ ਸਾਰਾ ਦੁੱਖ ਜੋ ਮੈਂ ਆਪ ਆਪਣੇ ਛੋਟੇ ਜਿਹੇ ਤਨ ਉੱਤੇ ਭੋਗਿਆ ਸੀ ਤੇ ਹਾਲੀ ਤੀਕ ਨਹੀਂ ਭੁੱਲੀ, ਮੈਂ ਸਾਰਾ ਦੁਖ-ਸੁਖ ਪਾਤਰ ਗੌਰਾਂ ਦੇ ਅੱਖੀਂ ਵੇਖਿਆ 'ਜਲ ਬਿਨ ਕੁੰਭ' ਵਿਚ ਚਿਤਰਿਆ ਹੈ।

1947 - ਜੰਮੂ ਰਣਬੀਰ ਹਾਈ ਸਕੂਲ ਦੇ ਇਕ ਕਮਰੇ ਵਿਚ ਰੇਡੀਓ ਸਟੇਸ਼ਨ ਖੁੱਲ੍ਹਿਆ। ਪ੍ਰਮੁਖ ਕਹਾਣੀਕਾਰ ਰਾਜਿੰਦਰ ਸਿੰਘ ਬੇਦੀ ਪਹਿਲੇ ਡਾਇਰੈਕਟਰ ਨਿਯੁਕਤ ਹੋਏ। ਉਨ੍ਹਾਂ ਨੇ ਭਾਪਾ ਜੀ ਦੀ ਪਸ਼ਤੋ ਵਿਚ ਖ਼ਬਰਾਂ ਪੜ੍ਹਨ ਤੇ ਪਸ਼ਤੋ ਵਿਚ ਕਬਾਇਲੀਆਂ ਲਈ ਪ੍ਰਾਪੇਗੰਡਾ ਕਰਨ ਦੀ ਡਿਊਟੀ ਲਗਾਈ। ਦੋ ਸਾਲ ਭਾਪਾ ਜੀ ਇਹ ਸੇਵਾ ਨਿਭਾਉਂਦੇ ਰਹੇ। ਜੰਮੂ ਰੇਡੀਓ ਦੇ ਪੰਜਾਬੀ ਪ੍ਰੋਗਰਾਮ ਵਿਚ 'ਸਲਮਾ ਆਪਾ' ਦੇ ਨਾਂ ਨਾਲ ਮੈਂ ਵੀ 1971 ਦੀ ਲੜਾਈ ਤੋਂ ਪਹਿਲਾਂ ਤੇ ਬਾਅਦ ਵਿਚ 'ਸਲਮਾ ਦੀ ਡਾਕ' ਪ੍ਰੋਗਰਾਮ ਤਹਿਤ ਪਾਕਿਸਤਾਨ ਖ਼ਿਲਾਫ਼ ਪ੍ਰਾਪੇਗੰਡਾ ਕਰਦੀ ਰਹੀ ਸਾਂ।

ਪੰਜ ਵਰ੍ਹਿਆਂ ਬਾਅਦ ਭਾਪਾ ਜੀ ਦੀ ਬਦਲੀ ਜੰਮੂ ਤੋਂ ਪਟਿਆਲਾ ਸਮਾਧਾਂ ਪੋਸਟ ਆਫ਼ਿਸ ਹੋ ਗਈ ਤੇ ਅਸੀਂ ਪਟਿਆਲਾ ਆ ਵਸੇ। ਪਟਿਆਲੇ ਸਾਰੇ ਖ਼ੁਸ਼ ਸਨ। ਇਕ ਤਾਂ ਪਟਿਆਲੇ ਬਹੁਤ ਸਾਰੇ ਰਿਸ਼ਤੇਦਾਰ ਸਨ, ਦੂਜਾ ਭਾਪਾ ਜੀ ਨੂੰ ਕਈ ਕਵੀ-ਲਿਖਾਰੀ ਮਿਲ ਗਏ। ਦਰਸ਼ਨ ਸਿੰਘ ਅਵਾਰਾ, ਜਸਵੰਤ ਸਿੰਘ ਵੰਤਾ, ਕਰਤਾਰ ਸਿੰਘ ਬਲੱਗਣ, ਨੰਦ ਲਾਲ ਨੂਰਪੁਰੀ, ਫਕੀਰ ਸਿੰਘ ਚੰਦਨ, ਗਿਆਨੀ ਲਾਲ ਸਿੰਘ, ਜੀਤ ਸਿੰਘ ਸੀਤਲ ਅਤੇ ਕਈ ਹੋਰ। ਪ੍ਰਿੰ. ਤੇਜਾ ਸਿੰਘ ਜੀ ਨਾਲ ਬਹੁਤ ਪਿਆਰ ਸੀ। ਹਰ ਐਤਵਾਰ ਲੇਖਕ ਮੰਡਲੀ ਸਾਡੀ ਬੈਠਕ ਵਿਚ ਇਕੱਠੀ ਹੁੰਦੀ। ਪਹਿਲੇ ਕਵਿਤਾ ਦਾ ਦੌਰ ਚਲਦਾ। ਹਰ ਕੋਈ ਆਪਣੀ ਨਵੀਂ ਕਵਿਤਾ ਸੁਣਾਂਦਾ। ਭਾਪਾ ਜੀ ਨੇ ਤਾਂ ਲਿਖਣਾ ਛੱਡ ਹੀ ਦਿੱਤਾ ਸੀ। ਫਿਰ ਸਵੀਪ (ਤਾਸ਼) ਦਾ ਦੌਰ ਚਲਦਾ, ਸਾਰਾ ਦਿਨ ਐਤਵਾਰ ਸਵੀਪ ਦੇ ਲੇਖੇ ਲਗਦਾ। ਕਵਿਤਾ ਸੁਣਾਉਣ, ਗੁਨਗੁਨਾਉਣ, ਗਾਉਣ ਦੀਆਂ ਆਵਾਜ਼ਾਂ, ਸਵੀਪ ਦੇ

ਗ਼ਲਤ ਪੱਤੇ ਦੀ ਚਾਲ ਚੱਲਣ ਲਈ ਉਚੀ ਉਚੀ ਸ਼ੋਰ ਮਚਾਂਦੀਆਂ। ਇਕ ਦਿਨ ਜਸਵੰਤ ਸਿੰਘ ਵੰਤਾ ਜੀ ਕਹਿਣ ਲੱਗੇ- "ਤੈਂਡਾ ਭਾਪਾ ਜਿਸ ਸਟੇਜ 'ਤੇ ਖਲੋ ਵੈਨਾਂ ਆਇਆ ਨਾ ਬਸ ਕੁਝ ਨਾ ਪੁੱਛ... ਹਿਸ ਤੋਂ ਕੋਈ ਜਿੱਤ ਨਾ ਸਕਨਾ ਆਇਆ... ਕਿਆ ਅੰਦਾਜ਼ ਆਇਆ ਹਿਸ ਨਾ ਕਵਿਤਾ ਬੋਲਣ ਨਾ... ਸੁਰੀਲੀ ਤੇ ਮਿੱਠੀ ਆਵਾਜ਼... ਐ ਸੋਹਣਾ-ਸੁਨੱਖਾ ਜੁਆਨ... ਵੇਖ ਕੇ ਭੁੱਖ ਲਹਿੰਨੀ ਆਈ... ਮੂੰਹੋਂ ਫੁੱਲ ਝੜਨੇ ਆਏਸੈ... ਕਿਆ ਸ਼ਾਨ ਆਈ ਹੁਸ ਨੀ... ਹੁਸ ਕੀ ਸਟੇਜ ਪਰ ਦੇਖ ਅਸ ਬਹੂੰ ਘਬਰਾਨੇ ਆਇਆ... ਕਵੀ ਦਰਬਾਰਾਂ ਨੀ ਸ਼ਾਨ ਆਈ ਤੈਂਡਾ ਭਾਪਾ... ਖੌਰੇ! ਕੇਹ ਮਾਰ ਵਗੀਸ... ਲਿਖਣਾ ਛੋੜ ਦਿੱਤਾਸ... ਮਿੰਘੀ ਹੁਸ ਨੀ ਹਿਕ ਕਵਿਤਾ 'ਦਿਲ ਦੀ ਮਾਲਕ' ਦਾ ਹਿਕ ਬੰਦ ਮੁੱਦਤਾਂ ਬਾਅਦ ਬੀ ਯਾਦ ਏ... ਵੇਖੇਂ ਨਾਂ ਘਿੰਞ ਨੀ ਸੋਹਣੀ ਹੋਸੀ ਹਿਸ ਨੇ ਖਿਆਲੇ ਨੀ ਮਲਿਕਾ... ਤੇ ਵੰਤਾ ਜੀ ਸੁਣਾਉਣ ਲੱਗੇ - 'ਦਿਲ ਦੀ ਮਲਿਕਾ'

*ਜਿਹੜੇ ਬਣ 'ਚੋਂ ਉਸ ਦਾ ਗੁਜ਼ਰ ਹੁੰਦਾ, ਸਰੂ ਸਿਰ ਸਲਾਮੀ ਨੂੰ ਮੋੜ ਦੇਂਦੇ।*
*ਜੋਗੀ ਜੁਗਤ ਦੀ ਸਾਰ ਭੁਲਾ ਦੇਂਦੇ, ਬੁੱਤ ਆਪਣੇ ਬ੍ਰਾਹਮਣ ਤੋੜ ਦੇਂਦੇ।*
*ਸ਼ੇਰ ਭੁੱਖ ਵਿਸਾਰਦੇ ਤ੍ਰਿਪਤ ਹੁੰਦੇ, ਜੀ ਹੱਤਿਆ ਤੋਂ ਮੂੰਹ ਮੋੜ ਦੇਂਦੇ।*
*ਗੀਤ ਗਾਵਣੇ ਬੁਲਬੁਲਾਂ ਭੁੱਲ ਜਾਵਣ, ਪੈਲਾਂ ਪਾਣੀਆਂ ਮੋਰ ਬੀ ਛੋੜ ਦੇਂਦੇ।*
*ਉਹਦੀ ਨਜ਼ਰ ਹੁਮਾਂ ਦੀ ਛਾਂ ਰੱਖੇ, ਜਗ ਤੋਂ ਵੱਖ ਉਹਦੀ ਨੂਰੀ ਛਬ ਜਾਪੇ।*
*'ਤੇਗ' ਦਿਲ ਉੱਤੇ ਰਾਜ ਕਰਨ ਵਾਲੀ, ਉਸ ਬੁੱਤ ਵਿਚ ਬੈਠਾ ਕੋਈ ਰੱਬ ਜਾਪੇ।*

ਮੈਨੂੰ ਇਹ ਕਵਿਤਾ ਤੇ ਕਈ ਹੋਰ ਤਲਾਸ਼ ਵਿਚ ਮਿਲੀਆਂ ਤਾਂ ਸਨ, ਪਰ ਮੇਰਾ ਮਕਸਦ ਤਾਂ ਕਹਾਣੀਆਂ ਇਕੱਠੀਆਂ ਕਰਨਾ ਸੀ। ਹੋਰ ਬਹੁਤੀ ਕਿਸੇ ਪਾਸੇ ਤਵੱਜੋ ਹੀ ਨਹੀਂ ਦਿੱਤੀ। ਹੁਣ ਮਨ ਭਟਕਦਾ ਹੈ ਕਿ ਇਕ ਵਾਰੀ ਫੇਰ ਮੋਹਨ ਸਿੰਘ ਵੈਦ ਲਾਇਬ੍ਰੇਰੀ ਜਾਵਾਂ, ਪਰ ਹੁਣ ਸਿਹਤ ਜੁਆਬ ਦੇ ਗਈ ਹੈ। ਹਿੰਮਤ ਹੀ ਨਹੀਂ ਪੈਂਦੀ ਕਿ ਇਕ ਇਕ ਰਸਾਲੇ ਨੂੰ ਫਰੋਲ ਕੇ ਭਾਪਾ ਜੀ ਦੀਆਂ ਲਿਖਤਾਂ ਲੱਭ ਸਕਾਂ। ਜਿੰਨਾ ਕੁਝ ਲੱਭਿਆ, ਪੜ੍ਹਿਆ ਉਸੀ ਨਾਲ ਤਸੱਲੀ ਕਰਨੀ ਪੈ ਰਹੀ ਹੈ। ਆਪਣੇ ਵੱਲੋਂ ਤਾਂ ਉੱਥੇ ਸਾਰੇ ਰਸਾਲੇ ਫਰੋਲੇ ਸਨ, ਪਰ 1935, 1936, 1937, 1938, 1939 ਦਾ ਕੋਈ ਰਸਾਲਾ ਨਹੀਂ ਮਿਲਿਆ। ਭਾਪਾ ਜੀ ਦੀਆਂ ਲਿਖਤਾਂ 1946 ਤੀਕ ਛਪਦੀਆਂ ਰਹੀਆਂ ਸਨ। ਜੀਤ ਦੇ ਮਰਨ ਤੋਂ ਪਹਿਲਾਂ ਦਫ਼ਤਰੋਂ ਆ ਕੇ ਉਹ ਲਿਖਦੇ ਰਹਿੰਦੇ ਸਨ। ਸ਼ਾਇਦ ਹੋਰ ਰਸਾਲੇ ਯੂਨੀਵਰਸਿਟੀ ਵਿਚ ਪਹੁੰਚੇ ਹੀ ਨਹੀਂ। ਜਸਵੰਤ ਸਿੰਘ ਵੰਤਾ ਜੀ ਬਾਰੇ ਵੀ ਇਕ ਗੱਲ ਬੜੀ ਅਚੰਭੇ ਵਾਲੀ ਹੈ ਕਿ ਉਨ੍ਹਾਂ ਨੂੰ ਲਿਖਣਾ ਪੜ੍ਹਨਾ ਨਹੀਂ ਸੀ ਆਉਂਦਾ। ਉਨ੍ਹਾਂ ਨੂੰ ਤਾਂ ਆਪਣੀਆਂ ਲਿਖਤਾਂ ਮੂੰਹ-ਜ਼ਬਾਨੀ ਯਾਦ ਸਨ। ਹੋ ਸਕਦੈ- ਜਿੰਨੀਆਂ ਲਿਖਤਾਂ ਲੱਭੀਆਂ, ਉਹੀ ਰਸਾਲੇ ਲਾਹੌਰ ਤੋਂ ਆਏ ਹੋਣ।

ਸੋਚਿਆ ਸੀ, ਪੰਜਾਬੀ ਸਾਹਿਤ ਦੇ ਇਸ ਮੁੱਢਲੇ ਵਿਰਸੇ ਨੂੰ ਸਾਂਭਣ ਦਾ ਕੰਮ ਤਾਂ ਪੰਜਾਬੀ ਦੇ ਅਲਮਬਦਾਰ ਅਦਾਰਿਆਂ ਦਾ ਹੈ। ਪੰਜਾਬੀ ਸਾਹਿਤ ਦੀਆਂ ਜੜ੍ਹਾਂ ਨੂੰ ਹਰਾ-ਭਰਾ ਰੱਖਣ ਤੇ ਸਾਂਭਣ ਲਈ ਹੀ ਇਹ ਅਦਾਰੇ ਸਰਕਾਰਾਂ ਨੇ ਚਲਾਏ ਹੋਏ ਹਨ। ਭਾਸ਼ਾ ਵਿਭਾਗ ਪਟਿਆਲਾ ਦੇ ਤੱਤਕਾਲੀ ਡਾਇਰੈਕਟਰ ਹਸੀਜਾ ਜੀ ਕਹਿਣ ਲੱਗੇ- 'ਇੱਥੇ ਸੈਂਕੜੇ ਕਿਤਾਬਾਂ ਛਪਣ ਲਈ ਪਈਆਂ ਹਨ, ਤੁਹਾਡੀ ਕੀਮਤੀ ਸਕ੍ਰਿਪਟ ਕਿਧਰੇ ਰੁਲ ਨਾ ਜਾਏ'। ਸੋ ਗੱਲ ਠੀਕ ਲੱਗੀ ਤੇ ਸਕ੍ਰਿਪਟ ਵਾਪਸ ਲੈ ਆਈ। ਮੈਂ ਜਿਵੇਂ ਪੀੜ ਦੇ ਪਰਾਗੇ ਵਿਚ ਭੁੰਨੀ ਗਈ ਤੇ ਪਰਾਗੇ ਦੇ ਦਾਣੇ ਉਛਲ-ਉਛਲ ਕੇ ਮੇਰਾ ਤਨ-ਮਨ ਝੁਲਸਦੇ ਰਹੇ। ਇਸ ਝੁਲਸਣ ਦੇ ਦੁੱਖ ਹੀ ਇਹ ਵਿਰਸਾ ਸਾਂਭਣ ਤੇ ਆਪਣੇ ਭਾਪਾ ਜੀ ਦੀ ਖਾਹਿਸ਼ ਨੂੰ ਪੂਰਾ ਕਰਨ ਲਈ ਪ੍ਰੇਰਿਆ ਸੀ।

ਹਰ ਬੋਲੀ ਦੇ ਮੁੱਢਲੇ ਸਾਹਿਤ ਵਿਚ ਸਮਾਜ ਦੀਆਂ ਕੁਰੀਤੀਆਂ, ਕਮਜ਼ੋਰੀਆਂ, ਰੀਤ-ਰਿਵਾਜਾਂ, ਭੈੜੀਆਂ ਰਸਮਾਂ, ਸਮਾਜ ਦੇ ਔਗੁਣਾਂ ਦਾ ਖੰਡਨ ਕਰ ਕੇ ਸਮਾਜ ਸੁਧਾਰ ਦਾ ਸਾਹਿਤ



ਰਚਿਆ ਜਾਂਦਾ ਰਿਹਾ ਹੈ। ਮੁਨਸ਼ੀ ਪ੍ਰੇਮ ਚੰਦ ਤੇ ਰਾਬਿੰਦਰ ਨਾਥ ਟੈਗੋਰ ਨੇ ਵੀ ਸਾਹਿਤ ਰਾਹੀਂ ਹੀ ਲੋਕਾਂ ਦਾ ਧਿਆਨ ਸਮਾਜਕ ਊਣਤਾਈਆਂ ਵੱਲ ਦਿਵਾਇਆ ਸੀ, ਕੁਰੀਤੀਆਂ ਦਾ ਖੰਡਨ ਕੀਤਾ ਸੀ, ਉਸੇ ਤਰ੍ਹਾਂ ਪੰਜਾਬੀ ਦਾ ਇਹ ਮੁੱਢਲਾ ਸਾਹਿਤ ਸਾਡਾ ਵਿਰਸਾ ਹੈ। ਬੜੀਆਂ ਰੌਚਿਕ ਕਹਾਣੀਆਂ ਹਨ। ਇਨ੍ਹਾਂ ਕਹਾਣੀਆਂ ਨੂੰ ਪੜ੍ਹ ਕੇ ਉਸ ਵੇਲੇ ਦੇ ਜੀਵਨ, ਸੋਚ, ਰਹਿਣ-ਸਹਿਣ ਦੇ ਢੰਗ, ਸਮਾਜਕ ਤੇ ਆਰਥਿਕ ਵੇਰਵੇ ਦੀ ਜਾਣਕਾਰੀ ਮਿਲਦੀ ਹੈ। ਕਹਾਣੀਆਂ ਦਾ ਬਿਰਤਾਂਤ ਪੂਰੀ ਜ਼ਿੰਦਗੀ ਦਾ ਦਾਰਸ਼ਨਿਕ ਵਰਣਨ ਹੈ। ਕਹਾਣੀਆਂ ਪੜ੍ਹ ਕੇ ਸੋਚਦੀ ਹਾਂ ਕਿ ਮੇਰੇ ਭਾਪਾ ਜੀ, ਸ. ਹਰਨਾਮ ਸਿੰਘ ਤੇਗ ਪਿਸ਼ਾਵਰੀ, ਮੂਲ ਰੂਪ ਵਿਚ ਮਨੁੱਖੀ ਸਰੋਕਾਰਾਂ ਦੇ ਕਹਾਣੀਕਾਰ ਸਨ। ਮਨੁੱਖੀ ਮਨ ਦੀਆਂ ਗੁੰਝਲਦਾਰ ਗੰਢਾਂ ਜਾਂ ਮਨੁੱਖੀ ਸਮਾਜਕ ਦੁਰਵਿਹਾਰ, ਭਾਪਾ ਜੀ ਉਸ ਪਾਤਰ ਦੇ ਮਨ ਨਾਲ ਜੁੜ ਜਾਂਦੇ ਸਨ। ਪਾਤਰ ਦੇ ਦੁਖ-ਸੁਖ, ਪਿਆਰ-ਮੁਹੱਬਤ, ਅਮੀਰੀ-ਗ਼ਰੀਬੀ ਦੀਆਂ ਗੁੰਝਲਾਂ ਦਾ ਪਹਿਲਾਂ ਆਪ ਅਨੁਭਵ ਕਰ ਕੇ ਕਹਾਣੀ ਦੇ ਰੂਪ ਵਿਚ ਚਿਤਰਦੇ ਸਨ।

ਭਾਪਾ ਜੀ ਨੇ ਆਪਣੀਆਂ ਕਹਾਣੀਆਂ ਵਿਚ ਵੀਹਵੀਂ ਸਦੀ ਦੇ ਸ਼ੁਰੂ ਦੀ ਸਮਾਜਕ ਸਥਿਤੀ, ਵਾਤਾਵਰਣ, ਲੋਕਾਂ ਦੀ ਸੋਚ, ਜੀਵਨ-ਸ਼ੈਲੀ, ਆਚਾਰ-ਵਿਹਾਰ ਨੂੰ ਚਿਤਰਿਆ ਹੈ। ਉਸ ਸਮੇਂ ਪੰਜਾਬ ਦੇ ਲੋਕਾਂ ਦੀ ਪੁਰਾਤਨ ਸੋਚ, ਸਮਾਜਕ ਬੁਰਾਈਆਂ ਤੇ ਕੁਰੀਤੀਆਂ ਨਾਲ ਮਕੜੀ ਦੇ ਜਾਲੇ ਵਾਂਗ ਜੀਵਨ ਘਿਰਿਆ ਸੀ। ਅੰਧ-ਵਿਸ਼ਵਾਸਾਂ ਤੇ ਕੁਸੰਗਤੀਆਂ ਨੇ ਲੋਕਾਈ ਨੂੰ ਪ੍ਰੇਤ ਛਾਇਆ ਵਾਂਗ ਜਕੜਿਆ ਹੋਇਆ ਸੀ। ਜਾਤੀਵਾਦ, ਕੁਲੀਨਤਾ, ਆਡੰਬਰ, ਵਹਿਮ-ਭਰਮਾਂ ਤੇ ਧਾਰਮਿਕ ਜਕੜਨ ਨਾਲ ਸਮਾਜ ਬੁਰੀ ਤਰ੍ਹਾਂ ਗ੍ਰੱਸਿਆ ਹੋਇਆ ਸੀ। ਭਾਪਾ ਜੀ ਸਮਾਜ ਸੁਧਾਰ ਲਈ ਹਰ ਗ਼ਲਤ ਗੱਲ ਦਾ ਡਟ ਕੇ ਵਿਰੋਧ ਕਰਦੇ ਸਨ। ਸਿਰਫ਼ ਲਿਖਤਾਂ ਵਿਚ ਹੀ ਨਹੀਂ, ਕਰਨੀ ਵਿਚ ਵੀ ਬੜੇ ਅਗਾਂਹਵਧੂ ਖਿਆਲਾਂ ਦੇ ਸਨ। ਪੁਰਾਣੀ ਸੋਚ ਬੇਹੱਦ ਤੰਗ ਸੀ। ਉਸ ਵੇਲੇ ਦੇ ਵਿਧਵਾ ਜੀਵਨ ਬਾਰੇ ਪੜ੍ਹ-ਸੁਣ ਕੇ ਦਿਲ ਦਹਿਲ ਜਾਂਦਾ ਹੈ। ਆਮ ਜਨਤਾ ਰਿਵਾਜਾਂ, ਸੰਸਕਾਰਾਂ ਤੇ ਧਰਮ ਦੇ ਠੇਕੇਦਾਰਾਂ ਦੇ ਬੰਧਨਾਂ ਦੀ ਚੱਕੀ ਵਿਚ ਪੀਸੀ ਜਾਂਦੀ ਸੀ। ਪੁਰਾਣੀਆਂ ਪਰੰਪਰਾਵਾਂ ਬੇਹੱਦ ਜਟਿਲ ਸਨ। ਸਮਾਜ ਦੇ ਇਸ ਜਟਿਲ ਦਾਇਰੇ ਵਿਚੋਂ ਕੋਈ ਜ਼ਰਾ ਵੀ ਪੈਰ ਬਾਹਰ ਕੱਢ ਲਏ ਤਾਂ ਸਮਾਜ ਉਸ ਨੂੰ ਬਿਰਾਦਰੀ ਵਿਚੋਂ ਛੇਕ ਦੇਂਦਾ ਸੀ। ਉਸ ਨਾਲ ਕੋਈ ਰਿਸ਼ਤਾ-ਨਾਤਾ, ਮੇਲ-ਮੋਲ, ਲੈਣ-ਦੇਣ, ਸਾਕ-ਸੰਬੰਧ ਨਹੀਂ ਰਖਿਆ ਜਾਂਦਾ ਸੀ। ਅਗਾਂਹਵਧੂ ਖਿਆਲਾਂ ਦੇ ਲੋਕਾਂ ਨਾਲ ਵੀ ਸਮਾਜ ਦੇ ਠੇਕੇਦਾਰ ਖਿੱਚ-ਤਣਾਉ ਵਿਚ ਹੀ ਰਹਿੰਦੇ ਸਨ।

ਹੁਣ ਕਹਾਣੀਆਂ ਪੜ੍ਹ-ਘੋਖ ਕੇ ਸੋਚਦੀ ਹਾਂ ਕਿ ਮੇਰੇ ਭਾਪਾ ਜੀ ਮੂਲ ਰੂਪ ਵਿਚ ਮਨੁੱਖੀ ਸਰੋਕਾਰਾਂ ਦੇ ਕਹਾਣੀਕਾਰ ਸਨ। ਬਹੁਤੀਆਂ ਕਹਾਣੀਆਂ ਦੀ ਉਮਰ ਅੱਜ ਸਦੀ ਦੇ ਨੇੜੇ ਪਹੁੰਚਦੀ ਹੈ। ਪਹਿਲ-ਪਲੇਠੀ ਦਾ ਹਾਸਲ ਮੰਨੀਆਂ ਜਾਂਦੀਆਂ ਹਨ ਇਹ ਕਹਾਣੀਆਂ। ਜ਼ਿੰਦਗੀ ਦੀਆਂ ਤਲਖੀਆਂ ਤੁਰਸ਼ੀਆਂ ਤੋਂ ਤੰਗ ਆ ਕੇ ਇਹ ਕਹਾਣੀਆਂ ਕਲਾਤਮਕ ਸੁਹਜ ਪੇਸ਼ ਕਰਦੀਆਂ ਹਨ। ਇਨ੍ਹਾਂ ਕਹਾਣੀਆਂ ਨੂੰ ਤੁਲਨਾਤਮਕ ਰੂਪ ਵਿਚ ਵਿਚਾਰਦਿਆਂ ਮਹੱਤਵਪੂਰਨ ਪਹਿਲੂ ਤੇ ਕਹਾਣੀ ਦਾ ਖਾਸ ਲੱਛਣ ਪ੍ਰਤੀਕ ਹਨ ਜੋ ਸੁਤੇ-ਸਿੱਧ ਕਹਾਣੀ ਵਿਚ ਆਪਣੀ ਥਾਂ ਬਣਾ ਲੈਂਦੇ ਹਨ। ਕਹਾਣੀਆਂ ਦਾ ਦ੍ਰਿਸ਼ਟੀਕੋਣ ਆਰਦਸ਼ਵਾਦੀ ਹੈ। ਪਿਆਰ, ਇਮਾਨਦਾਰੀ, ਭਾਈਚਾਰਾ, ਅਪਣੱਤ, ਮਾਨਵ ਜੀਵਨ ਦੀਆਂ ਕਦਰਾਂ-ਕੀਮਤਾਂ ਨੂੰ ਬਹੁਤ ਮੁੱਲਵਾਨ ਸਮਝਦੇ ਹੋਏ ਮਨੁੱਖੀ ਭਾਈਚਾਰੇ ਨਾਲ ਜੁੜੀਆਂ ਹੋਈਆਂ ਹਨ ਇਹ ਕਹਾਣੀਆਂ। ਭਾਪਾ ਜੀ ਨੇ ਬੜੀ ਨਿਵੇਕਲੀ ਤੇ ਸੂਖਮ ਸੂਝ-ਬੂਝ ਰਾਹੀਂ ਸਮਾਜ ਦੇ ਧਾਰਮਿਕ ਤੇ ਸਭਿਆਚਾਰਕ ਪ੍ਰਸੰਗਾਂ ਨੂੰ ਬੜੀ ਸ਼ਿੱਦਤ ਤੇ ਸੂਖਮਤਾ ਨਾਲ ਪੇਸ਼ ਕੀਤਾ ਹੈ।

ਬੇਸ਼ੱਕ ਜ਼ਮਾਨੇ ਦੀ ਤੇਜ਼ੀ ਨਾਲ ਬਦਲਦੀ ਚਾਲ, ਨਵੀਂ ਸੋਚ, ਜੀਵਨ ਦੇ ਪੱਛਮੀਕਰਨ, ਨਵੀਆਂ ਮਨੁੱਖੀ ਕਦਰਾਂ-ਕੀਮਤਾਂ, ਨਵੇਂ ਸਮਾਜੀ ਢਾਂਚੇ, ਨਵੀਂ ਸਿਰਜਣਾ ਨੇ ਕਹਾਣੀ ਦਾ ਢਾਂਚਾ

ਬਦਲਿਆ ਹੈ। ਪੱਛਮ ਦੀ ਕਹਾਣੀ ਨੇ ਵੀ ਪੰਜਾਬੀ ਕਹਾਣੀ ਦੇ ਅੱਜ ਦੇ ਰੂਪ ਨੂੰ ਮਾਂਜਿਆ, ਨਿਖਾਰਿਆ, ਸੰਵਾਰਿਆ, ਸ਼ਿੰਗਾਰਿਆ, ਲਿਸ਼ਕਾਇਆ ਹੈ ਪਰ ਪੁਰਾਣੀ ਕਹਾਣੀ ਦੀਆਂ ਜੜ੍ਹਾਂ ਨਾਲ ਹੀ ਅੱਜ ਦੀ ਨਵੀਂ ਕਹਾਣੀ ਦਾ ਸੰਚਾਰ ਹੋਇਆ ਹੈ। ਪੁਰਾਣੀ ਕਹਾਣੀ 'ਤੇ ਅੱਜ ਦੀ ਪ੍ਰੌੜ੍ਹ ਕਹਾਣੀ ਦੀ ਨੀਂਹ ਰੱਖੀ ਗਈ ਸੀ। ਉਸੀ ਨੀਂਹ ਉੱਤੇ ਅੱਜ ਕਹਾਣੀ ਦੀ ਵਿਸ਼ਾਲ ਇਮਾਰਤ ਖਲੋਤੀ ਹੈ।

ਇਹ ਕਹਾਣੀਆਂ ਭਾਵੇਂ ਅੱਜ ਦੀ ਕਹਾਣੀ ਤੋਂ ਭਿੰਨ ਹਨ, ਪਰ ਉਸ ਵੇਲੇ ਸਾਹਿਤ ਰਚਣ ਵਾਲਿਆਂ ਦਾ ਸਮਾਜ ਨੂੰ ਸੁਧਾਰਨ ਦਾ ਕੋਈ ਟੀਚਾ ਸੀ, ਲੇਖਣੀ ਦਾ ਕੋਈ ਮਕਸਦ ਹੁੰਦਾ ਸੀ। ਸ਼ਹਿਰੀ ਸਮਾਜ ਦੀਆਂ ਬੁਰਿਆਈਆਂ ਤੋਂ ਨਿਜਾਤ ਪਾਉਣ ਤੇ ਬੁਰੇ ਰਿਵਾਜਾਂ ਤੇ ਪਾਖੰਡਾਂ ਤੋਂ ਸਮਾਜ ਨੂੰ ਸੇਧ ਦੇਣੀ ਸੀ। ਸੁਧਾਰਵਾਦੀ ਦੌਰ ਦੇ ਕਹਾਣੀਕਾਰ ਇਨ੍ਹਾਂ ਊਣਤਾਈਆਂ ਦੇ ਹਟਾਣ ਦੇ ਪੱਖ ਵਜੋਂ ਹੀ ਲਿਖਦੇ ਰਹੇ। ਇਹ ਨਹੀਂ ਕਿ ਉਨ੍ਹਾਂ ਦੀਆਂ ਲਿਖਤਾਂ ਜ਼ਾਇਆ ਹੋਈਆਂ ਜਾਂ ਸਮਾਜ ਨੇ ਗੌਲ਼ੀਆਂ ਹੀ ਨਾ। ਹੌਲ਼ੀ-ਹੌਲ਼ੀ ਸਮਾਜ ਵਿਚੋਂ ਜਿਹੜੇ ਵਹਿਮਾਂ-ਭਰਮਾਂ, ਪਾਖੰਡਾਂ, ਕੁਰੀਤੀਆਂ ਦਾ ਖੰਡਨ ਹੋਇਆ ਹੈ, ਉਹ ਪਹਿਲ-ਪਲੇਠੀ ਦੇ ਸਾਹਿਤਕਾਰਾਂ ਦੀ ਹੀ ਦੇਣ ਹੈ। ਮੁਨਸ਼ੀ ਪ੍ਰੇਮਚੰਦ ਜੀ ਨੇ ਆਪਣੀਆਂ ਕਹਾਣੀਆਂ ਵਿਚ ਸਮਾਜ ਨੂੰ ਕਿਵੇਂ ਝੰਜੋੜਿਆ ਤੇ ਹਲੂਣੇ ਦਿੱਤੇ ਹਨ? ਪਾਖੰਡਾਂ ਬਾਰੇ ਭਾਪਾ ਜੀ ਲਿਖਦੇ ਨੇ:

"ਜਿਵੇਂ ਰੱਬ ਹਰ ਜੀਵ ਜੰਤ, ਪਹਾੜਾਂ, ਦਰਿਆਵਾਂ, ਦਰਖਤਾਂ, ਫੁੱਲਾਂ, ਫਲਾਂ, ਬਨਸਪਤੀ, ਵਾਯੂ, ਬੱਦਲਾਂ, ਜ਼ਮੀਨ, ਅਸਮਾਨ, ਇਨਸਾਨ, ਹੈਵਾਨ, ਜੜ੍ਹ - ਹਰ ਚੀਜ਼ ਵਿਚ ਸਰਬ ਵਿਆਪੀ ਹੈ, ਤਿਵੇਂ ਹੀ ਪਾਖੰਡ ਮਹਾਰਾਜ ਹਵਾ, ਇਨਸਾਨ, ਸ੍ਰਿਸ਼ਟੀ, ਲਹੂ, ਇਨਸਾਨ ਤੇ ਸਰਬ ਵਿਚ ਵਸਦਾ ਹੈ।"

ਪਾਖੰਡਾਂ ਬਾਰੇ ਕਹਾਣੀਆਂ ਭਾਪਾ ਜੀ ਦੀ ਬੌਧਿਕ ਰੁਚੀ ਦਾ ਤਾਰਕਿਕ ਵਿਸ਼ਲੇਸ਼ਣ ਕਰਨ ਅਤੇ ਸਭਿਆਚਾਰਕ ਕਦਰਾਂ-ਕੀਮਤਾਂ ਦੀ ਪਿੱਠਭੂਮੀ ਵਿਚ ਵਿਚਰਦੇ ਅਤੇ ਸਮਾਜਕ, ਆਰਥਿਕ ਪਰਿਸਥਿਤੀਆਂ ਨਾਲ ਜੂਝਦੇ ਲੋਕਾਂ ਦੇ ਚੇਤਨ-ਅਚੇਤਨ ਨੂੰ ਸਾਕਾਰ ਕਰਨ ਲਈ ਯਤਨਸ਼ੀਲ ਸਨ। ਭਾਰਤੀ ਸਮਾਜ ਵਿਚ ਜਾਤ-ਪਾਤ ਦੀ ਸੰਰਚਨਾ, ਸਭਿਆਚਾਰਕ ਵਰਤਾਰੇ ਦੀਆਂ ਟੇਢੀਆਂ-ਮੇਢੀਆਂ ਪਰਤਾਂ ਅਤੇ ਉਚ-ਨੀਚ ਦੇ ਦਵੰਦਾਂ ਬਾਰੇ ਭਾਪਾ ਜੀ ਆਮ ਜ਼ਿੰਦਗੀ ਵਿਚ ਹੀ ਬਹੁਤ ਸੁਚੇਤ ਸਨ। ਧਰਮ, ਨਸਲ, ਜਾਤ-ਪਾਤ ਦੇ ਵਿਤਕਰਿਆਂ ਵਾਲੇ ਭਾਰਤੀ ਸਮਾਜ ਦੀ ਸਥਿਤੀ ਤੇ ਉਸ ਨੂੰ ਸੁਧਾਰਨ ਦੇ ਇਨ੍ਹਾਂ ਕਹਾਣੀਆਂ ਵਿਚ ਬਹੁਤ ਯਤਨ ਕੀਤੇ ਗਏ ਹਨ। ਸਮਾਜਕ ਪਰਿਸਥਿਤੀਆਂ ਵਿਚ ਆਰਥਿਕ ਪੱਖੋਂ ਕਮਜ਼ੋਰ, ਮਾਨਸਿਕ ਗੰਢਾਂ ਦਾ ਸ਼ਿਕਾਰ ਹੋਏ ਲੋਕਾਂ ਦੇ ਜੀਵਨ ਨੂੰ ਅਨੇਕਾਂ ਪਾਸਾਰਾਂ ਰਾਹੀਂ ਦ੍ਰਿਸ਼ਟੀਗੋਚਰ ਕੀਤਾ ਹੈ। ਪੁਰਾਣੀਆਂ ਹੋਣ ਦੇ ਬਾਵਜੂਦ ਆਧੁਨਿਕ ਸਮੇਂ ਦੇ ਸਮਾਜਕ ਸਰੋਕਾਰਾਂ ਨਾਲ ਵੀ ਇਹਨਾਂ ਕਹਾਣੀਆਂ ਦੀ ਤੰਦ ਜੁੜਦੀ ਹੈ। ਵਹਿਮਾਂ-ਭਰਮਾਂ ਅਤੇ ਧਰਮ ਦੇ ਨਾਂ 'ਤੇ ਕਈ ਤਰ੍ਹਾਂ ਦੇ ਪਾਖੰਡਾਂ ਤੇ ਕਰਮਕਾਂਡਾ ਨੂੰ ਨੰਗਾ ਕੀਤਾ ਹੈ। ਕਹਾਣੀਆਂ ਵਿਚ ਧਰਮ ਦੇ ਅਸਲੀ ਮਕਸਦ ਤੇ ਅਰਥਾਂ ਨੂੰ ਪਰਿਭਾਸ਼ਤ ਕੀਤਾ ਹੈ ਕਿ ਧਰਮ ਮਨੁੱਖ ਨੂੰ ਮਨੁੱਖ ਤੋਂ ਦੂਰ ਨਹੀਂ ਕਰਦਾ ਸਗੋਂ ਇਕ ਦੂਜੇ ਦੇ ਦੁਖ-ਸੁਖ ਵਿਚ ਮਦਦ ਕਰਨ ਦੀ ਪ੍ਰੇਰਨਾ ਦੇਂਦਾ ਹੈ। ਭਾਈਵਾਲੀ ਦਾ ਸਬਕ ਸਿਖਾਂਦਾ ਹੈ।

ਮਨੁੱਖੀ ਮਨ ਦੀਆਂ ਧੁਰ ਅੰਦਰ ਦੀਆਂ ਤਰਬਾਂ ਨਾਲ ਸੰਬੰਧ ਰਖਦੀਆਂ ਨੇ ਇਹ ਕਹਾਣੀਆਂ। ਸਾਫ-ਸੁਥਰੀ ਸੀ ਉਸ ਵੇਲੇ ਸਾਹਿਤ ਦੀ ਹਰ ਵਿਧਾ, ਨਾ ਨੰਗੇਜ, ਨਾ ਕਿਸੀ ਕਾਮ-ਵਾਸ਼ਨਾ ਦਾ ਧਿਆਨ, ਨਾ ਵਿਤੋਂ ਬਾਹਰਾ ਜ਼ਿਕਰ। ਸਿਰਫ਼ ਸਮਾਜ ਦੀ ਉਨਤੀ ਤੇ ਸੁਧਾਰ। ਲਿਖਤਾਂ ਤੋਂ ਇਵੇਂ ਲਗਦਾ ਹੈ ਜਿਵੇਂ ਭਾਪਾ ਜੀ ਨੇ ਸਮਾਜ ਸੁਧਾਰਕ ਹੋਣ ਦਾ ਬੀੜਾ ਚੁੱਕਿਆ ਹੋਏ। ਖਾਸ ਧਿਆਨ ਦੇਣ ਵਾਲੀ ਗੱਲ ਹੈ ਕਿ ਜਾਤੀਵਾਦ ਤੇ ਇਸਤਰੀ ਪ੍ਰਤੀ ਉਨ੍ਹਾਂ ਦਾ ਨਜ਼ਰੀਆ ਬੜਾ ਅਗਾਂਹਵਧੂ ਤੇ ਹਾਂ-ਪੱਖੀ ਸੀ। ਗੱਲ ਕੀ, ਸਮੁੱਚੀ ਕਹਾਣੀ ਦਾ ਸਾਰ ਮਨੁੱਖੀ ਜੀਵਨ ਦੀਆਂ ਕੁਰੀਤੀਆਂ ਨੂੰ ਤਿਆਗ ਕੇ



ਸੁਚੱਜੀ ਜੀਵਨ-ਜਾਚ ਸਿਖਾਉਣ ਦਾ ਉਪਰਾਲਾ ਹੈ। ਮਨੁੱਖੀ ਸੰਬੰਧਾਂ ਨੂੰ ਜੋੜਨ ਤੇ ਰਿਸ਼ਤਿਆਂ ਦੀ ਨਜ਼ਾਕਤ ਨੂੰ ਸੰਭਾਲਣ ਦੀ ਕਹਾਣੀਆਂ ਵਿਚੋਂ ਝਲਕ ਮਿਲਦੀ ਹੈ, ਜਿਵੇਂ ਕੋਈ ਸੱਚਾ ਹਿਤੈਸ਼ੀ ਮਨੁੱਖਤਾ ਦੀ ਖੁਸ਼ੀ ਤੇ ਸੁਖ ਦੀ ਕਾਮਨਾ ਕਰਦਾ ਹੈ।

ਕਹਾਣੀਆਂ ਦੀ ਸ਼ੈਲੀ ਵਿਚ ਖਾਸ ਤਰ੍ਹਾਂ ਦਾ ਸੰਗੀਤ, ਲੈਅ, ਸੁਰ ਤੇ ਤਾਲ ਦਾ ਅਭਾਸ ਹੁੰਦਾ ਹੈ। ਭਾਪਾ ਜੀ ਸ਼ਬਦਾਂ ਨੂੰ ਘੜਦੇ ਨਹੀਂ ਸਨ ਸਗੋਂ ਘੜੇ-ਘੜਾਏ ਸ਼ਬਦ ਵਾਰਤਕ ਵਿਚ ਦਰਿਆ ਦੇ ਵਹਿਣ ਵਾਂਗ ਵਹਿੰਦੇ ਜਾਂਦੇ। ਵੈਸੇ ਲੇਖਕ ਆਲ਼ੇ-ਦੁਆਲ਼ੇ ਦੀਆਂ ਘਟਨਾਵਾਂ ਤੋਂ ਕਦੀ ਨਿਰਲੇਪ ਨਹੀਂ ਰਹਿ ਸਕਦਾ। ਉਸ ਵੇਲੇ ਦੀ ਪਿਛਾਂਹਖਿੱਚੂ ਸੋਚ ਤੇ ਸਥਿਤੀ ਨੇ ਭਾਪਾ ਜੀ ਦੀ ਸਾਹਿਤਕ ਸੰਵੇਦਨਾ ਉੱਤੇ ਬੜਾ ਡੂੰਘਾ ਅਸਰ ਪਾਇਆ। 'ਇਕ ਖਤ', 'ਸਰਗਮ', 'ਰਜਨੀ', 'ਅਛੂਤ ਠਾਕਰ' ਤੇ ਕਈ ਹੋਰ ਰੁਮਾਂਟਿਕ ਕਹਾਣੀਆਂ ਵੀ ਹਨ- ਰੂਹਾਂ ਦੇ ਮਿਲਾਪ ਦੀਆਂ, ਮੁਹੱਬਤ ਦੇ ਜਜ਼ਬੇ ਦੀਆਂ, ਇਸ਼ਕ ਤੇ ਪਿਆਰ ਵਿਚ ਆਪਾ ਵਾਰਨ ਦੀਆਂ...। ਕਹਾਣੀਆਂ ਦੀ ਸ਼ੈਲੀ ਬੜੀ ਚੁਸਤ, ਪ੍ਰਭਾਵਸ਼ਾਲੀ ਤੇ ਸ਼ਬਦ ਸੰਜਮ ਵਿਚ ਮਿਸਾਲ ਹੈ। ਸਮੁੱਚੀ ਲੇਖਣੀ ਦਾ ਪ੍ਰਭਾਵ ਤੇ ਵਿਸ਼ੇ ਦਾ ਨਿਭਾਅ ਕਹਾਣੀਕਾਰ ਦੀ ਪ੍ਰਬੁੱਧਤਾ ਪੇਸ਼ ਕਰਦਾ ਹੈ।

ਕਹਾਣੀਆਂ ਵਿਚ ਕੁਦਰਤ ਦਾ ਚਿੱਤਰ ਇਵੇਂ ਵਰਣਨ ਕੀਤਾ ਹੈ ਕਿ ਪਾਠਕ ਆਪਣੇ ਆਪ ਨੂੰ ਉਸ ਵਾਤਾਵਰਣ ਵਿਚ ਘਿਰਿਆ ਮਹਿਸੂਸ ਕਰਦਾ ਹੈ। ਜਿਵੇਂ ਉਹ ਉਸੀ ਨਜ਼ਾਰੇ ਨੂੰ ਮਾਣਦਾ ਆਪ ਉਸ ਥਾਂ 'ਤੇ ਖਲੋਤਾ ਸਭ ਕੁਝ ਅੱਖੀਂ ਦੇਖ ਰਿਹਾ ਹੋਏ। 'ਸਵਾਂਤ ਬੂੰਦ' ਵਿਚ ਜੋ ਕੁਦਰਤ ਦਾ ਨਜ਼ਾਰਾ ਉਲੀਕਿਆ ਹੈ, ਬੇਮਿਸਾਲ ਹੈ।

"ਨਦੀ ਕਿਨਾਰਾ, ਹਵਾ ਦੀ ਸਰਸਰਾਹਟ, ਦਰਖਤਾਂ ਦੇ ਝੁੰਡ, ਠੰਡੀ-ਠੰਡੀ ਛਾਂ, ਝਰਨੇ ਦੀ ਝਰ-ਝਰ, ਠੰਡਕ, ਨਿਰਮਲਤਾ, ਸਰਸਬਜ਼ ਪਹਾੜ, ਬੂਟੇ, ਹਰਿਆਵਲ, ਪਹਾੜੀ ਨਦੀ ਦਾ ਸੋਜ਼ ਭਰਿਆ ਗੀਤ, ਅਠਖੇੜੀਆਂ, ਤਰੰਗ, ਮੋਰਾਂ ਦੀ ਰਸ ਭਰੀ ਪੀਉ-ਪੀਉ, ਤਿੱਤਰਾਂ ਦੀ 'ਸੁਬਹਾਨ ਤੇਰੀ ਕੁਦਰਤ', ਘੁੱਗੀਆਂ ਦੀ 'ਘੂੰ-ਘੂੰ', ਪਪੀਹੇ ਦੀ 'ਪੀ ਕਹਾਂ-ਪੀ ਕਹਾਂ', ਬੁਲਬੁਲ ਦਾ ਤਰਾਨਾ, ਮੱਛੀਆਂ ਦੀ ਪਾਣੀ ਵਿਚੋਂ ਝਾਤ, ਹਿਰਨ ਦੀਆਂ ਟਪੂਸੀਆਂ, ਖਰਗੋਸ਼ਾਂ ਦੀ ਸਰਸਰਾਹਟ- ਇਕ ਅਜੀਬ ਦ੍ਰਿਸ਼ ਚਿਤਰਿਆ ਹੈ। ਨਦੀ ਦੇ ਇਕ ਪਾਸੇ ਦੇਵ ਕੱਦ ਪਹਾੜ ਖੜ੍ਹੇ ਹਨ ਜਿਨ੍ਹਾਂ ਵਿਚੋਂ ਠੰਡੇ ਮਿੱਠੇ ਝਰਨੇ ਪ੍ਰੇਮੀ ਤੋਂ ਵਿਛੜੀ ਪ੍ਰੇਮਕਾ ਵਾਂਗ ਬਿਹਬਲ ਹੋ ਕੇ ਦਬਾਦਬ ਦੌੜ ਰਹੇ ਹਨ। ਹਰੀਆਂ-ਹਰੀਆਂ ਝਾੜੀਆਂ ਕਿਸੇ ਸਤਾਏ ਹੋਏ ਸਨੇਹੀ ਵਾਂਗ ਖਾਮੋਸ਼ ਖਲੋਤੀਆਂ ਹਨ ਤੇ ਉੱਚੇ-ਉੱਚੇ ਦਿਉਦਾਰ ਦੇ ਬ੍ਰਿਛ ਕਿਸੇ ਦੀ ਉਡੀਕ ਵਿਚ ਆਸ਼ਕਾਂ ਵਾਂਗ ਖੜ੍ਹੇ ਹਨ। ਨਦੀ ਦੇ ਦੂਜੇ ਪਾਸੇ ਖੁਸ਼ਕੀ ਦਾ ਟੁਕੜਾ ਹੈ, ਪਰ ਬੜਾ ਹੀ ਸੁਹਾਵਣਾ। ਵੇਲਾਂ, ਫਲ, ਕਿਆਰੀਆਂ, ਫੁੱਲਾਂ ਨਾਲ ਲੱਦੇ ਹੋਏ ਬੂਟੇ, ਤੋਤਿਆਂ ਦੀ ਕੈਂ ਕੈਂ, ਕੂੰਜ ਦੀ 'ਬ੍ਰਿਹੜੀ' ਇਕ ਅਤਿ ਸੁਹਾਵਣਾ ਸਮਾਂ ਬਣਾ ਰਹੇ ਹਨ। ਇਕ ਨਿੱਕੀ ਜਿਹੀ ਘਾਹ ਪੱਤਰਾਂ ਦੀ ਕੁਟੀਆ ਹੈ। ਬੜੀ ਸਵੱਛ, ਬੜੀ ਸੁੰਦਰ- ਖਾਮੋਸ਼ੀ, ਇਕਾਂਤ, ਚੁੱਪ। ਅੰਦਰੋਂ ਕਿਸੇ ਖੁਸ਼ਬੂਦਾਰ ਚੀਜ਼ ਦੇ ਧੁਖਣ ਦੀ ਰਸ ਭਿੰਨੀ ਖੁਸ਼ਬੂ ਆ ਰਹੀ ਹੈ। ਕਿਸੇ-ਕਿਸੇ ਵੇਲੇ ਆਸਾ ਰਾਗ ਵਿਚ ਸਿਤਾਰ ਦੀ ਆਵਾਜ਼ ਸਰੂਰ, ਦਰਦ ਵਿਚ ਮਖਮੂਰ ਕਰ ਕੇ ਨਸ਼ਾ ਤੇ ਖੁਮਾਰੀ ਚਾੜ੍ਹ ਦੇਂਦੀ ਹੈ ਤੇ ਕਦੇ ਸਮੇਂ-ਸਮੇਂ ਮਦਭਰੀ, ਮਨ ਵਿਚ ਧੂਹ ਪਾਉਣ ਵਾਲੀ ਮੋਹਣੀ ਚੁੰਬਕ ਸ਼ਕਤੀ ਦੀ ਆਵਾਜ਼ ਕਲੇਜਾ ਹੀ ਕੱਢ ਲੈਂਦੀ ਹੈ। ਇਸ ਇਕਾਂਤ ਜੰਗਲ, ਭਿਆਨਕ ਤੇ ਡਰਾਉਣੇ ਸਥਾਨ 'ਤੇ ਕੌਣ ਹੋ ਸਕਦਾ ਹੈ? ਅਜੇ ਮੈਂ ਸੋਚ ਹੀ ਰਿਹਾ ਸਾਂ ਕਿ ਅੰਦਰੋਂ ਇਕ ਅਪਸਰਾ, ਹੂਰ, ਦੇਵੀ, ਕੰਵਲ ਨੈਣੀ, ਜੁਆਨ ਰੂਪ, ਲਾਸਾਨੀ ਹੁਸਨ ਤੇ ਸੀਰਤ ਦੀ ਮਲਿਕਾ ਨਿਕਲੀ। ਕੱਦ ਲੰਮਾ ਪਤਲਾ, ਰੱਬ ਦੀ ਘੜਤ, ਤ੍ਰਿੱਖੇ ਨਕਸ਼, ਮਤਵਾਲੇ ਨੈਣ, ਚੌੜਾ ਤੇ ਖੁੱਲ੍ਹਾ ਮੱਥਾ, ਹੱਸਦੇ ਰਸ ਭਰੇ ਬੁੱਲ੍ਹ, ਪਤਲੀ ਤੇ ਨਾਜ਼ਕ ਗਰਦਨ, ਲੰਬੇ ਤੇ ਕਾਲੇ ਕੇਸ, ਹੰਸ ਦੀ ਚਾਲ, ਫਾਖਤਾ ਦੀ ਮਸਤੀ, ਚਕੋਰ ਦੀ ਖਾਮੋਸ਼ੀ, ਮੋਰ ਦੀ ਫੇਰੀ, ਕੰਵਲ ਦੀ ਸਵੱਛਤਾ, ਨਰਗਸ ਦੀ ਸ਼ਰਮ, ਕਿਓੜੇ ਦੀ ਸ਼ੋਖ਼ੀ

ਤੇ ਗੁਲਾਬ ਦੀ ਲਾਲੀ ਵਾਂਗ ਦੀ ਇਕ ਕੁੜੀ ਬਾਹਰ ਨਿਕਲੀ, ਜਿਸ ਦੀ ਜੋਗੀਆ ਸਾੜ੍ਹੀ, ਹੱਥ ਵਿਚ ਸਿਤਾਰ, ਭਗਵਾਂ ਵੇਸ ਕਿਸੇ ਤੌਖਲੇ ਵਿਚ ਪਾ ਰਿਹਾ ਸੀ"। 'ਸਵਾਂਤ ਬੂੰਦ' ਕਹਾਣੀ ਵਿਚ ਕੁਦਰਤੀ ਨਜ਼ਾਰੇ ਅਤੇ ਔਰਤ ਦੀ ਖੂਬਸੂਰਤੀ ਦਾ ਇਹ ਅਦੁੱਤੀ ਚਿਤਰਣ ਹੈ।

ਕੁਦਰਤ ਦੇ ਦ੍ਰਿਸ਼ ਦਾ ਇਕ ਹੋਰ ਵਰਨਣ ਸਾਰਾ ਨਜ਼ਾਰਾ ਅੱਖਾਂ ਸਾਹਵੇਂ ਕਿਸੀ ਵਿਸ਼ਾਲ ਤਸਵੀਰ ਵਾਂਗ ਸਾਕਾਰ ਕਰ ਦੇਂਦਾ ਹੈ- "ਸਾਰਾ ਹੀ ਰਸਤਾ ਘਣਾ ਜੰਗਲ, ਨਦੀਆਂ-ਨਾਲੇ, ਟੋਏ-ਟਿੱਬੇ, ਪੱਕੀਆਂ ਸੜਕਾਂ, ਉੱਚੇ-ਉੱਚੇ ਦੇਵ-ਕੱਦ ਦਿਆਰ ਦੇ ਬ੍ਰਿਛ, ਪਹਾੜੀ ਪੰਛੀ, ਅਤਿ ਸੁੰਦਰ ਚੋਟੀ, ਫੁੱਲਾਂ-ਗੁੱਲਾਂ ਨਾਲ ਭਰਪੂਰ ਜਿੱਥੇ ਕੁਦਰਤ ਦੀ ਗੁਲਕਾਰੀ, ਨਿਖਾਰ, ਸ਼ਾਂਤੀ, ਸੁਹੱਪਣ, ਉੱਚਤਾ ਤੇ ਇਨਸਾਨੀ ਦਿਮਾਗ਼ ਦੀ ਸੋਚ ਤੇ ਸੁਘੜਤਾ-ਕਾਰੀਗਰੀ ਤੱਕ ਕੇ ਅਵੱਸ਼ ਹੀ ਕੁਦਰਤ ਸਾਹਵੇਂ ਝੁਕਣਾ ਪੈਂਦਾ ਹੈ।" ਇਹੋ ਜਿਹੀ ਕੁਦਰਤੀ ਨਜ਼ਾਰੇ ਦੀ ਇਬਾਰਤ ਪੜ੍ਹ ਕੇ ਹੀ ਕੁਦਰਤ ਤੇ ਕਾਦਰ ਦੇ ਜਲਵੇ ਨੂੰ ਸਿਜਦਾ ਕਰਨ 'ਤੇ ਜੀਅ ਕਰਦਾ ਹੈ।

ਔਰਤ ਦੀ ਸੁੰਦਰਤਾ ਬਿਆਨ ਕਰਨ ਦੀ ਇਬਾਰਤ ਹੈ- "ਜਿਸ ਦੇ ਕੇਸ ਸੂਰਜ ਦੀਆਂ ਕਿਰਨਾਂ ਕਰ ਕੇ ਚਮਕ ਰਹੇ ਸਨ। ਚਿਹਰਾ ਗੁਲਾਬ ਵਾਂਗ ਖਿੜਿਆ ਸੀ। ਹਯਾ ਦੀ ਪੁਤਲੀ, ਸੁਘੜਤਾ, ਸੰਜਮ, ਪਵਿੱਤਰਤਾ, ਉਦਾਰਤਾ, ਦਿਆਲਤਾ ਤੇ ਸੁੰਦਰਤਾ ਦੀ ਖਾਣ ਘੁੱਗੀ ਵਾਂਗ ਭੋਲੀ, ਲਾਜਵੰਤੀ ਵਾਂਗ ਸ਼ਰਮਕਾਲ, ਸ਼ੇਰਾਂ ਵਾਂਗ ਦਿਲਾਵਰ, ਗੰਗਾ ਵਾਂਗ ਪਵਿੱਤਰ ਉਹ ਇਕ ਸ਼ਿਲਾ ਉਤੇ ਬੈਠੀ ਗਾ ਰਹੀ ਸੀ। ਜਿਹਦੀ ਆਵਾਜ਼ ਨਾਲ ਇਨਸਾਨ ਤਾਂ ਕੀ, ਉੱਚੇ ਪਹਾੜ ਵੀ ਖੀਵੇ ਹੋ ਰਹੇ ਸਨ। 'ਸਰਗਮ' ਕਹਾਣੀ ਦੀ ਪਾਤਰ ਦਾ ਇਹ ਅਤਿ ਸੁੰਦਰ ਰੂਪ ਇਸ ਤਰ੍ਹਾਂ ਬਿਆਨਿਆ ਗਿਆ ਹੈ ਕਿ ਉਹ ਔਰਤ ਅੱਖਾਂ ਸਾਹਵੇਂ ਆ ਕੇ ਬੈਠ ਜਾਂਦੀ ਹੈ।

ਹੈਰਾਨ ਹੁੰਦੀ ਹਾਂ ਭਾਪਾ ਜੀ ਵਿਚ ਔਰਤ ਦੀ ਖੂਬਸੂਰਤੀ ਨੂੰ ਭਾਂਪਣ ਵਾਲੀ ਕਿਹੜੀ ਅੱਖ ਸੀ? ਉਸ ਨੂੰ ਤਸ਼ਬੀਹਾਂ ਦੀ ਜਕੜੀ ਹੋਈ ਸੁੰਦਰ ਸ਼ੈਲੀ ਵਿਚ ਤਰਾਸ਼ਣ ਦੀ ਕਿਹੜੀ ਕਲਾ ਸੀ? ਸ਼ਬਦਾਂ ਦਾ ਕਿੰਨਾ ਅਖੁੱਟ ਭੰਡਾਰ ਸੀ? ਕਾਵਿਕ ਤੇ ਲਾਜਵਾਬ ਸ਼ੈਲੀ ਤੋਂ ਬਿਨਾਂ ਸ਼ਹਿਰੀ ਜੀਵਨ ਦੀਆਂ ਇਹ ਕਹਾਣੀਆਂ ਜਿੱਥੇ ਉਚੀ ਜਾਤ ਤੇ ਅਮੀਰ ਲੋਕਾਂ ਦੀ ਜ਼ਿੰਦਗੀ ਦੇ ਪਹਿਲੂ ਚਿਤਰਦੀਆਂ ਹਨ, ਉੱਥੇ ਨਿਮਨ ਕਿਰਤੀ ਵਰਗਾਂ ਦੀ ਸਥਿਤੀ, ਲੋੜਾਂ, ਗੁੰਝਲਾਂ, ਮਸਲਿਆਂ, ਤੰਗੀਆਂ ਨੂੰ ਵੀ ਸਾਕਾਰ ਕਰਦੀਆਂ ਹਨ। ਨਿਮਨ ਵਰਗ ਨਾਲ ਹੋ ਰਿਹਾ ਬੁਰਾ ਤੇ ਅਮਨੁੱਖੀ ਵਿਹਾਰ ਵੀ ਮਨ ਨੂੰ ਟੁੰਬਦਾ ਹੈ।

ਮਈ 1933 ਦੇ 'ਪੰਜਾਬੀ ਪੰਚ' ਵਿਚ ਮੁਨਸ਼ੀ ਪ੍ਰੇਮ ਚੰਦ ਦੀ ਅਨੁਵਾਦ ਹੋਈ ਕਹਾਣੀ 'ਪੰਡਤਾਂ ਦੇ ਪਾਖੰਡ' ਤੇ ਉਸੀ ਪਰਚੇ ਵਿਚ ਭਾਪਾ ਜੀ ਦੀ 'ਬੋਲੋ ਪਾਖੰਡ ਮਹਾਰਾਜ ਦੀ ਜੈ' ਇਕੱਠੀਆਂ ਪੰਡਤਾਂ ਦੇ ਪਾਖੰਡਾਂ ਬਾਰੇ ਕਹਾਣੀਆਂ ਛਪੀਆਂ ਵੇਖ ਕੇ ਮੈਂ ਬੜਾ ਗਰਵ ਮਹਿਸੂਸ ਕੀਤਾ ਤੇ ਸਿਰ ਆਕਾਸ਼ ਨਾਲ ਜਾ ਛੂਹਿਆ। ਭਾਪਾ ਜੀ ਦੀਆਂ ਕਹਾਣੀਆਂ ਪਿਛਾਂਹਖਿੱਚੂ ਤੇ ਖੋਖਲੀਆਂ ਕਦਰਾਂ-ਕੀਮਤਾਂ, ਧਾਰਮਿਕ ਅੰਧ ਵਿਸ਼ਵਾਸਾਂ, ਵਹਿਮਾਂ-ਭਰਮਾਂ ਨੂੰ ਭੰਡਦੀਆਂ ਨਕਾਰਦੀਆਂ ਹੋਈਆਂ ਪਦਾਰਥਵਾਦੀ ਮਨੁੱਖੀ ਕਦਰਾਂ ਉਜਾਗਰ ਕਰਦੀਆਂ ਹਨ। ਕਹਾਣੀਆਂ ਵਿਚ ਸਮਾਜਕ ਕੁਰੀਤੀਆਂ ਨੂੰ ਵਿਅੰਗਮਈ ਢੰਗ ਨਾਲ ਰੋਚਕ ਬਣਾ ਕੇ ਨੰਗਾ ਕੀਤਾ ਗਿਆ ਹੈ।

'ਰਜਨੀ' ਕਹਾਣੀ ਵਿਚ ਅੰਨ੍ਹੀ ਕੁੜੀ ਦੇ ਮਨ ਦੀ ਦਸ਼ਾ ਤੇ ਉਸ ਦੇ ਧੁਰ ਅੰਦਰ ਦੇ ਵੈਰਾਗ ਨੂੰ ਬੜੀ ਵਿਸ਼ੇਸ਼ਤਾ ਨਾਲ ਚਿਤਰਿਆ ਹੈ। "ਤੁਸੀਂ ਸਾਰੇ ਨਜ਼ਾਰੇ ਵੇਖਦੇ ਹੋ, ਮੈਂ ਸਿਰਫ਼ ਆਵਾਜ਼ਾਂ ਸੁਣਦੀ ਹਾਂ। ਜ਼ਮੀਨ, ਅਸਮਾਨ, ਬਾਗ, ਰੁੱਤ, ਬੱਦਲ, ਚੰਨ, ਤਾਰੇ, ਦਰਿਆ ਮੇਰੇ ਲਈ ਉਲਝਣਾਂ ਨੇ। ਪਹਾੜ ਤੇ ਗਾਰ ਵਿਚ ਮੇਰੇ ਲਈ ਇਕੋ ਫਰਕ ਹੈ ਕਿ ਪਹਾੜ ਉੱਤੇ ਚੜ੍ਹਦੇ ਸਾਹ ਚੜ੍ਹਦਾ ਹੈ ਤੇ ਗਾਰ ਵਿਚ ਲਹਿਣ (ਉਤਰਨ) ਲੱਗਿਆਂ ਡਿੱਗਣ ਦਾ ਡਰ ਰਹਿੰਦਾ ਹੈ। ਜਦ ਲੋਕ ਕਹਿੰਦੇ ਹਨ, ਪਹਾੜ ਕਿੰਨਾ ਖੂਬਸੂਰਤ ਹੈ, ਗਾਰ ਕਿੰਨੀ ਡਰਾਉਣੀ ਹੈ ਤਾਂ ਮੈਂ ਸਮਝ ਨਹੀਂ ਸਕਦੀ। ਹਰੇ-ਭਰੇ



ਖੇਤਾਂ ਦੀ ਹਰਿਆਵਲ, ਝਰਨਿਆਂ ਦੀ ਖੂਬਸੂਰਤੀ, ਬੱਚਿਆਂ ਦਾ ਮਨਮੋਹਕ ਹਾਸਾ, ਮਰਦਾਨਾ ਹੁਸਨ, ਜ਼ਨਾਨਾ ਦਿਲ ਫਰੇਬੀ, ਰੱਬੀ ਪੀਂਘ ਦੇ ਰੰਗ, ਕਾਲ਼ੀ ਘਟਾ ਦਾ ਜਾਦੂ, ਚੰਨ ਦੀ ਚਮਕ, ਫੁੱਲਾਂ ਦਾ ਨਿਖਾਰ, ਇਹ ਸਾਰੇ ਲਫਜ਼ ਮੇਰੀ ਹਨੇਰੀ ਦੁਨੀਆਂ ਦੇ ਵੱਖੋ-ਵੱਖ ਨਾਂ ਹਨ। ਮੈਂ ਗੁੱਸਾ ਤੇ ਖੁਸ਼ੀ, ਗ਼ਮ ਤੇ ਖੌਫ਼, ਮੁਹੱਬਤ ਤੇ ਮਿਹਰਬਾਨੀ, ਹੈਰਾਨਗੀ ਤੇ ਹਸਰਤ, ਸ਼ੋਖੀ ਤੇ ਸ਼ਰਾਰਤ ਸਾਰੇ ਜਜ਼ਬਿਆਂ ਨੂੰ ਆਵਾਜ਼ ਨਾਲ ਹੀ ਪਛਾਣਦੀ ਹਾਂ।"

'ਪ੍ਰੇਮ ਪਤ੍ਰਕਾ' 1929 ਦੀ ਲਿਖੀ, ਉਨ੍ਹਾਂ ਕੁੜੀਆਂ ਨੂੰ ਅਕਲ ਦੇਣ ਦੀ ਕਹਾਣੀ ਹੈ, ਜਿਹੜੀਆਂ ਵਿਆਹ ਹੁੰਦੇ ਹੀ ਆਪਣੇ ਪਤੀ ਨਾਲ ਸਹੁਰਿਆਂ ਤੋਂ ਵੱਖ ਆਜ਼ਾਦੀ ਨਾਲ ਰਹਿਣਾ ਚਾਹੁੰਦੀਆਂ ਹਨ। ਉਸ ਦੀ ਤਨਖਾਹ ਉੱਤੇ ਆਪਣਾ ਜਮਾਂਦਰੂ ਹੱਕ ਸਮਝਦੀਆਂ ਹਨ। ਖਾਹਿਸ਼ ਪੂਰੀ ਨਾ ਹੋਣ 'ਤੇ ਰੁੱਸ ਕੇ ਪੇਕੇ ਜਾ ਬੈਠਦੀਆਂ ਹਨ। ਇਹੋ ਜਿਹੀ ਸੋਚ ਵਾਲੀਆਂ ਕੁੜੀਆਂ ਲਈ ਬੜੀ ਸਿੱਖਿਆਦਾਇਕ ਕਹਾਣੀ ਹੈ। ਵਿਆਹ ਤੋਂ ਬਾਅਦ ਮਾਂ ਪਿਉ ਦੀ ਸੇਵਾ ਕਰਨਾ ਵੀ ਬੱਚਿਆਂ ਦਾ ਕਰਤੱਵ ਹੈ।

'ਸਰਗਮ' ਪਿਆਰ-ਮੁਹੱਬਤ ਦੀ ਕਹਾਣੀ ਦੀ ਸ਼ੈਲੀ ਬੜੀ ਕਾਵਿਕ ਹੈ। ਮਤ੍ਰੇਈ ਮਾਂ ਨੇ ਬਜ਼ੁਰਗ ਬੰਦੇ ਨਾਲ ਪਰੀ ਜਿਹੀ ਸਰਗਮ ਨੂੰ ਵਿਆਹ ਦਿੱਤਾ ਜਿਹੜੀ ਛੇ ਮਹੀਨੇ ਵੀ ਸੁਹਾਗ ਨਾ ਮਾਣ ਸਕੀ ਤੇ ਵਿਧਵਾ ਹੋ ਗਈ ਤੇ ਚੈਲ ਦੇ ਕੋਲ ਪਹਾੜੀ ਇਲਾਕੇ ਵਿਚ ਆ ਕੇ ਆਪਣੀ ਨੌਕਰਾਣੀ ਨਾਲ ਆਰਾਮ ਨਾਲ ਜੀਵਨ ਬਸਰ ਕਰਨ ਲੱਗੀ। 'ਇਕ ਖਤ' ਵੀ ਅਧੂਰੇ ਪਿਆਰ ਦੀ ਕਹਾਣੀ ਹੈ। ਮੈਨੂੰ ਲਗਦੈ, ਇਹ ਕਹਾਣੀ ਭਾਪਾ ਜੀ ਦੀ ਆਪਣੀ ਜ਼ਿੰਦਗੀ ਨਾਲ ਜੁੜੀ ਹੋਈ ਹੈ। ਕਹਾਣੀ ਵਿਚ ਨਾਇਕ ਦੀ ਪ੍ਰਸਨੈਲਿਟੀ ਦਾ ਜੋ ਵਰਣਨ ਹੈ, ਭਾਪਾ ਜੀ ਬਿਲਕੁਲ ਉਹੋ ਜਿਹੇ ਸਨ। ਸੋਹਣੇ, ਸੁਨੱਖੇ, ਮੁਸਕਰਾਂਦਾ ਗੋਲ਼ ਚਿਹਰਾ, ਉਚਾ-ਲੰਮਾ ਪਠਾਣੀ ਕੱਦ, ਚੌੜੀ ਛਾਤੀ। ਸ਼ਾਇਦ ਉਨ੍ਹਾਂ ਆਪਣੇ ਮਾਂ ਪਿਉ ਦੀ ਮਰਜ਼ੀ ਖਿਲਾਫ਼ ਜਾਣ ਦੀ ਜੁਅੱਰਤ ਨਹੀਂ ਸੀ ਕੀਤੀ। ਉਦੋਂ ਕੁੜੀ ਮੁੰਡਾ ਆਪਣੇ ਵਿਆਹ ਬਾਰੇ ਕਿੱਥੇ ਗੱਲ ਕਰ ਸਕਦੇ ਸਨ? ਸ਼ਾਇਦ ਭਾਪਾ ਜੀ ਨੇ ਆਪਣੀ ਮੁਹੱਬਤ ਬਾਰੇ ਘਰ ਵਾਲਿਆਂ ਦੇ ਕਨਸੋਅ ਵੀ ਨਾ ਪਾਈ ਹੋਏ। ਅਸਫ਼ਲ ਮੁਹੱਬਤ ਦਾ ਇਹ ਕੰਡਾ ਭਾਪਾ ਜੀ ਦੇ ਸੀਨੇ ਵਿਚ ਹਮੇਸ਼ਾ ਸ਼ਾਇਦ ਰੜਕਦਾ ਰਿਹਾ। ਉਹ ਜਦੋਂ ਵੀ ਕਹਿੰਦੇ ਸਨ- "ਮੈਂ ਚੰਦਨ ਨੂੰ ਬਹੁਤ ਪੜ੍ਹਾਵਾਂਗਾ... ਲਾਹੌਰ ਹੋਸਟਲ ਪੜ੍ਹਨ ਲਈ ਭੇਜਾਂਗਾ...", ਤੇ ਨਾਲ ਹੀ ਉਨ੍ਹਾਂ ਦਾ ਚਿਹਰਾ ਉਦਾਸ ਹੋ ਜਾਂਦਾ ਸੀ। ਇਹ ਲਾਹੌਰ ਹੀ ਸੀ ਜਿੱਥੇ ਕੁੜੀਆਂ ਮੁੰਡੇ ਮਿਲਦੇ ਹੋਣਗੇ। ਗੱਲਾਂ ਬਾਤਾਂ ਕਰਦੇ, ਪਿਆਰ ਦਾ ਇਜ਼ਹਾਰ ਕਰਦੇ ਹੋਣਗੇ। ਪਿਸ਼ਾਵਰ ਮੁੰਡੇ ਕੁੜੀ ਦੇ ਮਿਲਾਪ ਦੀ ਗੱਲ ਤਾਂ ਦੂਰ, ਰਿਸ਼ਤੇ ਦੀ ਗੱਲ ਸ਼ੁਰੂ ਹੋਣ 'ਤੇ ਕੁੜੀ, ਮੁੰਡੇ ਦੇ ਦੂਰ-ਦੂਰ ਦੇ ਰਿਸ਼ਤੇਦਾਰਾਂ ਤੋਂ ਵੀ ਛੁਪਦੀ ਸੀ। ਕਹਾਣੀ ਵਿਚ ਨਾਇਕ ਦੇ ਕਵਿਤਾ ਤੇ ਕਹਾਣੀਆਂ ਲਿਖਣ ਛਪਣ ਦਾ ਜ਼ਿਕਰ ਹੈ। ਵੈਰਾਗਮਈ ਉਸ ਦੀ ਮਹਿਬੂਬਾ ਦੀ ਚਿੱਠੀ 'ਮੈਂ ਪਾਣੀ ਵਿਚ ਪਤਾਸੇ ਵਾਂਗ ਘੁਲ਼ ਰਹੀ ਹਾਂ' ਵੈਰਾਗ ਤੇ ਵਿਛੋੜੇ ਦੀ ਇੰਤਹਾ ਹੈ। ਹੋ ਸਕਦਾ ਹੈ ਕਿ ਭਾਪਾ ਜੀ ਦੀ ਕਲਪਨਾ ਉਡਾਰੀ ਹੋਏ।

'ਅਛੂਤ ਠਾਕਰ' ਵੀ ਪ੍ਰੇਮ ਕਹਾਣੀ ਹੈ। ਪੰਡਤ ਦੀ ਧੀ ਅਛੂਤ ਦੇ ਮੁੰਡੇ ਨਾਲ ਪਿਆਰ ਕਰਦੀ ਹੈ। ਇਸ ਕਹਾਣੀ ਵਿਚ ਪੰਡਤਾਂ ਬ੍ਰਾਹਮਣਾਂ ਦੇ ਪਾਖੰਡ, ਦਲਿਤਾਂ ਉੱਤੇ ਜ਼ੁਲਮ, ਜਾਤ ਦਾ ਅਭਿਮਾਨ ਤੇ ਮਨੁੱਖ ਨੂੰ ਜਾਨਵਰ ਤੋਂ ਵੀ ਬਦਤਰ ਤੇ ਨਖਿੱਧ ਸਮਝਣ ਦਾ ਵੇਰਵਾ ਹੈ। ਉਦੋਂ ਜਦੋਂ ਕਿਸੀ ਅਛੂਤ ਦੇ ਸੜਕ ਤੋਂ ਲੰਘਣ ਤੋਂ ਬਾਅਦ ਗਲ਼ੀਆਂ ਸੜਕਾਂ ਉਤੇ ਪਾਣੀ ਤ੍ਰੌਂਕਿਆ ਜਾਂਦਾ ਸੀ। ਅਛੂਤ ਦਾ ਪਰਛਾਵਾਂ ਪੈਣ 'ਤੇ ਵੀ ਉੱਚੀਆਂ ਜਾਤਾਂ ਵਾਲੇ ਸਿਰ ਕਪੜਿਆਂ ਸਮੇਤ ਨਹਾਉਂਦੇ ਸਨ। ਬ੍ਰਾਹਮਣ ਦੀ ਧੀ ਦਾ ਅਛੂਤ ਨਾਲ ਪਿਆਰ ਹੋਣ ਦੀ ਸੋਚ ਤੋਂ ਹੀ ਲੋਕ ਤ੍ਰਹਿੰਦੇ ਸਨ। ਹਾਂ, ਨਿਮਨ ਵਰਗ ਦੀਆਂ ਕੰਮੀਂ ਔਰਤਾਂ ਨੂੰ ਉੱਚੀਆਂ ਜਾਤਾਂ ਵਾਲੇ ਅਮੀਰਜ਼ਾਦੇ ਭੋਗਦੇ ਜ਼ਰੂਰ ਸਨ। ਉਸ ਵੇਲੇ ਉਨ੍ਹਾਂ ਨੂੰ ਨਾ ਛੂਆ-ਛੂਤ ਦਾ ਖਿਆਲ ਆਉਂਦਾ, ਨਾ ਭਿੱਟ ਦਾ, ਨਾ ਨਿਮਨ ਜਾਤ-ਪਾਤ ਦਾ। ਉਸ

ਵੇਲੇ ਸਿਰਫ ਉਹ ਔਰਤ ਹੁੰਦੀ ਤੇ ਉੱਚੀ ਜਾਤ ਵਾਲਾ ਸਿਰਫ਼ ਮਰਦ, ਜਿਹੜਾ ਸਭ ਕੁਝ ਵਿਸਾਰ ਕੇ ਉਸ ਨੂੰ ਭੋਗਦਾ ਹੈ। ਅਗਾਂਵਧੂ ਸੋਚ ਦੇ ਭਾਪਾ ਜੀ ਨੇ ਇਹੋ ਜਿਹੇ ਅੰਤਰਜਾਤੀ ਵਿਆਹ ਬਾਰੇ ਸੋਚਿਆ ਤੇ ਜਾਤ-ਪਾਤ ਨੂੰ ਨਾ ਮੰਨਣ ਵਾਲੇ ਸਿੱਖ ਧਰਮ ਨੂੰ ਅਪਣਾ ਕੇ ਪਿਆਰ ਕਰਨ ਵਾਲੇ ਪਾਤਰਾਂ ਦਾ ਵਿਆਹ ਕਰਾ ਦਿੱਤਾ।

ਹਾਸਰਸ ਦੀਆਂ ਕਹਾਣੀਆਂ 'ਚਲਿੱਤ੍ਰ ਕੌਰ', 'ਪਾਖੰਡ ਮਹਾਰਾਜ ਦੀ ਜੈ', 'ਪੰਜ ਸੌ ਪਰੀਆਂ ਲਈ ਵਰ ਦੀ ਲੋੜ', 'ਸਵਦੇਸ਼ੀ ਰੇਲ', 'ਪਰਦੇ ਦੇ ਪਾਖੰਡ', 'ਰੇਲ ਦਾ ਸਫਰ', 'ਸਾਨੂੰ ਆਲੂ...', 'ਵਹਿਮੀ ਸ੍ਰੀਮਾਨ ਜੀ', 'ਸਾਵਣ ਦਾ ਸੁਪਨਾ' ਪੜ੍ਹ ਕੇ ਉਸ ਵੇਲੇ ਦੇ ਵਹਿਮਾਂ-ਭਰਮਾਂ ਬਾਰੇ ਸੋਚ ਕੇ ਹਾਸਾ ਆਉਂਦਾ ਹੈ। ਅੱਜ ਜੋ ਰਿਸ਼ਵਤਖੋਰੀ ਤੇ ਬਦਅਮਨੀ, ਬੇਈਮਾਨੀ, ਸੀਨਾਜ਼ੋਰੀ 'ਜਿਸ ਕੀ ਲਾਠੀ ਉਸ ਕੀ ਭੈਂਸ' ਦਾ ਰਾਜ ਹੈ, ਇਸ ਦਾ ਕਿਆਸ ਭਾਪਾ ਜੀ ਨੇ ਉਦੋਂ ਹੀ ਕੀਤਾ ਸੀ ਜਦੋਂ ਹਾਲੀਂ ਮੁਲਕ ਆਜ਼ਾਦੀ ਲਈ ਸੰਘਰਸ਼ ਕਰ ਰਿਹਾ ਸੀ। ਬਿਆਸੀ ਸਾਲ ਪਹਿਲਾਂ ਕੀਤੀ ਭਵਿੱਸ਼ਬਾਣੀ ਜਿਹਾ ਰਾਜ ਜਿਵੇਂ ਅੱਜ ਚੱਲ ਰਿਹਾ ਹੈ, 'ਸਵਦੇਸ਼ੀ ਰੇਲ' ਵਿਚ ਇਹ ਨਜ਼ਾਰਾ ਹੂ-ਬ-ਹੂ ਚਿਤਰਿਆ ਹੈ।

'ਮੋਹਨ ਜਾਂ ਬੇਰੁਜ਼ਗਾਰੀ' ਨਾਂ ਦੀ ਕਹਾਣੀ ਵਿਚ ਪੜ੍ਹੇ-ਲਿਖੇ ਬੀ.ਏ. ਪਾਸ ਮੁੰਡੇ ਮੋਹਨ ਨੂੰ ਕਿਧਰੇ ਨੌਕਰੀ ਨਹੀਂ ਮਿਲਦੀ। ਉਸ ਵੇਲੇ ਬੀ.ਏ. ਦੀ ਉੱਚ ਵਿੱਦਿਆ ਹਾਸਲ ਕਰ ਕੇ ਉਹ ਕੋਈ ਛੋਟੀ-ਮੋਟੀ ਨੌਕਰੀ ਵੀ ਨਹੀਂ ਕਰ ਸਕਦਾ ਅਤੇ ਤੰਗੀਆਂ-ਤੁਰਸ਼ੀਆਂ ਕਾਰਨ ਉਹ ਖੁਦਕੁਸ਼ੀ ਕਰ ਲੈਂਦਾ ਹੈ। ਅੱਜ ਕੱਲ੍ਹ ਵੀ ਪੜ੍ਹੇ ਲਿਖੇ ਬੇਰੁਜ਼ਗਾਰਾਂ ਦੀ ਇਹੋ ਹਾਲਤ ਹੈ। ਉਦੋਂ ਬੀ.ਏ. ਕੋਈ-ਕੋਈ ਹੀ ਪਾਸ ਕਰਦਾ ਸੀ ਤੇ ਬੜੀ ਵੱਡੀ ਡਿਗਰੀ ਮੰਨੀ ਜਾਂਦੀ ਸੀ।

'ਜਾਤ ਦਾ ਅਭਿਮਾਨ', 'ਦੌਲਤ ਦਾ ਨਸ਼ਾ' ਬੜੀਆਂ ਸਿੱਖਿਆਦਾਇਕ ਤੇ ਸਮਾਜ ਸੁਧਾਰ ਦੀਆਂ ਕਹਾਣੀਆਂ ਹਨ। ਦੌਲਤ ਦਾ ਨਸ਼ਾ ਮਨੁੱਖ ਨੂੰ ਅੰਨ੍ਹਾ ਕਰ ਦੇਂਦਾ ਹੈ। ਇਸ ਨਸ਼ੇ ਵਿਚ ਧੁੱਤ ਹੋਇਆ ਮਨੁੱਖ ਪਿਆਰ, ਰਿਸ਼ਤਾ, ਪਤੀ-ਪਤਨੀ ਦਾ ਬੰਧਨ, ਲਹੂ ਮਾਸ ਦੀ ਸਾਂਝ, ਸਭ ਕੁਝ ਭੁੱਲ ਜਾਂਦਾ ਹੈ। 'ਜਾਤ ਦਾ ਅਭਿਮਾਨ' ਕਹਾਣੀ ਵਿਚ ਜਾਤ-ਪਾਤ ਤੇ ਨਿਮਨ ਵਰਗ ਦੇ ਲੋਕਾਂ ਲਈ ਆਪਣਾ ਨਜ਼ਰੀਆ ਬਦਲਣ ਵੱਲ ਉਚੀ ਜਾਤ ਦੇ ਲੋਕਾਂ ਦੀ ਤਵੱਜੋ ਦਿਵਾਈ ਗਈ ਹੈ। ਉਸ ਵੇਲੇ ਸਮਾਜਕ ਢਾਂਚਾ ਜਾਤ-ਪਾਤ, ਊਚ-ਨੀਚ ਦੀ ਸੋਚ ਦੇ ਮਕੜ-ਜਾਲ ਵਾਂਗ ਜਕੜਿਆ ਹੋਇਆ ਸੀ। ਸਾਰੀ ਭਾਰਤੀ ਮਨੁੱਖਤਾ ਨੂੰ ਮਨੂੰ ਨੇ ਇਸ ਜਾਲ ਵਿਚੋਂ ਬਾਹਰ ਨਿਕਲਣ ਲਈ ਬੜੀਆਂ ਕਠਿਨਾਈਆਂ ਦਾ ਸਾਹਮਣਾ ਕਰਨਾ ਪਿਆ। ਸਿੱਖ ਧਰਮ ਵਿਚੋਂ ਜਾਤ-ਪਾਤ ਮਿਟਾਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ-ਬਾਟੇ ਦਾ ਅੰਮ੍ਰਿਤ ਪਿਲਾ ਕੇ ਖੰਡਨ ਕੀਤਾ ਹੈ। ਇਕ ਪਾਤਰ ਜੋਧ ਸਿੰਘ ਕਹਿੰਦਾ ਹੈ, "ਪਰ ਮਾਂ ਜੀ ਅਸੀਂ ਉਸ ਕਲਗੀਧਰ ਦੇ ਪੁੱਤਰ ਸਦਵਾਂਦੇ ਹਾਂ ਜਿਸ ਨੇ ਜਾਤ-ਪਾਤ, ਊਚ-ਨੀਚ, ਛੋਟੇ-ਵੱਡੇ ਦਾ ਭੇਦ ਮਿਟਾ ਕੇ ਨਾਈ, ਛੀਂਬਾ, ਝਿਉਰ, ਖੱਤਰੀ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਖਾਲਸਾ ਸਾਜਿਆ... ਸਿਰਫ਼ ਖਿਆਲਾਂ ਵਿਚ ਹੀ ਕਲਗੀਧਰ ਦੇ ਪੂਰਨਿਆਂ 'ਤੇ ਨਾ ਚੱਲਿਆ ਜਾਏ। ਉਨ੍ਹਾਂ ਦੇ ਕਹਿਣ ਤੇ ਕਰਮ ਕਰੋ।"

'ਚੰਦਨ ਜਾਂ ਰਾਖਸ਼ ਦੀ ਬਲੀ' ਨਾਂ ਦੀ ਕਹਾਣੀ ਵਿਚ 'ਸ਼ਰਮ, ਹਯਾ ਤੇ ਲੱਜਿਆ ਦੇ ਗਹਿਣੇ ਨਾਲ ਸਜੀ,ਕੰਵਲ ਵਰਗੇ ਚਿਹਰੇ, ਨਰਗਸੀ ਅੱਖਾਂ, ਮੋਰ ਗਰਦਨ ਵਾਲੀ ਰੱਬ ਦੇ ਵਿਹਲੇ ਵਕਤ ਦੀ ਬਣੀ ਸੁੰਦਰਤਾ ਦੀ ਦੇਵੀ ਚੰਦਨ ਨੂੰ ਉਸ ਦੇ ਪਿਉ ਵੱਲੋਂ ਸਿਰਫ਼ 1700 ਰੁਪਏ ਵਿਚ ਸੱਠ ਸਾਲ ਦੇ ਬੁੱਢੇ ਨਾਲ ਵਿਆਹ ਦਿੱਤੇ ਜਾਣ ਦੀ ਤ੍ਰਾਸਦੀ ਦਾ ਵਰਣਨ ਹੈ। ਇਹੋ ਜਿਹੀਆਂ ਨਰੜ ਜੋੜੀਆਂ ਬਾਰੇ ਹੋਰ ਵੀ ਕਈ ਕਹਾਣੀਆਂ ਹਨ। ਇਵੇਂ ਪ੍ਰਤੀਤ ਹੁੰਦਾ ਹੈ ਕਿ ਜੁਆਨ ਕੁੜੀ ਦੇ ਸੰਜੋਗ ਕਿਸੀ ਬੁੱਢੇ ਨਾਲ ਜੁੜੇ ਵੇਖ ਕੇ ਭਾਪਾ ਜੀ ਦਾ ਦਿਲ ਰੋਂਦਾ ਕੁਰਲਾਂਦਾ ਸੀ, ਤੇ ਇਹੋ ਜਿਹੀ ਜੋੜੀ ਦੇ ਹਸ਼ਰ ਬਾਰੇ ਉਹ ਸਮਾਜ ਨੂੰ ਸਾਵਧਾਨ ਕਰਦੇ ਸਨ।



ਪਟਿਆਲੇ ਸਾਡੇ ਘਰ 'ਸਵੀਪ' ਖੇਡਦੀ ਕਾਵਿਕ ਮੰਡਲੀ ਦੀ ਸਭ ਤੋਂ ਵੱਡੀ ਉਪਲਬਧੀ ਇਹ ਹੋਈ ਕਿ ਅਵਾਰਾ ਜੀ, ਵੰਤਾ ਜੀ, ਨੂਰਪੁਰੀ ਜੀ, ਬਲੱਗਣ ਜੀ ਵਗੈਰਾ ਦੇ ਕਹਿਣ ਨਾਲ ਭਾਪਾ ਜੀ ਨੇ ਕਲਮ ਤਾਂ ਫੜੀ, ਪਰ ਕਲਮ ਦਾ ਰੁਖ ਹੀ ਮੁੜ ਗਿਆ। ਭਾਪਾ ਜੀ ਧਾਰਮਿਕ ਲੇਖ ਲਿਖਣ ਲੱਗ ਪਏ। ਗੁਰੂ ਸਾਹਿਬਾਨ ਦੀਆਂ ਕਥਾਵਾਂ ਨੂੰ ਕਹਾਣੀਆਂ ਦਾ ਰੋਚਿਕ ਰੂਪ ਦਿੱਤਾ। 'ਪਹਾੜੀ ਰਾਜਿਆਂ ਦੀ ਹਾਰ' ਅਤੇ 'ਲੈਣਾ ਦੇਣਾ' ਲੇਖ ਮੈਨੂੰ 'ਸਮੇਂ ਦੀ ਵੰਗਾਰ' ਰਸਾਲੇ ਦੇ 1967 'ਗੁਰੂ ਗੋਬਿੰਦ ਸਿੰਘ ਅੰਕ' ਵਿਚ ਅਤੇ 1969 ਵਿਚ 'ਗੁਰੂ ਨਾਨਕ ਸਪੈਸ਼ਲ ਅੰਕ' ਵਿਚੋਂ ਮਿਲੇ। ਉਸ ਵੇਲੇ ਦੇ ਮਹਾਂਰਥੀ ਸਾਹਿਤਕਾਰਾਂ ਡਾ. ਗੰਡਾ ਸਿੰਘ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਮਹੀਪ ਸਿੰਘ, ਡਾ. ਰੋਸ਼ਨ ਲਾਲ ਆਹੂਜਾ, ਡਾ. ਕ੍ਰਿਪਾਲ ਸਿੰਘ, ਡਾ. ਸੀਤਾਰਾਮ ਬਾਹਰੀ, ਡਾ. ਜੀਤ ਸਿੰਘ ਸੀਤਲ ਜੀ ਦੇ ਲੇਖਾਂ ਨਾਲ ਇਕੋ ਫਹਿਰਿਸਤ ਵਿਚ ਸ. ਹਰਨਾਮ ਸਿੰਘ 'ਤੇਗ' ਪਿਸ਼ਾਵਰੀ ਦਾ ਨਾਂ ਵੀ ਸ਼ਾਮਲ ਸੀ।

ਮੈਨੂੰ ਕੁਝ ਕੁ ਰਚਨਾਵਾਂ ਘਰੋਂ ਹੀ ਇਕ ਫਾਈਲ ਵਿਚ ਮਿਲੀਆਂ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ, ਚਰਿਤਰ, ਵਿਚਾਰ, ਸਿੱਖਿਆ ਅਤੇ ਕਥਾਵਾਂ ਬਾਰੇ ਲੇਖ ਬੜੇ ਰੌਚਕ ਢੰਗ ਨਾਲ ਲਿਖਿਆ ਹੋਇਆ ਹੈ।

ਕੁਝ ਕਵਿਤਾਵਾਂ ਤੇ ਹਾਸਰਸ ਦੇ ਹੱਥਲਿਖਤ ਡਰਾਮੇ ਵੀ ਮਿਲੇ ਹਨ ਪਰ ਮੇਰਾ ਮਕਸਦ ਉਨ੍ਹਾਂ ਦੀਆਂ ਛਪੀਆਂ ਕਹਾਣੀਆਂ ਇਕੱਤਰ ਕਰ ਕੇ ਛਪਵਾਉਣ ਦਾ ਸੀ। ਕਹਾਣੀ ਦਾ ਕਥਨ ਬੜੀ ਸਾਦਗੀ ਤੇ ਇਮਾਨਦਾਰੀ ਨਾਲ ਨਿਭਾਇਆ ਗਿਆ ਹੈ। ਇਹ ਕਹਾਣੀਆਂ ਜੀਵਨ ਦੇ ਆਰ-ਪਾਰ ਦੇਖਣ, ਪਰਖਣ, ਪੜਤਾਲਣ ਦੀ ਪੂਰੀ ਵਿਧੀ ਨਾਲ ਜੀਵਨ ਦੇ ਆਸ-ਪਾਸ ਤੋਂ ਹੀ ਪਕੜ ਵਿਚ ਆਈਆਂ ਹਨ।

ਖੋਜ ਵਿਦਿਆਰਥੀ ਜੇ ਮੋਹਨ ਸਿੰਘ ਵੈਦ ਲਾਇਬ੍ਰੇਰੀ ਵਿਚ ਖੋਜ ਕਰਨ ਤਾਂ ਬੜੀਆਂ ਲੇਖਿਕਾਵਾਂ ਮੁੱਢਲੇ ਸਾਹਿਤ ਨਾਲ ਜੁੜੀਆਂ ਹੋਈਆਂ ਮਿਲਣਗੀਆਂ। ਉਨ੍ਹਾਂ ਸਾਹਿਤਕਾਰਾਂ ਦੇ ਨਾਂ ਜਿਨ੍ਹਾਂ ਨੂੰ ਵਿਦਿਆਰਥੀਆਂ ਨੇ ਕਦੇ ਸੁਣਿਆ ਨਹੀਂ ਹੋਏਗਾ। ਕਹਾਣੀਆਂ ਫੋਟੋਸਟੇਟ ਕਰਵਾਉਂਦੇ ਦੂਜੇ ਸਫਿਆਂ 'ਤੇ ਛਪੇ ਹੋਏ ਨਾ ਲਿਖਦੀ ਹਾਂ: ਗਿਆਨੀ ਹਰਬੰਸ ਕੌਰ, ਪ੍ਰਕਾਸ਼ ਕੌਰ, ਬਲਵੰਤ ਸਿੰਘ ਗੁਜਰਖਾਨ, ਮਾਸਟਰ ਤਾਰਾ ਸਿੰਘ ਰਾਵਲਪਿੰਡੀ, ਇੰਦਰਜੀਤ ਸਿੰਘ ਕਾਰਗਲੀ, ਡਾ. ਸਰਨ ਸਿੰਘ ਹੋਤੀ, ਬੀਰ ਜੀ ਹੋਤੀ, ਸੱਯਦ, ਨੀਲਮਾ ਤੇ ਕਈ ਹੋਰ। ਕੱਲ੍ਹ ਦੇ ਜਿਹੜੇ ਵੱਡੇ-ਵੱਡੇ ਸਾਹਿਤਕਾਰਾਂ ਦੇ ਨਾਂ ਹਨ, ਉਨ੍ਹਾਂ ਵਿਚੋਂ ਜਾਣੇ-ਪਛਾਣੇ ਸੰਤ ਸਿੰਘ ਸੇਖੋਂ ਤੇ ਗਿਆਨੀ ਅੰਮ੍ਰਿਤ ਕੌਰ (ਅੰਮ੍ਰਿਤਾ ਪ੍ਰੀਤਮ) ਹਨ। ਹੋਰ ਕਿਸੀ ਦਾ ਨਾਂ ਨਿਸ਼ਾਨ ਨਹੀਂ।

ਮੁੱਢ-ਕਦੀਮ ਦੀਆਂ ਇਨ੍ਹਾਂ ਕਹਾਣੀਆਂ ਦੀਆਂ ਜੜ੍ਹਾਂ ਦੀ ਸਾਂਭ-ਸੰਭਾਈ ਕਰਨ ਨਾਲ ਹੋਰ ਪਰਪੱਕ ਤੇ ਸੋਹਣੇ ਕਹਾਣੀਆਂ ਦੇ ਫੁੱਲ ਲੱਗਣ ਦੀ ਉਮੀਦ ਕੀਤੀ ਜਾ ਸਕਦੀ ਹੈ ਅਤੇ ਸਾਹਿਤ ਗੁਲਜ਼ਾਰ ਵੱਧ ਤੋਂ ਵੱਧ ਖਿੜ ਕੇ ਪੜ੍ਹਨ ਨੂੰ ਮਿਲੇਗਾ। ਸਾਨੂੰ ਆਪਣੇ ਵੱਡਿਆਂ ਦੀਆਂ ਲਿਖਤਾਂ ਦੀ ਖੋਜ ਪੜਤਾਲ ਕਰ ਕੇ ਆਪਣੇ ਵਿਰਸੇ ਦੇ ਵੱਡਮੁੱਲੇ ਸਾਹਿਤ ਨੂੰ ਸੰਭਾਲਣਾ ਚਾਹੀਦਾ ਹੈ। ਆਪਣੇ ਭਾਪਾ ਜੀ ਸ. ਹਰਨਾਮ ਸਿੰਘ ਪਿਸ਼ਾਵਰੀ ਜੀ ਦੀਆਂ ਰਚਨਾਵਾਂ ਨੂੰ ਇਉਂ ਸਾਂਭਣਾ ਹੀ ਉਨ੍ਹਾਂ ਦੀ ਬੱਚੀ ਦੀ ਸਭ ਤੋਂ ਵੱਡੀ ਸ਼ਰਧਾਂਜਲੀ ਹੈ। 000

***(A-2/B, 89-C, MIG Flats, Pashcim Vihar, New Delhi- 110 063)***

# ਪਾਲ ਕੌਰ ਹੋਣ ਦਾ ਸੱਚ: ਰੀਵਿਊ ਨਿਬੰਧ: ਗੁਰਦੀਪ ਕੌਰ

ਬਦਲਦੇ ਸਮੇਂ ਦੀ ਚਾਲ ਨਾਲ ਚਾਲ ਮਿਲਾਉਣ ਦੀ ਕੋਸ਼ਿਸ਼ ਵਿਚ ਬਹੁਤ ਸਾਰੀਆਂ ਭਾਰਤੀ ਔਰਤਾਂ ਨੇ ਸਮਾਜ ਵਿਚ ਆਪਣੀ ਇਕ ਸੁਤੰਤਰ ਪਛਾਣ ਸਥਾਪਤ ਕੀਤੀ ਹੈ; ਬਾਵਜੂਦ ਇਸਦੇ ਕਿ ਅਜਿਹੀ ਯਾਤਰਾ ਉਹਨਾਂ ਲਈ ਅਤਿਅੰਤ ਸੰਘਰਸ਼ਪੂਰਨ ਰਹੀ ਹੈ। ਪੰਜਾਬੀ ਸਾਹਿਤ ਤੇ ਸਮਾਜ ਵਿਚ ਆਪਣੀ ਪਛਾਣ ਬਣਾਉਣ ਵਾਲੀਆਂ ਨਾਮਵਰ ਔਰਤਾਂ ਵਿਚੋਂ ਹਰਿਆਣਾ ਪ੍ਰਾਂਤ ਨਾਲ ਸੰਬੰਧਤ ਪੰਜਾਬੀ ਕਵਿੱਤਰੀ ਪਾਲ ਕੌਰ ਵੀ ਹੈ। 'ਜੋ ਦਮ ਗ਼ਾਫਿਲ, ਸੋ ਦਮ ਕਾਫਿਰ' (ਸੰਪਾਦਕ ਡਾ. ਹਰਕਮਲ ਕੌਰ, ਪੰਨੇ 173, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਨਾਂ ਦੀ ਪੁਸਤਕ ਪਾਲ ਕੌਰ ਹੋਣ ਦੇ ਸੱਚ ਦਾ ਵਖਿਆਨ ਹੈ। ਸਵੈ-ਜੀਵਨੀ ਤੇ ਜੀਵਨੀ ਦਾ ਪ੍ਰਭਾਵ ਸਿਰਜਦੀ ਇਹ ਪੁਸਤਕ ਇੱਕੀਵੀਂ ਸਦੀ ਦੇ ਭਾਰਤੀ ਸਮਾਜ ਦੀ ਔਰਤ ਪ੍ਰਤਿ ਸੋਚ ਵਿਚ ਘਰ ਕਰੀ ਬੈਠੇ ਪਿੱਤਰੀ ਸਮਾਜ ਅਤੇ ਮਨੂੰਵਾਦ ਤੋਂ ਪਰਦਾ ਹਟਾਉਂਦੀ ਹੋਈ ਆਧੁਨਿਕ ਸਮਾਜ ਦੀ ਔਰਤ ਬਾਰੇ ਸੋਚ ਨੂੰ ਨੰਗਿਆਂ ਕਰਦੀ ਹੈ। ਪੁਸਤਕ ਦੇ ਵੇਰਵੇ ਦੱਸਦੇ ਹਨ ਕਿ ਅੱਜ ਵੀ ਔਰਤ ਨੂੰ ਸਮਾਜ ਵਿਚ ਇਕ ਸੁਤੰਤਰ ਪਛਾਣ ਬਣਾਉਣ ਲਈ ਪਹਿਲਾਂ ਤਾਂ ਆਪਣੀ ਅੰਦਰਲੀ ਟੁੱਟ-ਭੱਜ ਨਾਲ ਨਜਿੱਠਣਾ ਪੈਂਦਾ ਹੈ। ਫਿਰ ਬਾਹਰੀ ਸਮਾਜ ਨਾਲ ਟਕਰਾਉਣਾ ਪੈਂਦਾ ਹੈ।

ਇਸ ਪੁਸਤਕ ਵਿਚ ਪਾਲ ਕੌਰ ਦੇ ਜੀਵਨ ਦਾ ਅੱਧਾ ਕੁ ਸਫਰ ਉਸਦੀ ਸਵੈ-ਜੀਵਨੀ 'ਖੱਬਲ' ਦੇ ਆਧਾਰ ਉੱਤੇ ਅਤੇ ਬਾਕੀ ਦਾ ਉਸਦੇ ਨਜ਼ਦੀਕੀਆਂ, ਸਨੇਹੀਆਂ ਤੇ ਸਮਕਾਲੀਆਂ ਦੇ ਉਸ ਬਾਰੇ ਬਣੇ ਵਿਚਾਰਾਂ ਦੇ ਆਧਾਰ 'ਤੇ ਸਿਰਜਿਆ ਗਿਆ ਹੈ। ਜਿਸ ਵਿਚੋਂ ਪਾਲ ਕੌਰ ਦਾ ਇਕ ਇਸਤਰੀ ਤੇ ਇਕ ਕਵਿੱਤਰੀ ਦੇ ਰੂਪ ਵਿਚ ਜੋ ਬਿੰਬ ਉਘੜਵੇਂ ਰੂਪ ਵਿਚ ਸਾਕਾਰ ਹੁੰਦਾ ਹੈ, ਉਹ ਨਾਰੀਵਾਦੀ-ਮਾਨਵਵਾਦੀ ਸਰੋਕਾਰਾਂ ਵਾਲਾ ਹੈ। ਪਾਲ ਕੌਰ ਨੇ ਜੋ ਜੀਵਿਆ ਹੈ, ਉਹ ਲਿਖਿਆ ਹੈ। ਇਸ ਲਈ ਉਸਦੀ ਜ਼ਿੰਦਗੀ ਹੀ ਨਾਰੀ ਚੇਤਨਾ ਦੀ ਇਕ ਕਵਿਤਾ ਹੈ। ਉਸਦੀ ਕਵਿਤਾ ਵਿਚ ਨਾਰੀ ਦੀ ਸੁਤੰਤਰਤਾ ਦੀ ਯਾਤਰਾ ਸਿਰਜੀ ਗਈ ਹੈ। ਪਾਲ ਕੌਰ ਅਨੁਸਾਰ ਮਾਪਿਆਂ ਦੀ ਕੁੜੀਆਂ ਪ੍ਰਤਿ ਸੋਚ ਉਸਦੇ ਮੱਥੇ ਦੀ ਪਹਿਲੀ ਤਿਊੜੀ ਬਣੀ। ਫਿਰ ਜ਼ਿੰਦਗੀ ਦਾ ਹਰ ਅਨਿਆਂ ਤੇ ਅਣਮਨੁੱਖੀ ਵਤੀਰਾ ਤਿਊੜੀਆਂ ਬਣ ਉਸਦੇ ਚਿਹਰੇ 'ਤੇ ਉਭਰਦਾ ਰਿਹਾ ਤੇ ਉਸਦੀਆਂ ਕਵਿਤਾਵਾਂ ਇਹਨਾਂ ਤਿਊੜੀਆਂ ਵਿਚੋਂ ਪੈਦਾ ਹੁੰਦੀਆਂ ਗਈਆਂ।

'ਖੱਬਲ' ਨਾਂ ਦੀ ਸਵੈ-ਜੀਵਨੀ ਵਿਚ ਪਾਲ ਕੌਰ ਆਪਣੀ ਜ਼ਿੰਦਗੀ ਦੀ ਕਹਾਣੀ ਨੂੰ ਆਪਣੀ ਮਾਂ ਦੀ ਕਹਾਣੀ ਨਾਲ ਸ਼ੁਰੂ ਕਰਦੀ ਹੈ ਕਿ ਕਿਵੇਂ ਸੱਠ-ਪੈਂਹਠ ਵਰ੍ਹੇ ਪਹਿਲਾਂ ਲਾਹੌਰ ਜ਼ਿਲ੍ਹੇ ਦੇ ਇਕ ਛੋਟੇ ਜਿਹੇ ਪਿੰਡ ਦੇ ਇਕ ਮੱਧਵਰਗੀ ਪਰਿਵਾਰ ਵਿਚ ਚੌਦਾਂ -ਪੰਦਰਾਂ ਵਰ੍ਹਿਆਂ ਦੀ ਉਮਰ ਵਿਚ ਉਸਦੀ ਮਾਂ ਵਿਆਹੀ ਆਈ ਸੀ। ਪੰਜ ਸਾਲ ਦੇ ਇੰਤਜ਼ਾਰ ਤੋਂ ਬਾਅਦ ਆਖਿਰ ਛੇਵੇਂ ਸਾਲ ਇਕ ਕੁੜੀ ਨੇ ਜਨਮ ਲਿਆ। ਘਰ ਵਿਚ ਖੁਸ਼ੀਆਂ ਮਨਾਈਆਂ ਗਈਆਂ ਕਿ ਚਲੋ ਘਰ ਵਿਚ ਜੀਅ ਤਾਂ ਆਇਆ, ਕੀ ਹੋਇਆ ਜੇ ਕੁੜੀ ਹੈ? ਸਾਲ ਮਗਰੋਂ ਦੂਜੀ ਕੁੜੀ ਹੋਈ ਤਾਂ ਸਾਰਾ ਟਬਰ ਚੁੱਪ ਹੋ ਗਿਆ। ਫਿਰ ਤੀਜੀ ਕੁੜੀ ਹੋਈ, ਫਿਰ ਚੌਥੀ, ਤੇ ਫਿਰ ਪੰਜਵੀਂ। ਹਰ ਵਾਰ ਘਰ ਵਿਚ ਮਾਤਮ ਛਾ ਜਾਂਦਾ। ਉਸਦੀ ਮਾਂ ਜੰਮਣ-ਪੀੜਾ ਨਾਲ ਨਹੀ, 'ਕੁੜੀ ਹੋਣ ਕਰਕੇ' ਰੋਂਦੀ। ਉਸਦੇ ਬਾਪੂ ਜੀ ਦੁੱਖ ਤੇ ਗੁੱਸੇ ਨਾਲ ਭਰੇ ਘਰੋਂ ਬਾਹਰ ਤੁਰ ਜਾਂਦੇ। ਦਾਦਾ ਤੜਪਦਾ ਰਹਿ ਜਾਂਦਾ ਕਿ ਇਸ ਵਾਰ ਵੀ ਉਸਦੇ ਪੁੱਤਰ ਦਾ ਘਰ ਸੁੰਨਾ ਰਹਿ ਗਿਆ। ਤੇ ਉਸਦੇ ਮਨ 'ਚ ਇਹ ਪ੍ਰਸ਼ਨ ਉੱਠਦੇ ਕਿ ਕੌਣ



ਉਹਨਾਂ ਦੀ ਚਿਤਾ ਨੂੰ ਅੱਗ ਦੇਵੇਗਾ? ਕੌਣ ਉਹਨਾਂ ਦੀਆਂ ਮੜ੍ਹੀਆਂ ਉੱਤੇ ਦੀਵੇ ਬਾਲ਼ੇਗਾ? ਕੌਣ ਉਹਦੇ ਖਾਨਦਾਨ ਦਾ ਨਾਂ ਲੈਣ ਵਾਲਾ ਹੋਵੇਗਾ?

1947 ਤੋਂ ਬਾਅਦ ਪਾਲ ਕੌਰ ਦਾ ਸਾਰਾ ਟੱਬਰ ਪਟਿਆਲੇ ਜ਼ਿਲ੍ਹੇ ਵਿਚ ਰਾਜਪੁਰੇ ਦੇ ਕੋਲ ਕਾਲ਼ੋਮਾਜਰਾ ਪਿੰਡ ਵਿਚ ਆਣ ਵਸਿਆ। ਇੱਥੇ ਆ ਕੇ ਇਹਨਾਂ ਨੇ ਇਕ ਮਕਾਨ ਮੱਲ ਲਿਆ ਤੇ ਕੁਝ ਚਿਰ ਪਿੱਛੋਂ ਥੋੜ੍ਹੀ ਜਿਹੀ ਜ਼ਮੀਨ ਵੀ ਮਿਲ ਗਈ। ਪਾਲ ਕੌਰ ਦੇ ਪਿਤਾ ਜੀ ਥੋੜ੍ਹੇ-ਬਹੁਤੇ ਪੜ੍ਹੇ-ਲਿਖੇ ਹੋਣ ਕਰਕੇ ਪਾਠ ਕਰਕੇ ਰੋਟੀ ਕਮਾਉਣ ਲੱਗੇ। ਕਾਲ਼ੋਮਾਜਰੇ ਰਹਿੰਦਿਆਂ ਉਸਦੀ ਮਾਂ ਨੇ ਤਿੰਨਾਂ ਸਾਲਾਂ ਵਿਚ ਦੋ ਪੁੱਤਰਾਂ ਨੂੰ ਜਨਮ ਦਿੱਤਾ। ਜਿਸ ਨਾਲ ਉਸਦੀ ਮਾਂ ਦੀ ਪਰਿਵਾਰ ਵਿਚ ਕਦਰ ਤਾਂ ਹੋਈ ਹੀ, ਨਾਲ ਹੀ ਉਸਦੇ ਸਿਰ ਦੀ ਛੱਤ ਵੀ ਮਹਿਫੂਜ਼ ਹੋ ਗਈ। ਜੇ ਪੁੱਤਰ ਪੈਦਾ ਨਾ ਹੁੰਦੇ ਤਾਂ ਉਸਦੇ ਪਿਉ ਨੇ ਹੋਰ ਵਿਆਹ ਕਰਵਾਉਣ ਦੀ ਧਮਕੀ ਦਿੱਤੀ ਹੋਈ ਸੀ। ਦੋ ਪੁੱਤਰਾਂ ਤੋਂ ਬਾਅਦ ਹੁਣ ਪਰਿਵਾਰ ਨੂੰ ਕਿਸੇ ਹੋਰ ਬੱਚੇ ਦੀ ਲੋੜ ਨਹੀਂ ਸੀ। ਪਰ ਜਦੋਂ ਛੋਟੇ ਪੁੱਤਰ ਦੇ ਜਨਮ ਤੋਂ ਢਾਈ ਸਾਲ ਬਾਅਦ ਉਸਦੀ ਮਾਂ ਨੂੰ ਫਿਰ ਉਮੀਦਵਾਰੀ ਹੋ ਗਈ ਤਾਂ ਘਰਦੇ ਚਾਹੁੰਦੇ ਸਨ ਕਿ ਇਸਨੂੰ ਖਤਮ ਕਰ ਦਿੱਤਾ ਜਾਵੇ ਕਿਉਂਕਿ ਜ਼ਰੂਰੀ ਨਹੀਂ ਸੀ ਕਿ ਇਹ ਔਲਾਦ ਮੁੰਡਾ ਹੀ ਹੁੰਦੀ। ਉਸਦੀ ਮਾਂ ਨੂੰ ਪਿੰਡ ਦੀ ਦਾਈ ਕੋਲੋਂ ਪੁੜੀਆਂ ਲੈ ਕੇ ਖੁਆਈਆਂ ਗਈਆਂ ਪਰ ਕੋਈ ਅਸਰ ਨਾ ਹੋਇਆ। ਆਖਿਰ ਪਾਲ ਕੌਰ ਦੇ ਰੂਪ ਵਿਚ ਛੇਵੀਂ ਧੀ ਪੈਦਾ ਹੋ ਗਈ। ਭਾਵਾਂ ਦੇ ਵਹਿਣ ਵਿਚ ਵਹਿੰਦੀ ਹੋਈ ਆਪਣੀ ਮਾਂ ਕੋਲੋਂ ਜਦੋਂ ਇਹ ਗੱਲ ਪਾਲ ਕੌਰ ਨੇ ਸੁਣੀ ਤਾਂ ਉਸਨੂੰ ਆਪਣਾ ਆਪ 'ਖੱਬਲ' ਜਿਹਾ ਲੱਗਿਆ ਜੋ ਬਦੋ-ਬਦੀ ਉੱਗ ਪੈਂਦਾ ਹੈ। ਛੇਵੀਂ ਕੁੜੀ ਨੂੰ ਵੇਖਦਿਆਂ ਹੀ ਮਾਂ ਨੇ ਮੂੰਹ ਭੁਆ ਲਿਆ ਸੀ ਤੇ ਉਸਦੇ ਬਾਪੂ ਜੀ ਗੁੱਸੇ ਵਿਚ ਘਰੋਂ ਬਾਹਰ ਚਲੇ ਗਏ ਸਨ ਅਤੇ ਫਿਰ ਮਹੀਨਾ ਭਰ ਉਸਦੀ ਮਾਂ ਨਾਲ ਨਹੀਂ ਬੋਲੇ ਸਨ। ਤਾਂ ਹੀਂ ਪਾਲ ਕੌਰ ਆਪਣੀ ਕਵਿਤਾ ਵਿਚ ਲਿਖਦੀ ਹੈ:

*ਸੁਣਿਆ ਹੈ ਕਿ ਜਦੋਂ ਮੈਂ ਜੰਮੀ ਸਾਂ*
*ਕਿਸੇ ਨੇ ਮੂੰਹ ਫੇਰ ਲਿਆ ਸੀ*
*ਤੇ ਕਿਸੇ ਨੇ ਪਿੱਠ ਕਰ ਲਈ ਸੀ*
*ਤੇ ਜਿਵੇਂ ਕਹਿੰਦੇ ਨੇ ਕਿ ਬੱਚਾ ਇੱਕੀ ਦਿਨਾਂ 'ਚ*
*ਪਿਉ ਦੀ ਪੱਗ ਪਛਾਣ ਲੈਂਦਾ ਹੈ*
*ਮੈਂ ਪਿੱਠ ਪਛਾਣ ਲਈ ਸੀ।*

ਇੱਥੋਂ ਹੀ ਉਸਦੀ ਹੋਂਦ ਦੀ ਲੜਾਈ ਸ਼ੁਰੂ ਹੋਈ; ਉਹ ਲੜਾਈ ਜਿਹੜੀ ਪਹਿਲਾਂ ਉਸਦੀ ਮਾਂ ਨੇ ਲੜੀ ਸੀ। ਪਛਾਣ ਦੀ ਇਕ ਅਜਿਹੀ ਲੜਾਈ ਜਿਸ ਵਿਚ ਪਿੱਠਾਂ ਹੀ ਪਿੱਠਾਂ ਸਨ ਤੇ ਜਾਂ ਸਰਦ ਚਿਹਰੇ। ਪਾਲ ਕੌਰ ਹੋਣ ਦੀ ਯਾਤਰਾ ਇਹਨਾਂ ਪਿੱਠਾਂ ਉੱਪਰ ਇਬਾਰਤਾਂ ਲਿਖਣ ਅਤੇ ਇਹਨਾਂ ਸਰਦ ਚਿਹਰਿਆਂ ਨੂੰ ਗਰਮਾਉਣ ਦੀ ਹੀ ਕਹਾਣੀ ਹੈ। ਪਾਲ ਕੌਰ ਦੀਆਂ ਵੱਡੀਆਂ ਚਾਰੇ ਭੈਣਾਂ ਉਸਦੇ ਜੰਮਣ ਤੋਂ ਪਹਿਲਾਂ ਹੀ ਵਿਆਹੀਆਂ ਗਈਆਂ ਸਨ। ਪੰਜਵੀਂ ਵਿਆਹੁਣ ਵਾਲੀ ਸੀ। ਜ਼ਿੰਦਗੀ ਦਾ ਪਹਿਲਾ ਪਿਆਰ ਉਸਨੂੰ ਏਸੇ ਭੈਣ ਤੋਂ ਮਿਲਿਆ। ਦੋਵੇਂ ਭਰਾ ਵੀ ਪਾਲ ਕੌਰ ਨੂੰ ਪਿਆਰ ਕਰਦੇ ਸਨ। ਛੋਟੇ ਭਰਾ ਨੇ ਹੀ ਉਸਦਾ ਨਾਂ 'ਪਾਲ' ਰੱਖਿਆ ਸੀ। ਤੇ ਵੱਡੇ ਭਰਾ ਨੇ ਘਰਦਿਆਂ ਦੀ ਮਰਜ਼ੀ ਦੇ ਖ਼ਿਲਾਫ਼ ਉਸਨੂੰ ਉਸੇ ਸਕੂਲ ਵਿਚ ਦਾਖਲ ਕਰਵਾ ਦਿੱਤਾ ਸੀ ਜਿਸ ਵਿਚ ਉਹ ਆਪ ਦੋਵੇਂ ਪੜ੍ਹਦੇ ਸਨ। ਮਾਂ ਪਾਲ ਨੂੰ ਪੜ੍ਹਾਉਣ ਦੇ ਹੱਕ ਵਿਚ ਨਹੀਂ ਸੀ। ਉਸਦੀ ਸੋਚ ਸੀ ਕਿ, 'ਕੁੜੀਆਂ ਵੀ ਪੜ੍ਹਦੀਆਂ ਨੇ ਕਿਤੇ? ਕੁੜੀਆਂ ਤਾਂ ਘਰ ਦਾ ਕੰਮ-ਕਾਜ ਸਿੱਖਦੀਆਂ ਨੇ, ਕੋਈ ਸੀਣਾ-ਪਰੋਣਾ ਕਰਦੀਆਂ ਨੇ ਤੇ ਫਿਰ ਉਹਨਾਂ ਅਗਲੇ ਘਰ ਜਾਣਾ ਹੁੰਦਾ ਹੈ। ਕੁੜੀਆਂ ਨੂੰ ਕੀ ਲੱਗੇ ਸਕੂਲ ਜਾਣਾ।'

ਪੰਜਵੀਂ ਭੈਣ ਦੇ ਵਿਆਹ ਤੋਂ ਬਾਅਦ ਦੋਵਾਂ ਭਰਾਵਾਂ ਨਾਲ ਪਲ਼ੀ ਪਾਲ ਕੌਰ ਨਾਲ ਖਾਣ-ਪੀਣ ਤੇ ਹੋਰ ਵਸਤਾਂ ਵਿਚ ਵਿਤਕਰਾ ਹੁੰਦਾ ਜਿਹੜਾ ਉਸ ਤੋਂ ਸਹਿਣ ਨਾ ਹੁੰਦਾ। ਇਕ ਦਿਨ ਮਾਂ ਨੇ ਭਰਾ ਨੂੰ ਬੰਟਿਆਂ ਲਈ ਪੈਸੇ ਦਿੱਤੇ ਪਰ ਉਸਨੂੰ ਨਾ ਦਿੱਤੇ। ਮਾਂ ਨੇ ਉਸਨੂੰ ਇਹ ਕਹਿ ਕੇ ਜਵਾਬ ਦੇ ਦਿੱਤਾ ਕਿ, 'ਕੁੜੀਆਂ ਵੀ ਕਿਤੇ ਗੋਲ਼ੀਆਂ ਖੇਡਦੀਆਂ ਨੇ?' ਥੋੜ੍ਹੇ ਚਿਰ ਮਗਰੋਂ ਉਸਨੂੰ ਜਦੋਂ ਮਾਂ ਨੇ ਕੱਪੜੇ ਧੋਣ ਦਾ ਸਾਬਣ ਲਿਆਉਣ ਲਈ ਪੈਸੇ ਦਿੱਤੇ ਤਾਂ ਉਹ ਇਕ ਟਿੱਕੀ ਸਾਬਣ ਦੀ ਲੈ ਕੇ ਬਾਕੀ ਬਚਦੇ ਪੈਸਿਆਂ ਦੇ ਬੰਟੇ ਲੈ ਆਈ। ਘਰ ਆਈ ਤਾਂ ਮਾਂ ਨੇ ਉਸ ਕੋਲੋਂ ਬਚਦੇ ਪੈਸੇ ਮੰਗੇ ਤਾਂ ਉਸਨੇ ਆਖਿਆ ਕਿ,'ਮੈਂ ਤਾਂ ਗੋਲ਼ੀਆਂ ਲੈ ਆਈ ਹਾਂ ਉਨ੍ਹਾਂ ਦੀਆਂ'। ਇਹ ਗੱਲ ਸੁਣਦਿਆਂ ਹੀ ਉਸਦੀ ਮਾਂ ਨੇ ਉਸਨੂੰ ਝਾੜੂ ਨਾਲ ਝੰਬ ਸੁੱਟਿਆ ਤੇ ਕਿਹਾ, 'ਆ ਖਿਡਾਵਾਂ ਤੈਨੂੰ ਗੋਲ਼ੀਆਂ। ਮੁੰਡਿਆਂ ਦੀ ਰੀਸ ਕਰਦੀ ਏਂ'। ਘਰ ਵਿਚ ਹੋਣ ਵਾਲੇ ਅਜਿਹੇ ਵਿਤਕਰਿਆਂ ਕਰਕੇ ਉਸੇ ਦਿਨ ਤੋਂ ਹੀ ਉਸਨੇ ਸੋਚ ਲਿਆ ਸੀ ਕਿ ਉਹ ਆਪ ਪੈਸੇ ਕਮਾ ਕੇ ਲਿਆਵੇਗੀ ਤੇ ਜੋ ਚਾਹੇਗੀ, ਉਹ ਖਰੀਦੇਗੀ। ਏਸੇ ਲਈ ਛੋਟੀ ਉਮਰ ਵਿਚ ਹੀ ਇਕ ਦਿਨ ਉਹ ਬਿਨਾਂ ਘਰਦਿਆਂ ਨੂੰ ਦੱਸਿਆਂ ਆਪਣੇ ਚਾਚੇ ਦੀ ਕੁੜੀ ਨਾਲ ਖੇਤਾਂ ਵਿਚ ਮਿਰਚਾਂ ਤੋੜਨ ਚਲੀ ਗਈ। ਸ਼ਾਮ ਨੂੰ ਉਸ ਤੋੜੀਆਂ ਮਿਰਚਾਂ ਦੁਕਾਨ 'ਤੇ ਜਾ ਵੇਚੀਆਂ। ਜਿਸ ਤੋਂ ਉਸਨੂੰ ਇਕ ਰੁਪਈਆ ਤੇ ਕੁਝ ਪੈਸੇ ਮਿਲੇ। ਇੰਝ ਆਪਣੇ ਕਮਾਏ ਪੈਸਿਆਂ ਦਾ ਸਵਾਦ ਉਸਨੇ ਬਹੁਤ ਛੋਟੀ ਉਮਰ ਵਿਚ ਹੀ ਚੱਖ ਲਿਆ ਸੀ।

ਪਾਲ ਕੌਰ ਦੇ ਪਿਤਾ ਜੀ ਖਰੜ ਦੇ ਗੁਰਦੁਆਰੇ ਵਿਚ ਗੁਰਬਾਣੀ ਦੀ ਵਿਆਖਿਆ ਕਰਦੇ ਤੇ ਬਹੁਤ ਸੁਹਣੀਆਂ ਸਾਖੀਆਂ ਸੁਣਾਉਂਦੇ। ਆਪਣੇ ਪਿਤਾ ਜੀ ਦੀ ਏਸੇ ਰਚਨਾਤਮਕਤਾ ਦਾ ਅਸਰ ਪਾਲ ਕੌਰ ਦੀ ਸ਼ਖਸੀਅਤ ਉੱਤੇ ਪੈਣ ਲੱਗਾ। ਸਕੂਲ ਦੀ ਸਟੇਜ ਉੱਤੇ ਪਹਿਲੀ ਵਾਰ ਉਸਨੇ ਆਪਣੇ ਪਿਤਾ ਦੀ ਲਿਖੀ ਹੋਈ ਕਵਿਤਾ ਪੜ੍ਹੀ ਸੀ। ਉਸਦਾ ਵੱਡਾ ਭਰਾ ਕਮਿਊਨਿਸਟ ਵਿਚਾਰਧਾਰਾ ਨਾਲ ਜੁੜਿਆ ਸੀ। ਬਾਅਦ ਵਿਚ ਉਹ ਨਕਸਲਬਾੜੀ ਲਹਿਰ ਨਾਲ ਜੁੜ ਗਿਆ ਸੀ। ਭਰਾ ਦੀ ਸਾਹਿਤ ਵਿਚ ਰੁਚੀ ਹੋਣ ਕਰਕੇ ਉਸਦੇ ਕੋਲ ਆਉਂਦੇ 'ਪ੍ਰੀਤਲੜੀ' ਤੇ 'ਆਰਸੀ' ਵਰਗੇ ਰਿਸਾਲੇ ਤੇ ਹੋਰ ਸਾਹਿਤਕ ਕਿਤਾਬਾਂ ਪਾਲ ਕੌਰ ਘਰਦਿਆ ਤੋਂ ਚੋਰੀ ਪੜ੍ਹਨ ਲੱਗੀ। ਘਰਦਿਆਂ ਨੂੰ ਜਦੋਂ ਪਤਾ ਲੱਗਾ ਤਾਂ ਘਰ ਵਿਚ ਪਏ ਕਲੇਸ਼ ਕਰਕੇ ਉਸਦਾ ਪੜ੍ਹਨਾ ਬੰਦ ਹੋ ਗਿਆ ਪਰ ਉਹ ਰਾਤ ਨੂੰ ਚੋਰੀ-ਚੋਰੀ ਆਪਣੀਆਂ ਕਾਪੀਆਂ ਵਿਚ ਇਹ ਸਾਹਿਤਕ ਰਿਸਾਲੇ ਤੇ ਕਿਤਾਬਾਂ ਰੱਖ ਕੇ ਪੜ੍ਹਦੀ ਰਹਿੰਦੀ। ਕਿਤਾਬਾਂ ਤੋਂ ਬਿਨਾਂ ਉਸ ਕੋਲ਼ ਕਿਸੇ ਦਾ ਵੀ ਸਾਥ ਨਹੀਂ ਸੀ, ਨਾ ਮਾਂ ਦਾ, ਨਾ ਬਾਪ ਦਾ, ਨਾ ਭਰਾਵਾਂ ਦਾ ਤੇ ਹੋਰ ਰਿਸ਼ਤੇਦਾਰਾਂ ਦਾ।

ਘਰ ਦੀ ਇਕੱਲਤਾ ਦੀ ਝੰਭੀ ਹੋਈ ਪਾਲ ਕੌਰ ਨੂੰ ਆਪਣੇਪਣ ਦੀ ਤਲਾਸ਼ ਘਰ ਦੀ ਦੇਹਲ਼ੀ ਤੋਂ ਪਾਰ ਲੈ ਗਈ ਤੇ ਉਸਦੀ ਇਹ ਤਲਾਸ਼ ਉਸਦੀ ਸਹੇਲੀ ਭੋਲੀ ਤੇ ਸਕੂਲ ਦੀ ਭੈਣਜੀ ਹਰਜੀਤ ਕੌਰ ਦੇ ਚਿਹਰਿਆਂ ਵਿਚੋਂ ਪੂਰੀ ਹੋਈ। ਭੋਲੀ ਨਾਲ ਉਹ ਦਿਲ ਦੀ ਹਰ ਗੱਲ ਸਾਂਝੀ ਕਰਦੀ ਤੇ ਹਰਜੀਤ ਭੈਣਜੀ ਨੇ ਪਾਲ ਨੂੰ ਉਸਦੇ ਅੰਦਰਲੇ ਸਾਰੇ ਸਵਾਲਾਂ, ਚੁੱਪ ਤੇ ਗੱਲਾਂ ਸਮੇਤ ਧੁਰ-ਅੰਦਰ ਤਕ ਪਛਾਣਿਆ ਤੇ ਉਸਨੂੰ ਸਿਰਜਣਾ ਦੇ ਰਾਹ ਤੋਰਿਆ। ਇੰਝ ਪੜ੍ਹਨ-ਲਿਖਣ ਤੇ ਸਾਹਿਤ-ਸਿਰਜਣ ਦੇ ਆਹਰੇ ਲੱਗ ਕੇ ਪਾਲ ਕੌਰ ਆਪਣੀ ਇਕੱਲਤਾ 'ਚੋਂ ਬਾਹਰ ਨਿਕਲਣ ਲੱਗੀ। ਘਰ ਤੋਂ ਬਾਹਰ ਵਧਦੀਆਂ ਰੁਚੀਆਂ ਕਰਕੇ 'ਸਕੂਲੋਂ ਸਿੱਧੀ ਘਰ ਆਉਣਾ, ਸਹੇਲੀਆਂ ਦੇ ਘਰ ਨਹੀਂ ਜਾਣਾ, ਬਾਹਰ ਨਹੀਂ ਖਲੋਣਾ, ਕੋਠੇ ਨਹੀਂ ਖਲੋਣਾ' ਆਦਿ ਮਨਾਹੀਆਂ ਦਾ ਦੌਰ ਘਰ ਵਿਚੋਂ ਹੀ ਸ਼ੁਰੂ ਹੋਇਆ। ਇਹ ਮਨਾਹੀਆਂ ਉਸਨੂੰ ਪਹਿਲਾਂ ਤਾਂ ਲਛਮਣ-ਰੇਖਾਵਾਂ ਲਗਦੀਆਂ ਸਨ ਜਿਹਨਾਂ ਨੂੰ ਪਾਰ ਕਰਨ ਵਿਚ ਡਰ ਲਗਦਾ ਸੀ। ਪਰ ਜਦੋਂ ਇਹਨਾਂ ਸੀਮਾਵਾਂ ਵਿਚ ਸਾਹ ਘੁਟਣ ਲੱਗਾ ਤਾਂ ਉਸਨੇ ਇਹਨਾਂ ਵਿਚੋਂ ਨਿਕਲਣ ਦਾ ਰਾਹ ਤਲਾਸ਼ਣਾ ਸ਼ੁਰੂ ਕਰ ਦਿੱਤਾ।



ਦਸਵੀਂ ਪਾਸ ਕਰਕੇ ਪਾਲ ਕੌਰ ਤੇ ਉਸਦੀ ਮਾਂ ਚੰਡੀਗੜ੍ਹ ਰਹਿਣ ਲੱਗੀਆਂ ਜਿੱਥੇ ਉਸਦਾ ਵੱਡਾ ਭਰਾ ਬੀ.ਏ. ਕਰਕੇ ਸਰਕਾਰੀ ਨੌਕਰੀ ਕਰਨ ਲੱਗ ਪਿਆ ਸੀ ਤੇ ਛੋਟਾ ਗਿਆਰਵੀਂ ਕਰਕੇ ਇਕ ਪ੍ਰਾਈਵੇਟ ਫਰਮ ਵਿਚ ਨੌਕਰ ਹੋ ਗਿਆ ਸੀ। ਉਸਦੇ ਦੋਹਾਂ ਭਰਾਵਾਂ ਦੇ ਵਿਆਹ ਹੋ ਗਏ ਸਨ ਅਤੇ ਪਿਤਾ ਜੀ ਮੁੜ ਤੋਂ ਖਰੜ ਦੇ ਗੁਰਦੁਆਰੇ ਵਿਚ ਰਹਿਣ ਲੱਗ ਪਏ ਸਨ। ਚੰਡੀਗੜ੍ਹ ਰਹਿੰਦਿਆਂ ਆਪਣੀ ਮਾਂ ਦੇ ਨਾਂਹ-ਨੁੱਕਰ ਦੇ ਬਾਵਜੂਦ ਉਸਨੇ ਐੱਮ.ਸੀ.ਐਮ,ਡੀ.ਏ.ਵੀ.ਕਾਲਜ ਵਿਚ ਪ੍ਰੈੱਪ 'ਚ ਦਾਖਲਾ ਲੈ ਲਿਆ। ਕਵਿਤਾ ਤੇ ਭਾਸ਼ਣ ਮੁਕਾਬਲਿਆਂ ਵਿਚ ਵਧ-ਚੜ੍ਹ ਕੇ ਹਿੱਸਾ ਲੈਣ ਕਰਕੇ ਉਹ ਸਾਰੇ ਕਾਲਜ ਵਿਚ ਜਾਣੀ ਜਾਣ ਲੱਗੀ। ਪੰਜਾਬੀ ਭਾਸ਼ਾ ਪ੍ਰਤਿ ਉਸਦਾ ਪ੍ਰੇਮ ਤੇ ਉਤਸ਼ਾਹ ਉਸਨੂੰ ਪੰਜਾਬੀ ਵਿਭਾਗ ਦੀ ਮੁਖੀ ਮੈਡਮ ਚੀਮਾ ਦੇ ਨੇੜੇ ਲੈ ਆਇਆ, ਜਿਸ ਤੋਂ ਉਸਨੂੰ ਭਰਪੂਰ ਪਿਆਰ ਮਿਲਿਆ। ਬੀ.ਏ. ਪਹਿਲੇ ਸਾਲ ਦੀ ਪੜ੍ਹਾਈ ਤੋਂ ਬਾਅਦ ਘਰ ਵਿਚ ਐਲਾਨ ਹੋ ਗਿਆ ਸੀ ਕਿ ਪਾਲ ਕੌਰ ਨੂੰ ਹੋਰ ਨਹੀਂ ਪੜ੍ਹਾਉਣਾ। ਪਰ ਉਸਦੇ ਮਨ ਵਿਚ ਤਾਂ ਇਹ ਗੱਲ ਘਰ ਕਰ ਗਈ ਸੀ ਕਿ ਉਹ ਆਪਣੀ ਮਾਂ ਤੇ ਭਰਜਾਈ ਵਰਗਾ ਜੀਵਨ ਨਹੀਂ ਜੀਵੇਗੀ। ਇਸ ਲਈ ਉਸਨੂੰ ਆਪਣੀ ਮੁਕਤੀ ਦਾ ਰਾਹ ਸਿਰਫ ਪੜ੍ਹਾਈ ਵਿਚ ਹੀ ਨਜ਼ਰ ਆਇਆ। ਤੇ ਉਸਨੇ ਆਪਣੇ ਕਾਲਜ ਦੀ ਫ਼ੀਸ ਉਤਾਰਨ ਲਈ ਸਰਫ਼ ਵੇਚਣ ਵਾਲੀ ਇਕ ਕੰਪਨੀ ਵਿਚ ਨੌਕਰੀ ਕਰ ਲਈ। ਮਈ-ਜੂਨ ਦੇ ਮਹੀਨੇ ਵਿਚ ਘਰ-ਘਰ ਸਰਫ਼ ਵੇਚ ਕੇ ਪੈਸੇ ਇਕੱਠੇ ਕੀਤੇ ਤੇ ਅਗਲੇ ਸਾਲ ਕਾਲਜ ਵਿਚ ਦਾਖਲਾ ਲੈ ਲਿਆ।

ਪਰਿਵਾਰ 'ਚੋਂ ਮਿਲੇ ਅਣਚਾਹੀ ਹੋਂਦ ਦੇ ਅਹਿਸਾਸ ਕਾਰਨ ਉਸਦੇ ਮਨ ਵਿਚ ਘਰ, ਸਮਾਜ ਤੇ ਰਾਜ ਪ੍ਰਤਿ ਰੋਹ ਪੈਦਾ ਹੋ ਗਿਆ; ਉਸ ਰਾਜ ਪ੍ਰਤਿ ਜਿਸਨੇ ਨਾ ਰੂਹ ਦੀ ਤੇ ਨਾ ਹੀ ਪੇਟ ਦੀ ਖੁਰਾਕ ਮੁਹੱਈਆ ਕਰਵਾਈ। ਏਹੀ ਰੋਹ ਉਸਦੀਆਂ ਰਚਨਾਵਾਂ ਦਾ ਧੁਰਾ ਬਣਿਆ ਜਿਹੜਾ ਉਸਦੀਆਂ ਕਵਿਤਾਵਾਂ ਵਿਚ ਵਿਅੰਗ ਤੇ ਦਰਦ ਦੇ ਰੂਪ ਵਿਚ ਪੇਸ਼ ਹੋਇਆ। ਨਿੱਤ ਦੇ ਵਿਤਕਰਿਆਂ ਭਰੇ ਵਿਵਹਾਰ ਨੇ ਉਸਦੇ ਅੰਦਰ ਜੋ ਦਰਦ ਤੇ ਵਿਦਰੋਹ ਭਰਿਆ ਸੀ, ਮਗਰੋਂ ਏਹੀ ਦਰਦ ਤੇ ਵਿਦਰੋਹ ਉਸਦੀ ਸ਼ਖਸੀਅਤ ਦਾ ਅਟੁੱਟ ਹਿੱਸਾ ਬਣ ਕੇ ਉਸਦੀ ਕਵਿਤਾ ਵਿਚ ਵਹਿ ਤੁਰੇ। ਪਾਲ ਕੌਰ ਦੇ ਮਨ ਅੰਦਰ ਨਾਰੀਵਾਦ ਦੀ ਸੋਚ ਉਦੋਂ ਹੀ ਘਰ ਕਰ ਗਈ ਸੀ ਜਦੋਂ ਉਹ ਦੇਖਦੀ ਕਿ ਘਰ ਦਾ ਸਾਰਾ ਕੰਮ ਮਾਂ ਦੇ ਜ਼ਿੰਮੇ ਹੁੰਦਾ ਸੀ ਤੇ ਫੈਸਲੇ ਸਾਰੇ ਉਸਦੇ ਪਿਤਾ ਦੇ ਹੁੰਦੇ ਸਨ। ਸਕੂਲ ਸਮੇਂ ਤੋਂ ਹੀ ਅਨੇਕਾਂ ਸਵਾਲ ਉਸਦੇ ਮਨ ਵਿਚ ਤੈਰਨ ਲੱਗ ਪਏ ਸਨ ਕਿ ਕੁੜੀਆਂ ਅਸੁਰੱਖਿਅਤ ਕਿਉਂ ਨੇ? ਕੀ ਉਨ੍ਹਾਂ ਦੀ ਕੋਈ ਮਰਜ਼ੀ, ਕੋਈ ਇੱਛਾ, ਕੋਈ ਸੁਪਨਾ ਨਹੀਂ? ਉਹਨਾਂ ਉੱਤੇ ਸਭ ਕੁਝ ਜਬਰਦਸਤੀ ਕਿਉਂ ਠੋਸਿਆ ਜਾਂਦਾ ਏ? ਇਹ ਸਭ ਕੁਝ ਜਰਨਾ ਅਤੇ ਚੁੱਪ ਰਹਿਣਾ ਕਿਉਂ ਜ਼ਰੂਰੀ ਏ? ਅੱਗੇ ਚੱਲ ਕੇ ਏਹੀ ਸਵਾਲ ਉਸਦੇ ਨਾਰੀਵਾਦੀ ਦ੍ਰਿਸ਼ਟੀਕੋਣ ਦੇ ਠੋਸ ਆਧਾਰ ਬਣਦੇ ਗਏ।

ਅਣਗਿਣਤ ਦਿੱਕਤਾਂ ਦੇ ਬਾਵਜੂਦ ਆਪਣੀ ਪੜ੍ਹਾਈ ਪੂਰੀ ਕਰਨ ਉਪਰੰਤ ਪਾਲ ਕੌਰ ਨੇ ਗੁਰੂ ਨਾਨਕ ਗਰਲਜ਼ ਕਾਲਜ, ਯਮੁਨਾਨਗਰ ਵਿਚ ਕਈ ਸਾਲ ਐਡਹਾਕ ਲੈਕਚਰਾਰ ਦੇ ਤੌਰ 'ਤੇ ਨੌਕਰੀ ਕੀਤੀ। ਛੇਤੀ ਹੀ ਪਿੱਛੋਂ ਉਸਨੂੰ ਕੁਰੂਕਸ਼ੇਤਰ ਯੂਨੀਵਰਸਿਟੀ ਵਿਚ ਪੀਐੱਚ.ਡੀ ਲਈ ਫੈਲੋਸ਼ਿਪ ਮਿਲ ਗਈ। ਪੀਐੱਚ.ਡੀ. ਦੇ ਮੁਕੰਮਲ ਹੁੰਦਿਆਂ ਹੀ ਨੌਕਰੀ ਦੀ ਤਲਾਸ਼ ਤੇ ਖਾਨਾਬਦੋਸ਼ੀ ਦਾ ਸਫ਼ਰ ਸ਼ੁਰੂ ਹੋ ਗਿਆ। ਆਰਜ਼ੀ ਨੌਕਰੀ ਕਰਕੇ ਉਹ ਕਦੇ ਸ਼ਾਹਬਾਦ, ਕਦੇ ਅੰਬਾਲਾ ਤੇ ਕਦੇ ਜਲੰਧਰ ਹੁੰਦੀ। ਵਰ੍ਹੇ ਛਿਮਾਹੀ ਕਦੇ ਗੱਡੀਆਂ 'ਤੇ, ਕਦੀ ਬੱਸਾਂ 'ਤੇ ਅਤੇ ਕਦੀ ਰੇਹੜੇ 'ਤੇ ਸਮਾਨ ਰੱਖ ਕੇ ਉਸ ਘਰ ਲੈ ਜਾਣਾ, ਜਿੱਥੇ ਉਹ ਰਹਿਣਾ ਨਹੀਂ ਸੀ ਚਾਹੁੰਦੀ। ਵੱਖੋ-ਵੱਖਰੇ ਕਾਲਜਾਂ ਵਿਚ ਵੱਖੋ ਵੱਖਰਾ ਸੰਘਰਸ਼, ਅਨੇਕਾਂ ਸਵਾਲ ਤੇ ਅਨੇਕਾਂ ਪਰੀਖਿਆਵਾਂ ਉਸ ਲਈ ਖੜ੍ਹੀਆਂ ਹੁੰਦੀਆਂ। ਆਰਜ਼ੀ ਨੌਕਰੀ ਅਤੇ ਲੋਕਾਂ ਦੀਆਂ ਸਵਾਲੀਆਂ ਨਜ਼ਰਾਂ ਨੇ ਪਾਲ ਕੌਰ ਨੂੰ ਕੁਰਖ਼ਤ ਬਣਾ ਦਿੱਤਾ।

ਉਦਾਸੀ ਅਤੇ ਖਾਨਾਬਦੋਸ਼ੀ ਦੇ ਦਰਦ ਨੇ ਲੋਕਾਂ ਪ੍ਰਤੀ ਗੁੱਸਾ ਵੀ ਵਧਾਇਆ। ਆਖਿਰ 1986 ਵਿਚ ਐੱਸ.ਏ.ਜੈਨ ਕਾਲਜ ਵਿਚ ਪੱਕੀ ਨੌਕਰੀ ਮਿਲ ਗਈ ਤੇ ਪਾਲ ਕੌਰ ਅੰਬਾਲੇ ਵਿਚ ਟਿਕ ਗਈ। ਉੱਥੋਂ ਹੀ ਉਸਨੇ ਕਵਿਤਾਵਾਂ ਦੀਆਂ ਸੱਤ ਪੁਸਤਕਾਂ ('ਖਲਾਅਵਾਸੀ', 'ਮੈਂ ਮੁਖ਼ਾਤਿਬ ਹਾਂ', 'ਸਵੀਕਾਰ ਤੋਂ ਬਾਅਦ',' 'ਇੰਝ ਨਾ ਮਿਲੀਂ', 'ਬਾਰਿਸ਼ ਅੰਦਰੇ-ਅੰਦਰ', 'ਪੀਂਘ' ਅਤੇ 'ਪੌਣ ਤੜਾਗੀ') ਛਪਵਾਈਆਂ। ਏਸੇ ਕਾਲਜ ਤੋਂ ਉਸਨੇ ਆਪਣੇ ਆਪ ਨੂੰ ਇਕੱਲੀ ਤੇ ਸੁਤੰਤਰ ਔਰਤ ਦੇ ਰੂਪ ਵਿਚ ਸਥਾਪਤ ਕਰਨ ਦੀ ਯਾਤਰਾ ਸ਼ੁਰੂ ਕੀਤੀ।

ਅੰਬਾਲੇ ਦੇ ਵਰਕਿੰਗ ਵੂਮੈੱਨ ਹੋਸਟਲ ਵਿਚ ਰਹਿੰਦਿਆਂ ਇਕ ਸਹੇਲੀ ਨਾਲ ਉਸਦੀ ਏਨੀ ਸਾਂਝ ਪੈ ਗਈ ਕਿ ਦੋਹਾਂ ਨੇ ਹੋਸਟਲ ਤੋਂ ਬਾਹਰ 1993 ਵਿਚ ਇਕੱਠੇ ਘਰ ਲੈ ਲਿਆ। ਪਾਲ ਕੌਰ ਬਚਪਨ ਤੋਂ ਜਿਸ ਘਰ ਦਾ ਸੁਪਨਾ ਵੇਖ ਰਹੀ ਸੀ ਉਹ ਪੂਰਾ ਹੋ ਗਿਆ ਪਰ ਆਲੇ-ਦੁਆਲੇ ਰਹਿੰਦੇ ਲੋਕਾਂ ਦੀਆ ਨਜ਼ਰਾਂ ਅਤੇ ਸਵਾਲਾਂ ਦੇ ਜਵਾਬ ਦੇਣੇ ਪਏ। ਕਈ ਲੋਕਾਂ ਨੂੰ ਦੋ ਕੁੜੀਆਂ ਦਾ ਇੰਝ ਇਕੱਠਿਆਂ ਰਹਿਣਾ ਬੁਰਾ ਵੀ ਲੱਗਿਆ ਅਤੇ ਕਈਆਂ ਨੇ ਉਹਨਾਂ ਨੂੰ 'ਲੈਜ਼ਬੀਅਨ' ਹੋਣ ਦਾ ਦਰਜਾ ਵੀ ਦੇ ਛੱਡਿਆ। ਛੇਤੀ ਹੀ ਉਸਦੀ ਸਹੇਲੀ ਆਪਣੀ ਨਿੱਜੀ ਜ਼ਿੰਦਗੀ ਵਿਚ ਗੁਆਚ ਗਈ ਤੇ ਪਾਲ ਕੌਰ ਨੇ ਸੁਤੰਤਰ ਰਹਿਣ ਦਾ ਫੈਸਲਾ ਲੈ ਲਿਆ।

ਨੌਕਰੀ ਤੋਂ ਬਾਅਦ ਹੁਣ ਪਾਲ ਕੌਰ ਦਾ ਘਰ ਦਾ ਸਫਰ ਸ਼ੁਰੂ ਹੋ ਗਿਆ। ਪਹਿਲਾਂ ਕਿਰਾਏ ਦਾ ਘਰ, ਫਿਰ ਕਾਲਜ ਦਾ ਕੁਆਟਰ ਤੇ 2001 ਵਿਚ ਉਸਨੇ ਆਪਣਾ ਇਕ ਛੋਟਾ ਪਰ ਖ਼ੂਬਸੂਰਤ ਜਿਹਾ ਘਰ ਬਣਾ ਲਿਆ। ਏਸੇ ਘਰ ਵਿਚ ਰਹਿੰਦਿਆਂ ਉਸਨੂੰ ਦੋਸਤਾਂ ਤੇ ਰਿਸ਼ਤੇਦਾਰਾਂ ਵੱਲੋਂ ਵਰਤੇ ਜਾਣ ਦਾ ਅਹਿਸਾਸ ਵੀ ਹੋਇਆ। ਧੀਆਂ ਵਾਂਗ ਪਾਲ਼ੀ ਇਕ ਦੋਸਤ ਅਤੇ ਆਪਣੀ ਭਤੀਜੀ ਦੇ ਰਿਸ਼ਤਿਆਂ ਦੀ ਟੁੱਟ-ਭੱਜ ਤੋਂ ਮਿਲੀ ਟੀਸ ਨੇ ਪਾਲ ਨੂੰ ਘੋਰ ਨਿਰਾਸ਼ਾ ਵਿਚ ਧਕੇਲ ਦਿੱਤਾ ਕਿ ਉਹ ਡੇਰਿਆਂ ਅਤੇ ਆਸ਼ਰਮਾਂ ਵਿਚੋਂ ਸ਼ਰਣ ਲੱਭਣ ਲੱਗੀ। ਪਰ ਛੇਤੀ ਹੀ ਅਨੁਭਵੀ ਚਿੰਤਨ ਸਦਕਾ ਆਪਣੀ ਜ਼ਿੰਦਗੀ ਦੇ ਰਣ-ਖੇਤਰ ਵਿਚ ਵਾਪਸ ਪਰਤ ਆਈ। ਸਵਾਲਾਂ ਤੇ ਜਵਾਬਾਂ ਦੀ ਉਧੇੜ-ਬੁਣ ਵਿਚ ਉਲਝੇ ਉਸਦੇ ਮਨ ਵਿਚ 'ਕਿਸੇ ਚੰਗੇ'ਦੀ ਤਲਾਸ਼ ਜਾਗਣ ਲੱਗ ਪਈ। ਕੋਈ ਅਜਿਹਾ ਜਿਸਦੇ ਹੱਥਾਂ ਵਿਚ ਜੂਨ ਸੁਰੱਖਿਅਤ ਹੋ ਜਾਵੇ, ਜੋ ਏਨਾ ਪਿਆਰ ਕਰੇ ਕਿ ਕਿਸੇ ਦੇ ਮੂੰਹ ਵੱਲ ਨਾ ਵੇਖਣਾ ਪਵੇ। ਪਰ ਉਹ ਮਰਦ ਸੱਤਾ ਅੱਗੇ ਗੋਡੇ ਟੇਕਣ ਲਈ ਤਿਆਰ ਨਹੀਂ ਸੀ।

ਆਪਣੇ ਘਰ ਦੇ ਹਾਲਾਤ ਅਤੇ ਇਕ ਮਰਦ ਦੋਸਤ ਦੇ ਗੈਰ-ਜ਼ਿੰਮੇਵਾਰ ਵਿਵਹਾਰ ਤੋਂ ਬਾਅਦ ਉਸਨੇ ਇਕੱਲਿਆਂ ਰਹਿ ਕੇ ਆਪਣੀ ਇਕ ਸੁਤੰਤਰ ਪਛਾਣ ਬਣਾਉਣ ਦਾ ਰਾਹ ਚੁਣਿਆ। ਅਜਿਹੀ ਪਛਾਣ ਜਿਹੜੀ ਸਮਾਜਕ ਪਰੰਪਰਾ ਅਨੁਸਾਰ ਇਸਤਰੀਆਂ ਨੂੰ ਪਤੀ ਕਾਰਨ ਹੀ ਮਿਲਦੀ ਹੈ। ਔਰਤ ਦੀ ਸੰਪੂਰਨਤਾ ਦਾ ਜੋ ਸੰਕਲਪ ਸਮਾਜ ਨੇ ਘੜਿਆ ਹੈ, ਉਹ ਉਸਨੂੰ ਰੱਦ ਕਰਦੀ ਆਈ ਸੀ। ਉਸਨੂੰ ਅਜਿਹੀ ਸੋਚ ਵਾਲੇ ਲੋਕਾਂ ਉੱਤੇ ਗੁੱਸਾ ਆਉਂਦਾ ਜਿਹੜੇ ਔਰਤ ਦੀ ਜਾਣ-ਪਛਾਣ ਉਸਦੇ ਸਿਰਫ ਆਪਣੇ ਆਪ ਦੇ ਹੋਣ ਨਾਲ ਪੂਰੀ ਨਹੀਂ ਸਮਝਦੇ। ਪਾਲ ਕੌਰ ਨੂੰ ਮਰਦ ਤੋਂ ਬਿਨਾਂ ਵੀ ਆਪਣਾ ਆਪਾ ਸੰਪੂਰਨ ਲਗਦਾ ਹੈ। ਉਸਦਾ ਆਪਣਾ ਪਰਿਵਾਰ ਵੀ ਤਾਂ ਜਿਹੜਾ ਪਹਿਲਾਂ ਉਸਦੇ ਇਕੱਲੀ ਰਹਿਣ 'ਤੇ ਚੁੱਪ ਹੋ ਜਾਂਦਾ ਸੀ, ਹੁਣ ਮਾਣ ਨਾਲ ਉਹਦਾ ਜ਼ਿਕਰ ਕਰਦਾ ਹੈ। ਉਸਨੂੰ ਇਸ ਗੱਲ ਦੀ ਤਸੱਲੀ ਹੈ ਕਿ ਉਸਦੇ ਪਰਿਵਾਰ'ਚ ਹੁਣ ਕੁੜੀਆਂ ਦੀ ਆਮਦ'ਤੇ ਰੋਣਾ ਨਹੀਂ ਪੈਂਦਾ। ਹੁਣ ਕੁੜੀਆਂ ਦੀ ਪੜ੍ਹਾਈ ਅਤੇ ਉਹਨਾਂ ਦੇ ਫੈਸਲਿਆਂ ਉੱਤੇ ਕੋਈ ਰੋਕ ਨਹੀਂ ਲਾਈ ਜਾਂਦੀ।

ਕਾਲਜ ਵਿਚ ਲੰਮਾ ਸਮਾਂ ਅਧਿਆਪਨ ਕਰਨ ਤੋਂ ਬਾਅਦ ਅੱਜ ਉਸ ਕੋਲ ਆਪਣਾ ਘਰ ਹੈ ਜਿਸ 'ਤੇ ਉਸਦੇ ਨਾਮ ਦੀ ਤਖ਼ਤੀ ਲੱਗੀ ਹੋਈ ਹੈ। ਉਸ ਕੋਲ਼ ਆਪਣੀ ਗੱਡੀ ਹੈ। ਉਸਦਾ



ਆਪਣੀ ਮਰਜ਼ੀ ਅਨੁਸਾਰ ਜਿਊਣ ਦਾ ਆਪਣਾ ਢੰਗ ਹੈ। ਪਰ ਇਸ ਦਾ ਇਹ ਅਰਥ ਨਹੀਂ ਕਿ ਉਹ ਮਹਿਜ਼ ਆਪਣੇ ਆਪ ਤਕ ਮਹਿਦੂਦ ਹੈ। ਉਸਨੂੰ ਦੋਸਤਾਂ ਤੇ ਪਰਿਵਾਰ ਕੋਲ਼ ਆਉਣਾ-ਜਾਣਾ, ਦੁੱਖ-ਸੁੱਖ ਸਾਂਝਾ ਕਰਨਾ ਚੰਗਾ ਲਗਦਾ ਹੈ। ਹਾਂ, ਉਸਦੀ ਜ਼ਿੰਦਗੀ ਦੀ ਵਾਗ ਸੰਪੂਰਨ ਰੂਪ ਵਿਚ ਉਸਦੇ ਆਪਣੇ ਕੋਲ ਹੈ, ਜੋ ਉਸਨੂੰ ਨਾ ਸਿਰਫ ਪਦਾਰਥਕ ਸ਼ਕਤੀ ਹੀ ਬਲਕਿ ਮਾਨਸਿਕ ਸਕੂਨ ਵੀ ਦਿੰਦੀ ਹੈ। ਉਸਦੀ ਇਕ ਕਵਿਤਾ ਵਿਚਲੀਆਂ ਇਹ ਸਤਰਾਂ ਉਸਦੇ ਏਸੇ ਸਕੂਨ ਦੀ ਗਵਾਹੀ ਭਰਦੀਆਂ ਹਨ:

*ਸਰਦ ਸ਼ਾਮਾਂ ਨੂੰ ਅੱਜ ਕੱਲ*
*ਖ਼ੂਬ ਪੀਂਦੀ-ਜੀਂਦੀ ਹਾਂ ਮੈਂ*
*ਕੋਹਰੇ'ਚ ਲਿਪਟ-ਲਿਪਟ*
*ਨੂਰ ਜਹਾਂ ਤੇ ਬੇਗ਼ਮ ਅਖ਼ਤਰ ਸੁਣਦਿਆਂ*
*ਗੱਡੀ ਚਲਾਉਂਦੀ ਪੀਂਦੀ ਹਾਂ ਵਿਸਮਾਦ*
*ਹੱਥ ਠਰਦੇ ਨੇ, ਨਿੱਘੇ ਹੁੰਦੇ ਨੇ*
*ਫਿਰ ਠਰਦੇ ਨੇ ਦਸਤਾਨੇ ਪਹਿਨਦੇ ਨੇ*
*ਦਸਤਾਨੇ ਲਾਹ ਸੁੱਟਦੇ ਨੇ...*
*ਫਿਰ ਨਿੱਘੇ ਹੁੰਦੇ ਨੇ...*
*ਦਸਤਾਨੇ ਸੀਟ 'ਤੇ ਪਏ ਰਹਿੰਦੇ ਨੇ*
*ਤੇ ਮੈਂ ਨਿੱਘ ਦੀ ਭਰੀ ਹੋਈ*
*ਕੋਹਰਿਆਂ' ਚ ਲਿਪਟੀ ਗੱਡੀ ਚਲਾਉਂਦੀ*
*ਪਰਤ ਆਉਂਦੀ ਹਾਂ ਆਪਣੀ ਗੁਫ਼ਾ ਵੱਲ*

ਪਾਲ ਕੌਰ ਮੰਨਦੀ ਹੈ ਕਿ ਉਸ ਦੀਆਂ ਕਵਿਤਾਵਾਂ ਵਿਚ ਜੇ ਕੋਈ ਨਿੱਜ ਤੇ ਪਰ ਦੀ ਲੀਕ ਮਾਰੇ ਤਾਂ ਉਸਨੂੰ ਚੰਗਾ ਨਹੀਂ ਲਗਦਾ। ਉਸਦਾ ਕਹਿਣਾ ਹੈ ਕਿ ਜਦੋਂ ਕੋਈ ਖਿਆਲ ਸ਼ਬਦ-ਰੂਪ ਲੈ ਕੇ ਪ੍ਰਕਾਸ਼ਤ ਹੋ ਜਾਂਦਾ ਹੈ ਤਾਂ ਉਹ ਨਿੱਜੀ ਕਿੱਥੇ ਰਹਿੰਦਾ ਹੈ, ਉਹ ਸਮਾਜ ਲਈ ਕੋਈ ਸਵਾਲ ਹੀ ਬਣਦਾ ਹੈ। ਅਜਿਹਾ ਸਵਾਲ ਜਿਸ ਰਾਹੀਂ ਉਹ ਆਪਣੀ ਖੱਬਲ ਵਰਗੀ ਹੋਂਦ ਤੋਂ ਮੁਕਤੀ ਦਾ ਰਾਹ ਤਲਾਸ਼ਦੀ ਹੈ। ਏਸੇ ਲਈ ਪਾਲ ਕੌਰ ਦੀ ਕਵਿਤਾ ਸਹਿਜਤਾ ਨਾਲ ਸਿਰਫ ਦਰਦ ਹੀ ਨਹੀਂ ਸੁਣਾਉਂਦੀ ਸਗੋਂ ਦਰਦ ਪਿਛਲੇ ਹਾਲਾਤ ਸਿਰਜ ਕੇ ਉਹਨਾਂ ਪ੍ਰਤਿ ਰੋਹ ਵਿਖਾਉਂਦੀ ਤੇ ਵਿਦਰੋਹ ਕਰਦੀ ਹੈ। ਵਿਅਕਤੀ ਦੇ ਤੌਰ 'ਤੇ ਪਾਲ ਕੌਰ ਫ਼ੱਕਰ ਕਿਸਮ ਦੀ ਨਿਰਛਲ ਤੇ ਸਹਿਯੋਗੀ ਸੁਭਾਅ ਵਾਲੀ ਦੋਸਤਾਂ ਦੀ ਦੋਸਤ ਹੈ। ਐਪਰ ਸੁਤੰਤਰ ਤੇ ਇਕੱਲੀ ਔਰਤ ਦੀ ਪਛਾਣ ਹੀ ਪਾਲ ਕੌਰ ਹੋਣ ਦਾ ਸੱਚ ਹੈ, ਜੋ ਭਾਰਤੀ ਨਾਰੀ ਲਈ ਸੁਤੰਤਰ ਹੋਂਦ ਦੇ ਨਵੇਂ ਮਾਪਦੰਡ ਨਿਸਚਤ ਕਰਦਾ ਹੈ।000

***(ਅਸਿਸਟੈਂਟ ਪ੍ਰੋਫ਼ੈਸਰ, ਪੋਸਟ ਗ੍ਰੈਜੂਏਟ ਸਰਕਾਰੀ ਕਾਲਜ, ਸੈਕਟਰ-11, ਚੰਡੀਗੜ੍ਹ)***

# ਅੰਗਰੇਜ਼ੀ 'ਚ ਪੰਜਾਬੀ ਨਾਵਲ: ਰੀਵਿਊ ਨਿਬੰਧ: ਸੁਰਜੀਤ ਹਾਂਸ

ਸੰਜੀਵ ਸਹੋਤੇ ਦਾ ਅੰਗਰੇਜ਼ੀ 'ਚ ਗ਼ੈਰ- ਕਾਨੂੰਨੀ ਪਰਵਾਸੀਆਂ ਬਾਰੇ ਵਲਾਇਤੀ ਨਾਵਲ ਹੈ।

ਕੋਈ ਵਿਦਿਆਰਥੀ ਵੀਜ਼ੇ (visa) 'ਤੇ ਜਾਂਦਾ। ਜਿਸ ਸੰਸਥਾ ਨੇ ਦਾਖਲਾ ਦਿੱਤਾ ਸੀ, ਉਹਨੂੰ ਮੂੰਹ ਵਿਖਾ ਕੇ ਅਤੇ ਲੋੜੀਂਦਾ ਕਾਗ਼ਜ਼ ਬਣਵਾ ਕੇ ਦਿਹਾੜੀ ਦੱਪਾ ਕਰਨ ਲੱਗ ਜਾਂਦਾ ਹੈ। ਵੀਜ਼ੇ ਦੀ ਮਿਆਦ ਖਤਮ ਹੋਣੇ 'ਤੇ ਮੁਲਕ 'ਚ ਹੀ ਟੁੱਭੀ ਮਾਰ ਜਾਣੀ ਹੈ। ਕੰਮ ਤੋਂ ਕਾਲਜ ਵਿਚਕਾਰ ਚੱਕਰ ਮਾਰਨ ਵਾਲਿਆਂ ਦੀ 'ਸਕੂਟਰ' ਅੱਲ ਹੈ।

ਬਰਤਾਨਵੀ 'ਸ਼ਹਿਰੀ' (citizen) ਔਰਤ ਕਿਸੇ ਨੂੰ ਵਿਆਹੁਣ ਦੀ ਮਨਸ਼ਾ (ਕਾਨੂੰਨੀ ਤੌਰ 'ਤੇ) ਜ਼ਾਹਰ ਕਰ ਕੇ ਉਹਨੂੰ ਵਿਆਹ ਵੀਜ਼ਾ ਦਵਾ ਸਕਦੀ ਹੈ। ਜੇ ਸਾਲ ਭਰ ਉਹਨਾਂ ਦਾ ਸਹਿਵਾਸ ਕਾਇਮ ਰਹਿੰਦਾ ਹੈ ਤਾਂ ਪਤੀ ਵੀ ਉੱਥੋਂ ਦਾ ਸ਼ਹਿਰੀ ਹੋ ਜਾਂਦਾ ਹੈ। ਪੈਸੇ ਲੈ ਕੇ ਮਰਦ ਨੂੰ ਮੰਗਵਾਉਣ ਵਾਲੀ ਨੂੰ ਵੀਜ਼ਾ ਵਾਈਫ (wife) ਕਹਿੰਦੇ ਹਨ।

ਮੁਲਕ 'ਚ ਦਾਖਲੇ ਦੀ ਸੌਖ ਲਈ ਇਹ ਦੋ ਮੁੱਖ ਸਾਧਨ ਹਨ। ਬਾਕੀ ਨਾਜਾਇਜ਼ ਦਾਖਲੇ ਦੇ ਸੌ ਢੰਗ ਹਨ।

ਅਵਤਾਰ ਵਿਦਿਆਰਥੀ ਵੀਜ਼ੇ 'ਤੇ, ਰਣਦੀਪ ਵਿਆਹ ਵੀਜ਼ੇ 'ਤੇ ਵਲਾਇਤ ਆਏ ਹਨ। ਤੋਚੀ ਅਛੂਤ ਨਾਜਾਇਜ਼ ਦਾਖਲੇ ਵਾਲਾ ਹੈ। ਨਰਿੰਦਰ (ਕੌਰ) ਵੀਜ਼ਾ ਪਤਨੀ ਹੈ।

ਨਰਿੰਦਰ ਦਾ ਵਾਹਿਗੁਰੂ 'ਚ ਅਥਾਹ ਵਿਸ਼ਵਾਸ ਹੈ ਜੋ ਹਮੇਸ਼ਾ ਸੇਵਾ ਕਰਨ ਨੂੰ ਤਾਂਘਦੀ ਰਹਿੰਦੀ ਹੈ। ਆਨੰਦਪੁਰ ਸਾਹਿਬ 'ਸੇਵਾ' ਲਈ ਆਉਂਦੀ ਹੈ ਅਤੇ ਆਸੇ ਪਾਸੇ ਲੋੜਵੰਦਾਂ ਨੂੰ ਕੰਬਲ ਆਦਿ ਵੰਡਦੀ ਹੈ। ਉਹ ਕਿਸੇ ਪੁਰਾਣੇ ਲੋੜਵੰਦ ਦਾ ਘਰ ਲੱਭਦੀ ਫਿਰਦੀ ਹੈ ਜਿੱਥੇ ਅਖੌਤੀ ਕੈਂਸਰ ਦੀ ਮਰੀਜ਼ ਹੈ। ਉਹਦਾ ਲੜਕਾ ਨਰਿੰਦਰ ਦੀ ਮਾਇਕ ਸਹਾਇਤਾ ਦਾ ਧੰਨਵਾਦ ਕਰਦਾ ਹੈ, ਸੁਝਾਉ ਦਿੰਦਾ ਹੈ ਕਿ ਜੇ ਉਹ 'ਵੀਜ਼ਾ ਪਤਨੀ' ਬਣ ਜਾਵੇ ਤਾਂ ਉਹਨਾਂ ਦੇ ਸਾਰੇ ਦੁੱਖ ਕੱਟੇ ਜਾਣਗੇ। ਨਰਿੰਦਰ ਮੰਨਦੀ ਨਹੀਂ। 'ਕਵੀ' ਨਾਮੀ ਲੜਕਾ ਵਲਾਇਤ 'ਚ ਨਾਜਾਇਜ਼ ਦਾਖਲੇ ਲਈ ਰੂਸ ਵਿਚ ਦੀ ਆਉਂਦਾ ਕਿਤੇ ਰਾਹ 'ਚ ਹੀ ਮਰ ਜਾਂਦਾ ਹੈ। ਨਰਿੰਦਰ ਪਿਤਾ ਨਾਲ ਕਵੀ ਦੀ ਗੱਲ ਕਰਦੀ ਹੈ ਜੋ ਪਿਤਾ ਦੇ ਮੂੰਹੋਂ ਨਿਕਲ ਜਾਂਦਾ ਹੈ ਜੋ 'ਭਲਾ ਕੰਮ' ਖੁੰਝ ਗਿਆ ਹੈ। ਨਰਿੰਦਰ ਬਿਨਾਂ ਕਿਸੇ ਦੇ ਕਹਿਣ 'ਤੇ ਆਪ ਹੀ ਅੰਮ੍ਰਿਤਸਰ ਕਿਸੇ ਵਕੀਲ ਨੂੰ 'ਵੀਜ਼ਾ ਵਧੂ' ਲੱਭਣ ਲਈ ਫੀਸ ਦੇ ਦਿੰਦੀ ਹੈ।

ਨਰਿੰਦਰ ਦੀ ਦਿੱਖ ਦਰਸ਼ਨੀ ਨਹੀਂ। ਚੁੰਨੀ 'ਤੇ ਪੱਗ ਬੰਨ੍ਹੀ ਹੁੰਦੀ ਹੈ, ਗਲ਼ 'ਚ 'ਖੰਡਾ' ਗਹਿਣੇ ਵਾਂਗੂੰ ਪਾਇਆ ਹੈ। ਵੇਖਣ ਸੁਣਨ ਨੂੰ ਖਾਲਿਸਤਾਨੀ ਹੈ ਪਰ ਨਾਵਲ ਦਾ ਇਕੋ ਪਾਤਰ ਹੈ ਜਿਸ ਤੋਂ ਭਲਾ ਸਰਦਾ ਹੈ ਅਤੇ ਰਤਾ ਭਰ ਚਰਿੱਤਰ ਦਾ ਵਿਕਾਸ ਹੁੰਦਾ ਹੈ। ਉਹ ਨਾਇਕ ਜਾਂ ਨਾਇਕਾ ਤਾਂ ਨਹੀਂ ਪਰ ਨਾਵਲ ਦੇ ਧਰਾਤਲ ਦੀਆਂ ਧਿਰਾਂ ਨਿਰਧਾਰਤ ਕਰਦੀ ਹੈ। ਭਾਵੇਂ ਉਹ ਵੀਜ਼ਾ-ਪਤਨੀ ਨਹੀਂ, ਪਰ ਕਾਗ਼ਜ਼ਾਂ ਵਿਚ ਤਾਂ ਉਹ ਹੈ, ਇਸ ਤੋਂ ਅੱਗੇ ਕਰਮਜੀਤ ਨਾਲ ਪ੍ਰਣਾਈ ਜਾਣ ਵਾਲੀ ਹੈ। ਉਹਦੀ ਤ੍ਰਿਬਧਾ (ਦੁਬਿਧਾ ਵਾਂਗੂੰ ) ਗ੍ਰਹਿਣਯੋਗ (understandable) ਨਹੀਂ, ਜੋ ਗ਼ੈਰਕਾਨੂੰਨੀਆਂ ਦੀ ਹਾਲਤ ਦੇ ਸਮਾਨੰਤਰ ਹੈ।

ਵੀਜ਼ਾ ਵਧੂ (wife) ਹੋਣ ਦੇ ਨਾਤੇ ਉਹਨੇ ਆਪਣੇ ਘਰ ਤੋਂ ਪਰੇ ਕਿਰਾਏ 'ਤੇ ਫਲੈਟ ਲਈ ਹੋਈ ਹੈ ਜਿੱਥੇ ਸਬੱਬ ਨਾਲ ਗ਼ੈਰ-ਕਾਨੂੰਨੀ ਕੁਝ ਸਮੇਂ ਲਈ ਓਥੇ ਆ ਜਾਂਦੇ ਹਨ।

ਨਾਵਲ ਵਿਚ ਗੁਰਦੁਆਰਾ ਵੀ ਸੰਸਥਾ ਤੋਂ ਵਧ ਕੇ ਅਰਧ ਪਾਤਰ ਹੋ ਜਾਂਦਾ ਹੈ। ਜੇ ਕੋਈ ਗ਼ੈਰ-ਕਾਨੂੰਨੀਆਂ ਦੀ ਥੋੜ੍ਹੀ ਬਹੁਤ ਮਦਦ ਕਰਦਾ ਹੈ ਤਾਂ ਉਹ ਗੁਰਦੁਆਰਾ ਹੀ ਹੈ। ਸੰਸਕ੍ਰਿਤ (sophisticated) ਵਿਅਕਤੀ ਜਿਵੇਂ ਨਰਿੰਦਰ ਤੋਂ ਸੰਕੋਚ ਕਰਦੇ ਲਗਦੇ ਹਨ, ਉਹਨਾਂ ਦੀ



ਗੁਰਦੁਆਰੇ ਬਾਰੇ ਵੀ ਅਜਿਹੀ ਰੁਚੀ ਹੁੰਦੀ ਹੈ। ਦੋਵਾਂ ਦਾ ਯਥਾਰਥ (reality) ਉਹਨਾਂ ਦੇ ਦ੍ਰਿਸ਼ਟਮਾਨ (appearance) ਤੋਂ ਭਿੰਨ ਹੈ। ਇਹੀ ਨਾਵਲ ਦੀ ਰਚਨਾਤਮਕ ਖੂਬੀ ਹੈ। ਸਹੋਤਾ ਨਰਿੰਦਰ ਦਾ ਵਰਨਣ ਕਰਦਾ ਹੈ....'ਉਹਦੇ 'ਚ ਸ਼ਕਤੀ ਅਤੇ ਅਣਜਾਣਪੁਣੇ ਦਾ ਹੈਰਾਨੀਜਨਕ ਮੇਲ ਸੀ ਜਿਸਨੂੰ ਕੋਈ ਖਿਆਲ ਨਹੀਂ ਸੀ ਕਿ ਹੋਰ ਉਹਨੂੰ ਕੀ ਸਮਝਣਗੇ'। ਇਹੀ ਕਥਨ ਗੁਰਦੁਆਰੇ ਬਾਰੇ ਵੀ ਸਹੀ ਹੈ।

ਗ਼ੈਰ-ਕਾਨੂੰਨੀਆਂ ਦੀ ਦੁਰਦਸ਼ਾ ਦੀ ਵਜਾਹ ਸਾਡੇ ਆਪਣੇ ਮੁਲਕ ਦੀ ਮੰਦੀ ਹਾਲਤ ਹੈ। ਕਾਰੋਬਾਰੀ ਬਜ਼ੁਰਗ ਦੀ ਆਪਣੇ ਕਾਰਿੰਦੇ ਨੂੰ ਨਸੀਹਤ ਹੈ -- 'ਤੂੰ ਵੀ ਬਾਕੀ ਮੁੰਡਿਆਂ ਵਾਂਗੂੰ ਬਾਹਰ ਜਾ, ਏਸ ਸਰਾਪੇ ਦੇਸ 'ਚ ਤੁਹਾਡਾ ਕੁਝ ਨਹੀਂ ਬਣਨਾ। ਪਰਦੇਸੀਂ ਖਬਰੇ ਕੋਈ ਗੱਲ ਬਣ ਜਾਵੇ'। 'ਕਵੀ' ਏਜੰਟਾਂ ਰਾਹੀਂ ਵਲਾਇਤ ਪਹੁੰਚਦਾ ਰੂਸ 'ਚ ਕਿਤੇ ਮਰ ਜਾਂਦਾ ਹੈ। ਉਹੀ ਨਰਿੰਦਰ ਨੂੰ 'ਵੀਜ਼ਾ ਵਧੂ' ਹੋਣ ਦਾ ਸਵਾਲ ਪਾਉਂਦਾ ਰਹਿੰਦਾ ਹੈ, 'ਏਥੇ ਸਾਡਾ ਕੁਝ ਨਹੀਂ ਬਣਨਾ'। ਕਵੀ ਦੀ ਵਲਾਇਤ 'ਚ ਵੇਸਵਾ ਹੋਈ ਭੈਣ 'ਸਵੀ' ਨਰਿੰਦਰ ਨੂੰ 'ਕਵੀ' ਦੀ ਗੱਲ ਮੰਨਣ ਲਈ ਕਹਿੰਦੀ ਹੈ -- 'ਮੁਲਕ 'ਚ ਨੌਕਰੀਆਂ (ਕੰਮ) ਨਹੀਂ, ਕੇਵਲ ਭ੍ਰਿਸ਼ਟਾਚਾਰ ਹੈ। ਜੇ ਹਨ ਤਾਂ ਅਛੂਤਾਂ ਦੇ ਕੋਟਿਆਂ 'ਚ ਮੁੱਕ ਜਾਂਦੀਆਂ ਹਨ'। ਗ਼ੈਰਕਾਨੂੰਨੀਆਂ ਨੂੰ ਵਲਾਇਤ ਅਤੇ ਆਪਣੇ ਮੁਲਕ 'ਚ ਫਰਕ ਦਾ ਪਤਾ ਹੈ -- ਚੰਗੇ ਸੰਚਾਲਨ ਦੀਆਂ ਸਾਰੀਆਂ ਨਿਸ਼ਾਨੀਆਂ ਹਨ। ਸੁਹਣਾ ਮੁਲਕ। ਅਜਿਹਾ ਦੇਸ ਜੋ ਆਪਣੇ ਲੋਕਾਂ ਦੀ ਮਦਦ ਕਰਦਾ ਹੈ। 'ਸ਼ਾਇਦ ਸਾਡੀ ਵੀ ਕਰੇ'। ਨਰਕ 'ਚ ਆਸ ਤਾਂ ਹੁੰਦੀ ਹੈ ਪਰ ਇਹਦੇ 'ਚ ਆਦਰਸ਼ਵਾਦ ਕਦੇ ਸੁਣਿਆ ਨਹੀਂ। ਆਪਣੇ ਦੇਸ ਨੂੰ 'ਸੱਪਾਂ ਦੀ ਪਟਾਰੀ' ਕਿਹਾ।

0 0 0

ਗ਼ੈਰਕਾਨੂੰਨੀਆਂ ਲਈ ਵਲਾਇਤ 'ਚ ਕੋਈ ਥਾਂ ਨਹੀਂ, ਇਸ ਲਈ ਆਪੇ ਹੀ ਇਕੱਠੇ ਹੋ ਜਾਂਦੇ ਹਨ। ਜੇ ਕੋਈ ਰਹਿਣ ਨੂੰ ਕਮਰਾ (ਘਰ ਨਹੀਂ) ਮਿਲੇ ਤਾਂ ਬਹੁਤ ਹੋਣ ਕਰਕੇ ਵਾਰੀ ਸਿਰ ਰੋਟੀ ਪਕਾਉਣ ਦੀ ਸ਼ਿਫਟ ਲਾਉਣੀ ਪੈਂਦੀ ਹੈ। ਆਮ ਤੌਰ 'ਤੇ ਸਵੇਰ, ਦੁਪਹਿਰ ਅਤੇ ਰਾਤ ਦੀ ਸ਼ਿਫਟ ਹੁੰਦੀ ਹੈ। ਸੋ ਰੋਟੀ ਪਕਾਉਣ ਦੀ ਸ਼ਿਫਟ ਰੋਜ਼ਗਾਰ ਵਾਲੀਆਂ ਸ਼ਿਫਟਾਂ ਤੋਂ ਵਾਫਰ ਹੈ। ਸ਼ੌਚਾਲਯ ਅੱਗੇ ਲਾਈਨ ਲੱਗ ਜਾਂਦੀ ਹੈ। Concentration camp ਵਿਚ ਵੀ ਜੇ ਕਿਸੇ ਦਾ ਮਲ ਵੇਲੇ ਸਿਰ ਨਾ ਉਤਰੇ ਤਾਂ ਵਿੱਚੇ ਰੱਖ ਕੇ ਸਾਰਾ ਦਿਨ ਦੁਖੀ ਰਹਿਣਾ ਪੈਂਦਾ ਸੀ। ਪਿਛਲੇ ਧੱਕਾ ਮਾਰ ਕੇ ਲਾਈਨ 'ਚੋਂ ਬਾਹਰ ਕੱਢ ਦਿੰਦੇ ਸੀ। ਇੰਝ ਗ਼ੈਰਕਾਨੂੰਨੀਆਂ ਦੀ ਸ਼ੌਚਾਲਯ ਅੱਗੇ ਖਿੱਚੋਤਾਣ ਰਹਿੰਦੀ ਹੈ। (ਕਹਿਣ ਨੂੰ) ਘਰੋਂ ਨੇਰ੍ਹੇ ਹੋਏ ਦੋ ਦੋ, ਤਿੰਨ ਤਿੰਨ, ਦਸਾਂ ਮਿੰਟਾਂ ਦੇ ਫਰਕ ਨਾਲ ਬਾਹਰ ਨਿਕਲਦੇ ਹਨ; ਭੀੜ ਗ਼ੈਰਕਾਨੂੰਨੀਆਂ ਨੂੰ ਮਸ਼ਕੂਕ ਬਣਾ ਦਿੰਦੀ ਹੈ।

ਪਹਿਲਾਂ ਪਹਿਲਾਂ ਤਾਂ ਗ਼ੈਰਕਾਨੂਨੀ ਨੂੰ ਇਹ ਵੀ ਪਤਾ ਨਹੀਂ ਹੁੰਦਾ, ਉਹ ਰਹਿੰਦਾ ਕਿੱਥੇ ਹੈ ਖਾਸ ਕਰਕੇ ਜੇ ਲੁਕਵੇਂ ਥਾਉਂ ਜਿਵੇਂ restaurant ਦੀ ਰਸੋਈ ਅੰਦਰ ਹੀ ਰਹਿੰਦਾ ਹੈ। 'ਕੰਮ ਕਰੀ ਜਾ, ਪੈਸੇ ਕਮਾਈ ਜਾ, ਆਪੇ ਓਥੇ ਪਹੁੰਚ ਜਾਏਂਗਾ ਜਿੱਥੇ ਤੂੰ ਰਹਿੰਦਾ ਹੋਵੇਂ'। ਕਿਸੇ ਨੂੰ ਤਾਰੀਫ ਦੇ ਲਹਿਜੇ ਵਿਚ 'ਠੀਕ ਬਦਮਾਸ਼' ਕਿਹਾ ਜਾਂਦਾ ਹੈ। ਗ਼ੈਕਰਾਨੂੰਨੀ ਨੂੰ ਉਹਦੇ ਹਮ-ਹਾਲ ਸਮਝਾ ਦਿੰਦੇ ਹਨ-- "ਜੇ ਤੂੰ ਫੜਿਆ ਗਿਆ, ਤੂੰ ਨਹੀਂ ਕਹਿਣਾ ਏਥੇ ਰਹਿੰਦੇਂ"। ਕੋਈ ਅਨੁਸਿੱਧ (veteran) ਪਰਵਾਸੀ ਨਵ-ਆਗਤ ਨੂੰ ਸਮਝਾਉਂਦਾ ਹੈ-- "ਮੁੜ ਜਾ ਵਤਨਾਂ ਨੂੰ ਜੇ ਹੁਣ ਤਾਂ ਵੇਲ਼ਾ. ਨਹੀਂ ਤਾਂ ਸਮੇਂ ਨਾਲ ਮੁੜਨ ਲਈ ਓਥੇ ਕੁਝ ਨਹੀਂ ਰਹਿਣਾ। ਮੈਨੂੰ ਵੀਹ ਸਾਲ ਲੰਘ ਗਏ ਏਥੇ ਫਸੇ ਨੂੰ। ਮਾਪਿਆਂ ਦੀ ਕ੍ਰਿਯਾਕਰਮ ਕਰਨ ਤੋਂ ਵੀ ਰਹਿ ਗਿਆ। ਘਰ ਵਾਲੀ ਤੇ ਬੱਚਿਆਂ ਨੇ ਨਵੀਆਂ ਜੀਵਨੀਆਂ ਸ਼ੁਰੂ ਕਰ ਲਈਆਂ। ਮੈਂ ਇੱਥੇ ਨਰਕ 'ਚ ਕਾਹਦੇ ਲਈ ਬੈਠਾਂ। ਮਰਨ ਤੋਂ ਵੱਧ ਕੋਈ ਭਵਿੱਖ ਨਹੀਂ। ਮੁੜ ਜਾਹ, ਮੈਂ ਕਹਿਨੈਂ"।

'ਕਈਆਂ ਨੂੰ ਕੰਮ ਵੀ ਨਹੀਂ ਲੱਭਦਾ। ਕਿਸੇ ਚਾਚੇ ਦੇ ਘਰ ਦੇ ਪਿਛਲੇ ਵਿਹੜੇ (garden)

'ਚ ਸ਼ੈੱਡ 'ਚ ਭੁੱਖੇ ਮਰਦੇ ਹਨ'।

ਗ਼ੈਰਕਾਨੂੰਨੀਆਂ ਦੀ ਦੁਰਦਸ਼ਾ ਦੇਸ ਦੀ ਹਾਲਤ ਦੀ ਉਪਜ ਅਤੇ ਇਹਦਾ ਨਕਸ਼ਾ, ਰਿਕਸ਼ੇ ਵਾਲਾ ਹਾਲ ਬਾਜ਼ਾਰ 'ਚ ਨਰਿੰਦਰ ਨੂੰ ਦੱਸ ਪਾਉਂਦਾ 'ਫਰਨੀਚਰ ਮਾਰਕਿਟ ਨਾਲ ਵਕੀਲਾਂ ਦੀ ਬਥੇਰੀ ਸਪਲਾਈ (supply) ਹੈ' ਖਿੱਚ ਦਿੰਦਾ ਹੈ।

ਗ਼ੈਰਕਾਨੂੰਨੀ ਰੈਸਟੋਰੈਂਟ ਦੇ ਮਾਲਕ ਨੂੰ ਸਵਾਲ ਪਾਉਂਦਾ ਹੈ ਜੋ ਉਹਦੀ ਚਾਕਰੀ- ਸੁਰਕਸ਼ਤ ਰੱਖ ਸਕਦਾ ਹੋਵੇ ਕਿਉਂਜੁ ਉਹਨੇ ਦੋ ਚਾਰ ਦਿਨ ਆਸੇ ਪਾਸੇ ਜਾਣਾ ਹੈ। ਮਾਲਕ ਦਾ ਜਵਾਬ ਹੈ ਜੇ ਮੈਂ ਅਜਿਹੇ ਵਾਅਦੇ ਕਰਨ ਲੱਗਿਆ ਤਾਂ ਮੇਰਾ ਏਸ ਮੁਲਕ 'ਚ ਕੀ ਬਣਨਾ ਹੈ। ਤੋਚੀ ਗਏ ਬੰਦੇ ਤੋਂ ਘੱਟ ਪੈਸਿਆਂ 'ਤੇ ਕੰਮ ਕਰਨ ਲਈ ਤਿਆਰ ਹੈ ਤਾਂ ਮਾਲਕ ਦਾ ਪ੍ਰਤੀਕਰਮ ਹੈ--'ਬੜੇ ਹੌਸਲੇ ਵਾਲੀ ਗੱਲ ਹੈ'।

ਕਿਸੇ ਗ਼ੈਰਕਾਨੂੰਨੀ ਤੋਂ ਵੇਲ਼ੇ ਸਿਰ ਕਰਜ਼ਾ ਨਹੀਂ ਮੁੜਦਾ ਤਾਂ ਉਹਦਾ ਸਿਰ ਪਾਣੀ ਦੇ ਨਲਕੇ ਥੱਲੇ ਕਰ ਦਿੱਤਾ ਜਾਂਦਾ ਹੈ। ਜਦੋਂ ਉਹਦੀ ਡੁੱਬਣ ਵਾਲੇ ਵਰਗੀ ਹਾਲਤ ਹੁੰਦੀ ਹੈ ਤਾਂ ਸਾਹ ਦਵਾਇਆ ਜਾਂਦਾ ਹੈ। ਗੁਆਨਾਟਾਨਾਮੋ, ਅਮਰੀਕੀ ਟਾਰਚਰ ਸੈਂਟਰ, ਦਾ ਸਾਰੇ ਗ਼ੈਰਕਾਨੂੰਨੀਆਂ 'ਤੇ ਵੀ ਅਸਰ ਹੈ। ਚੋਰੀ ਦੇ ਮੁਰਗੇ ਵੇਚਕੇ ਅਵਤਾਰ ਕੀ ਅਮੀਰ ਹੁੰਦਾ ਹੈ ਜੋ ਰਣਦੀਪ ਉਹਦੇ 'ਤੇ ਨੋਟਾਂ ਦੇ ਵਾਰਨੇ ਕਰਦਾ ਜਿਵੇਂ ਕਿਤੇ ਉਹ ਲਾੜਾ ਹੋਵੇ। ਫੇਰ ਕਿਚਨ ਵਿਚ ਭੰਗੜਾ ਪੈਂਦਾ ਹੈ।

ਗ਼ੈਰਕਾਨੂੰਨੀਆਂ ਦੇ ਘਰੀਂ ਉਹਨਾਂ ਦੀਆਂ ਆਪਸੀ ਚੋਰੀਆਂ ਹੋਣ ਲਗਦੀਆਂ ਹਨ ਤਾਂ ਦਿਹਾੜੀ 'ਤੇ ਗਏ ਆਪਣਾ ਸਾਜ਼ ਸਾਮਾਨ ਨਾਲ ਹੀ ਰੱਖਦੇ ਹਨ। ਸਟੇਸ਼ਨ 'ਤੇ ਰਾਤ ਕੱਟੀ ਜੋ ਬਰਗਰ ਤਾਂ ਸ਼ੌਪ ਤੋਂ ਖਰੀਦ ਕੇ ਖਾ ਲਿਆ ਤੇ ਪਾਣੀ ਟਾਇਲਟ (toilet) ਦੇ ਟੈਪ ਤੋਂ ਪੀ ਲਿਆ।

ਤੋਚੀ ਸਕੂਲੋਂ ਟੈਰ ਚੋਰੀ ਕਰ ਲਿਆਇਆ ਜੋ ਉਹਦੇ ਟੁਕੜੇ ਇਕੱਠੇ ਕਰ ਕੇ ਅੱਗ ਲਾ ਕੇ ਸੇਕ ਰਿਹਾ ਸੀ।

ਰਣਦੀਪ ਨੂੰ ਰਾਤ ਕੱਟਣ ਲਈ ਥਾਉਂ ਨਹੀਂ ਲੱਭਦੀ। ਉਹ ਗੁਰਦੁਆਰੇ ਚਲਾ ਗਿਆ। ਉੱਥੇ ਰੋਟੀ ਤਾਂ ਲੱਭ ਗਈ ਪਰ ਰਹਿਣ ਲਈ ਥਾਉਂ ਨਹੀਂ ਸੀ। ਖਬਰੂ ਗ੍ਰੰਥੀ ਨੇ ਦੱਸ ਪਾਈ ਜੋ ਰੇਲ ਦੇ ਪੁਲ਼ ਥੱਲੇ ਆਪਣੇ ਅੱਠ ਬੰਦੇ ਸੀ...ਗੁਰਦੁਆਰੇ ਵਾਰੀ ਬੰਨ੍ਹ ਕੇ ਉਹਨਾਂ ਨੂੰ ਬਾਲਟੀ 'ਚ ਦਾਲ ਤੇ ਰੋਟੀਆਂ ਦੇ ਆਉਂਦੇ ਹਨ। ਰਣਦੀਪ ਰੇਲਵੇ ਪੁਲ਼ ਲੱਭਦਾ ਲਭਾਉਂਦਾ ਉੱਥੇ ਪਹੁੰਚਿਆ ਤਾਂ ਕੋਈ ਮਨਚਲਾ sleeping bag 'ਚੋਂ ਹੱਥ ਕੱਢਕੇ ਕਹਿੰਦਾ 'ਕਿੱਦਾਂ', ਨਾਲੇ ਪਰਿਚਯ ਹੋ ਗਿਆ। ਕੋਲ ਡੱਕਿਆਂ ਦੀ ਅੱਗ ਬਲਣ ਲੱਗੀ ਸੀ।

ਮੀਆਂ ਬੀਵੀ ਦੋ ਹਰਿਆਣਵੀ ਗ਼ੈਰਕਾਨੂੰਨੀ ਹਨ। ਵਿੱਦਿਆ ਕਾਹਲੀ ਨਾਲ ਗਰਭਵਤੀ ਹੋ ਜਾਂਦੀ ਹੈ; ਉਹਦਾ ਗ਼ਲਤ ਖਿਆਲ ਹੈ ਕਿ ਗਰਭਵਤੀ ਗ਼ੈਰਕਾਨੂੰਨੀ ਵਲਾਇਤੋਂ ਕੱਢੀ ਨਹੀਂ ਜਾਂਦੀ। ਵਿੱਦਿਆ ਨਰਿੰਦਰ ਨੂੰ ਗੁਰਦੁਆਰੇ 'ਚੋਂ ਆਪਣੇ ਘਰ ਲੈ ਜਾਂਦੀ ਹੈ। ਵਿੱਦਿਆ ਦਾ ਪਤੀ ਉਹਨੂੰ ਸਮਝਾਉਂਦਾ ਹੈ ਆਪਾਂ ਇੰਨੇ ਅਮੀਰ ਨਹੀਂ ਜੋ ਬੇਗਾਨਿਆਂ 'ਤੇ ਖਾਜਾ ਬਰਬਾਦ ਨਹੀਂ ਕਰ ਸਕਦੇ।

ਨਿਮਨ-ਭੂ ਗੰਦੇ (sewer) ਨਾਲੇ ਦੀ ਸਫਾਈ ਦਾ ਕੰਮ ਮਿਲਿਆ ਹੈ। ਅਵਤਾਰ ਆਗੂ ਹੋ ਕੇ ਗੰਦੇ ਖੂਹ 'ਚ ਪਹਿਲਾਂ ਉੱਤਰਦਾ ਹੈ, ਨਾਲ ਬਰਮਿੰਘਮ 'ਚ ਆਰਟ ਕਾਲਜ ਵਿਚ ਦਾਖਲੇ ਵਾਲਾ ਵੀ ਹੈ। ਉਹ ਬੂਟਾਂ ਨੂੰ ਪੈਰਾਂ 'ਤੇ ਟੇਪ ਕਰ ਲੈਂਦੇ ਹਨ ਤਾਂ ਜੋ ਮੋਟਾ ਗੰਦ ਇਹਨਾਂ ਵਿਚ ਨਾ ਆ ਵੜੇ। ਜ਼ੋਰ ਨਾਲ ਆਉਂਦੇ ਪਾਣੀ ਦੀ ਧਾਰ ਨਾਲ ਚਰਬੀ ਟਿੱਲਾ (ਆਈਸਬਰਗ ਵਾਂਗੂੰ ) ਨਾਲ਼ੇ ਦੇ ਫਰਸ਼ 'ਤੇ ਹੀ ਡਿੱਗਦਾ ਹੈ ਜੋ ਸਹਿਮੇ ਚੂਹਿਆਂ ਦੀਆਂ ਝੱਲੀਆਂ ਚੀਕਾਂ ਨਿੱਕਲਦੀਆਂ ਹਨ। ਅਵਤਾਰ ਆਪ ਕਹਿੰਦਾ ਹੈ ਜੋ ਉਹਨਾਂ ਨੂੰ 'ਜਗਤ ਦੇ ਨਰਕਵਾਸੀਆਂ' ਦੀ ਥਾਉਂ ਲੱਭ ਗਈ ਹੈ। ਪਾਠਕ ਪੰਜਾਬੀ 'ਚ ਛਪੇ ਸੋਲਜ਼ੇਨਿਤਸਨ ਦੇ ਨਾਵਲ 'ਵਗਾਰ ਦੇ ਕੈਦੀ' ਜਾਂ ਅੰਗਰੇਜ਼ੀ 'ਚ The Long Walk ਤੋਂ ਫੌਰਨ ਅੰਦਾਜ਼ਾ ਲਾ ਸਕਦੇ ਹਨ ਜੋ ਸਾਡੇ ਗ਼ੈਰਕਾਨੂੰਨੀਆਂ ਦੀ ਹਾਲਤ concentration camps ਦੇ ਬੰਦਿਆਂ ਨਾਲੋਂ ਕਿਤੇ ਭੈੜੀ ਹੈ।



ਪੁਲਸ ਤੋਂ ਡਰਦੇ ਗ਼ੈਰਕਾਨੂੰਨੀ ਆਪਣੀ ਠਹਿਰ ਵਾਲੇ ਘਰ 'ਚ ਪਿਛਲੇ ਪਾਸਿਉਂ ਵੜਦੇ ਹਨ।

ਸਾਡੇ ਦੇਸੀ ਉਦਮੀ (entrepreneur) ਗੋਰਿਆਂ ਨਾਲੋਂ ਵੱਧ ਆਪਣੇ ਭਾਈਆਂ ਦਾ ਸ਼ੋਸ਼ਣ ਕਰਦੇ ਹਨ-- ਐਸਾ ਖ਼ੂਨ ਚੂਸਦੇ ਹਨ ਜੋ ਉਹਨਾਂ 'ਚ ਖ਼ੂਨ ਰਹਿਣ ਨਹੀਂ ਦਿੰਦੇ।

ਕੋਈ ਆਪਣੇ ਮਾਲਕ ਕੋਲ਼ ਆਪਣੇ ਸੰਗੀ ਦੀ ਸਿਫਾਰਸ਼ ਕਰਦਾ ਹੈ ਜੋ ਉਹਨੂੰ ਵੀ ਕੰਮ 'ਤੇ ਰੱਖ ਲਵੇ। ਉਹਦਾ ਜਵਾਬ ਹੈ -- 'ਮੈਂ ਦੋਹਾਂ ਨੂੰ ਇਕ ਦੀ ਦਿਹਾੜੀ 'ਤੇ ਰੱਖ ਲੈਂਦਾ ਹਾਂ'।

ਮਾਲਕ ਅਕਸਰ ਗ਼ੈਰਕਾਨੂੰਨੀਆਂ ਦਾ ਪਾਸਪੋਰਟ, ਹੋਰ ਕਾਗ਼ਜ਼ ਪੱਤਰ ਆਪਣੇ ਕਬਜ਼ੇ 'ਚ ਕਰ ਲੈਂਦੇ ਹਨ ਤਾਂ ਜੋ ਉਹ ਕਿਸੇ ਪਾਸੇ ਆ ਜਾ ਨਾ ਸਕਣ। ਉਹਨਾਂ ਨੂੰ ਸ਼ੈੱਡ 'ਚ ਤਾੜ ਕੇ ਆਪ ਕਿਸੇ ਪਾਸੇ ਤੁਰ ਜਾਣਾ ਸਾਧਾਰਨ ਵਿਹਾਰ ਹੈ। ਪਰਵਾਸ ਬਾਰੇ ਕਿਤਾਬ 'ਚ ਕਾਫੀ ਵੇਰਵਾ ਹੈ ਜੋ ਹਰ ਮੁਲਕ 'ਚ ਛੋਟੇ ਮੋਟੇ ਪਰਵਾਸੀ ਕਾਰੋਬਾਰੀ ਆਪਣੇ ਦੇਸੀ ਭਾਈਆਂ ਦਾ ਸਾਧਾਰਨ ਨਾਲੋਂ ਵਧੇਰੇ ਸ਼ੋਸ਼ਣ ਕਰਦੇ ਹਨ।

ਹਲਕੇ ਕਾਰੋਬਾਰੀ ਪਰਵਾਸੀਆਂ ਦਾ ਕੁ-ਚਿੱਤਰ (caricature) 'ਪਾਕਟ ਭਾਈ' 'ਚ ਪੇਸ਼ ਹੈ ਜੋ ਸੂਦਖੋਰੀ ਦਾ ਕੰਮ ਕਰਦਾ ਹੈ। ਉਗਰਾਹੀ ਦੀ ਸਖਤੀ ਐਸੀ ਹੈ ਜੋ ਟੱਬਰਾਂ ਦੇ ਟੱਬਰ ਘਰੋਂ ਕੱਢ ਸੜਕ 'ਤੇ ਬਿਠਾ ਦਿੰਦਾ ਹੈ। ਕਹਿੰਦੇ ਹਨ ਉਹਦਾ ਇਕ ਹੱਥ ਹਰ ਵੇਲ਼ੇ ਜੇਬ 'ਚ ਰਹਿੰਦਾ ਹੈ, ਰੋਟੀ ਖਾਣ ਵੇਲ਼ੇ, ਭੋਗ ਵਿਲਾਸ ਕਰਦਿਆਂ ਵੀ।

'ਸਰਕਾਰੀ ਪਰਵਾਸ ਮਹਿਕਮੇ' ਦੇ ਇੰਸਪੈਕਟਰ ਵੇਖਣ ਆਉਂਦੇ ਹਨ ਜੋ ਨਵ-ਪਰਵਾਸੀ ਸੱਚਮੁੱਚ ਵੀਜ਼ਾ ਵਧੂ ਨਾਲ ਠੀਕ ਠਾਕ ਰਹਿੰਦਾ ਹੈ। ਇਹ ਵੀ ਇਕ ਦੋ ਦਿਨ ਇਕੱਠੇ ਹੁੰਦੇ ਹਨ ਜੋ ਝੱਟ ਹੀ ਫੜੇ ਜਾਂਦੇ ਹਨ। ਇਹਨਾਂ ਦੀਆਂ ਗੱਲਾਂ ਹੁੰਦੀਆਂ ਹਨ, ਵਿੱਚੇ ਕਹਾਣੀਆਂ ਬਣ ਜਾਂਦੀਆਂ ਹਨ।

ਇੰਸਪੈਕਟਰ ਆ ਗਿਆ। ਉਹ ਕੀ ਵੇਖੇ -- ਦੇਸੀ ਭਾਈ ਅੰਗਰੇਜ਼ੀ ਨਹੀਂ ਬੋਲ ਸਕਦਾ, ਵੀਜ਼ਾ ਵਧੂ ਪੰਜਾਬੀ ਨਹੀਂ ਸਮਝ ਸਕਦੀ। ਇੰਨੇ 'ਚ ਪੜਤਾਲ ਖਤਮ ਹੋ ਗਈ।

ਕਿਸੇ ਹੋਰ ਦੀ ਸੁਣੀ ਦੀ ਹੈ। ਇੰਸਪੈਕਟਰ ਨੇ ਵੀਜ਼ਾ ਵਧੂ ਨੂੰ ਕਿਹਾ ਜੋ 'ਪਤੀ ਨੂੰ ਆਖੇ ਮੈਨੂੰ ਪਾਣੀ ਦਾ ਗਲਾਸ ਲਿਆ ਦੇਵੇ'। 'ਪਤੀ' ਨੂੰ ਇਹ ਵੀ ਨਾ ਪਤਾ ਜੋ ਸ਼ੀਸ਼ੇ ਚੀਨੀ ਦੇ ਭਾਂਡੇ ਘਰ 'ਚ ਕਿਸ ਪਾਸੇ ਪਏ ਹਨ। ਉਹਦੀ ਅਸਮਰੱਥਾ ਨੇ ਬੇੜਾ ਡੋਬ ਦਿੱਤਾ।

ਵੀਜ਼ਾ ਵਧੂ ਦਾ ਪ੍ਰਤਿ-ਸਮਾਨੰਤਰ (reverse) ਵਲਾਇਤੀ ਅ-ਪਰਿਨਯ ਮਾਨੁਸ਼ੀ ਹੈ (ਅਰਥਾਤ ਜਿਹੜੀ ਲੈ ਜਾਣ ਵਾਲੀ ਨਹੀਂ)। ਇਹ ਕਾਰੋਬਾਰੀ ਪਰਵਾਸੀ ਦੀ ਦੂਰੋਂ ਨੇੜਿਉਂ ਸੰਬੰਧੀ ਹੁੰਦੀ ਹੈ ਜਿਸਨੂੰ ਉਹ ਕਿਸੇ ਗ਼ੈਰਕਾਨੂੰਨੀ ਕਾਮੇ ਦੇ ਗਲ਼ ਮੜ੍ਹਨਾ ਚਾਹੁੰਦਾ ਹੈ। ਇਹ ਗ਼ੈਰਕਾਨੂੰਨੀ ਕਾਨੂੰਨੀ ਹੋ ਜਾਂਦਾ ਹੈ। ਮਾਲਕ ਵੱਲੋਂ ਨੌਕਰ ਨੂੰ ਦੇਣ ਵਾਲਾ ਏਹੀ ਵੱਡਾ ਲਾਲਚ ਹੁੰਦਾ ਹੈ।

ਤੋਚੀ ਦੇ ਮਾਲਕ ਦੀ ਘਰ ਵਾਲੀ 'ਕੁੜੀ' ਦੀਆਂ ਗੱਲਾਂ ਕਰੀ ਜਾਂਦੀ ਹੈ...'ਲੜਕੀ ਤਲਾਕਸ਼ੁਦਾ (divorced) ਹੈ, ਅਠੱਤੀ ਸਾਲ ਦੀ, ਉਹਦੇ ਕੋਲ ਬਾਰਾਂ ਸਾਲ ਦਾ ਮੁੰਡਾ ਹੈ। ਅਸੀਂ ਤੈਨੂੰ ਚੰਗੀ ਤਰ੍ਹਾਂ ਜਾਣਦੇ ਹਾਂ, ਤੂੰ ਅਜਿਹਾ ਨਹੀਂ ਜੋ ਨਾਰਮਲ ਵਿਆਹ ਕਰਾ, ਮੋਹਰ ਲਵਾ (ਰਹਿਣ ਦੀ) ਕਿਸੇ ਪਾਸੇ ਖਿਸਕ ਜਾਵੇਂਗਾ...ਨਾਲੇ, ਉਹਦੇ ਅਜੇ ਵੀ ਬੱਚੇ ਹੋ ਸਕਦੇ ਹਨ'।ਜਦੋਂ ਤੋਚੀ ਨਹੀਂ ਮੰਨਦਾ ਤਾਂ ਉਹਨੂੰ ਚਮਾਰ ਪਰਖਦੇ ਹਨ। ਉਹ ਆਪਣੇ ਦਿਹਾੜੀਆਂ ਦੇ ਪੈਸੇ ਮੰਗਦਾ ਹੈ ਤਾਂ ਘਰ ਵਾਲੇ ਨੂੰ ਹੋਰ ਵੀ ਚੰਡਾਲ ਚੜ੍ਹ ਜਾਂਦਾ ਹੈ, 'ਤੁਸੀਂ ਸਾਰੇ ਜੱਗ ਵਿਚ ਗੰਦ ਪਾਇਆ'।

ਨਰਿੰਦਰ ਰਣਦੀਪ ਨੂੰ ਲੱਭਦੀ ਫਿਰਦੀ ਹੈ ਕਿਉਂਕਿ ਵਧੂ ਵੀਜ਼ੇ ਦੀ ਮਿਆਦ ਪੂਰੀ ਹੋਣ ਵਾਲੀ ਹੈ। ਉਹ ਤੋਚੀ ਤੋਂ ਉਹਦੇ ਰੈਸਟੋਰੈਂਟ 'ਚ ਪਹੁੰਚਕੇ ਰਣਦੀਪ ਦੀ ਠਹਿਰ ਦਾ ਪਤਾ ਪੁੱਛਦੀ ਹੈ ਜਿਹੜਾ ਉਹਦੀ ਸਮਝ ਨਹੀਂ ਪੈਂਦਾ। ਤੋਚੀ ਉਹਨੂੰ ਲੇਟ ਸ਼ਿਫਟ ਮੁਕਾ ਕੇ ਪਰ ਪੈਸੇ ਲੈ ਕੇ ਰਣਦੀਪ ਦੀ ਠਹਿਰ ਤਾਈਂ ਲੈ ਜਾਵੇਗਾ। ਉਹ ਉੱਥੇ ਪਹੁੰਚਦੇ ਹਨ ਤਾਂ ਰਣਦੀਪ ਅਜੇ ਮੁੜਿਆ ਨਹੀਂ। ਨਰਿੰਦਰ ਉਹਦੇ

ਆਉਣ ਤਾਈਂ ਠਹਿਰਨ ਲਈ ਕਹਿੰਦੀ ਹੈ ਤਾਂ ਤੋਚੀ ਅਨੁਸਾਰ 'ਠਹਿਰਨ ਦੇ ਅਲਹਿਦਾ ਪੈਸੇ ਲੱਗਣਗੇ'। ਸਹੋਤੇ ਅਨੁਸਾਰ ਉਹਨੂੰ ਦੁਨੀਆ ਦੇ ਵਿਹਾਰ ਦੇ ਭਾਉ ਦੀ ਸਮਝ ਨਹੀਂ ਸੀ।

ਨਾਵਲ ਵਿਚ ਨਰਿੰਦਰ ਦੇ ਪਾਤਰ ਦੀ ਉਸਾਰੀ ਸਹੋਤੇ ਦੀ ਕਮਾਲ ਦੀ ਪ੍ਰਾਪਤੀ ਹੈ। ਸ਼ਾਇਦ ਉਹਦੇ ਕੋਲੋਂ ਪਾਤਰ ਅਚੇਤ ਹੀ ਸਿਰਜ ਹੋ ਗਿਆ ਹੈ। ਸਾਧਾਰਨ ਬੰਦਾ ਬਹੁਤੇ ਧਾਰਮਿਕ ਚਿੰਨ੍ਹ ਧਾਰੀਆਂ ਕੋਲੋਂ, ਭਾਵੇਂ ਦੂਰ ਨਾ ਵੀ ਹੋਵੇ, ਸੰਕੋਚ ਕਰਦਾ ਹੈ। ਕੀ ਜੇ ਕੱਟੜ ਹੋਵੇ, ਖਬਰੇ ਕਿਹੜੀ ਮੱਤ ਦੇਣ ਲੱਗ ਜਾਵੇ। ਸਹੋਤੇ ਦੀ ਅਚੇਤ ਪ੍ਰਾਪਤੀ ਹੈ--ਜੇ ਦ੍ਰਿਸ਼ਟਮਾਨ ਦੀ ਗ਼ਲਤੀ ਲੱਗ ਸਕਦੀ ਹੈ ਤਾਂ ਬੇਪਸੰਦ ਦੇਖਣੀ ਪਾਖਣੀ ਵੀ ਜ਼ਰੂਰੀ ਤੌਰ 'ਤੇ ਠੀਕ ਨਹੀਂ ਹੁੰਦੀ।

ਨਰਿੰਦਰ ਸ਼ਕਤੀ ਅਤੇ ਸਿਧਰੇਪਨ ਦੀ ਬੇਢੰਗੀ ਮਿਲਾਵਟ ਦੀ ਮੂਰਤ ਹੈ। ਉਹਨੂੰ ਖਿਆਲ ਹੀ ਨਹੀਂ ਆਉਂਦਾ ਕਿ ਦੁਨੀਆ ਦਾ ਉਹਦੇ ਬਾਰੇ ਕੀ ਪ੍ਰਤੀਕਰਮ ਹੁੰਦਾ ਹੈ। ਉਹਨੂੰ ਗੁਟਕੇ ਵਾਲੀ ਕਿਹਾ ਜਾਂਦਾ ਹੈ। ਜਿਹੜਾ ਉਹਨੂੰ ਆਨੰਦਪੁਰ ਸਾਹਿਬ ਸਿਰੋਪਾ ਮਿਲਦਾ ਹੈ, ਉਹ ਉਹਦੀ ਆਪਣੀ ਪੱਗ ਬਣਾ ਲੈਂਦੀ ਹੈ। ਨਰਿੰਦਰ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਜਾਣਦੀ ਹੈ। 'ਉਹ ਰੱਬ ਨੂੰ ਗੱਲ ਕਹਿੰਦੀ ਹੈ ਤੇ ਰੱਬ ਉਹਦੀ ਗੱਲ ਦਾ ਜਵਾਬ ਦਿੰਦਾ ਹੈ, ਜਿਸਦੀ ਹਾਜ਼ਰੀ ਦੇ ਖੰਭ ਫੜਕਦੇ ਉਹਦੇ ਆਸੇ ਪਾਸੇ ਹਵਾ ਨੂੰ ਬਦਲੀ ਜਾਂਦੇ ਹਨ'। ਨਰਿੰਦਰ ਨੂੰ ਹੈਰਾਨੀ ਲੱਗੀ ਜੋ ਦਿਨੇ ਆਪਣੀ ਪਗੜੀ ਤੋਂ ਬਿਨਾਂ ਕਿੰਨੀ ਅਸੁਰੱਖਿਅਤ ਸਮਝਦੀ ਹੈ ਪਰ ਰਾਤ ਨੂੰ ਇਹਤੋਂ ਬਿਨਾਂ ਰੱਬ ਦੇ ਕਿੰਨਾ ਨੇੜੇ ਮਹਿਸੂਸ ਕਰਦੀ ਸੀ। ਸਹੋਤਾ ਠੀਕ ਕਹਿੰਦਾ ਹੈ ਕਿ ਉਹਨੇ ਧਾਰਮਿਕ ਚਿੰਨ੍ਹ-ਪਹਿਰਾਵੇ ਨਾਲ ਦੁਨੀਆ ਦੇ ਯਥਾਰਥ ਖਿਲਾਫ ਮਦੱਫਾ ਬੰਨ੍ਹਿਆ ਹੋਇਆ ਸੀ। ( ਮਦੱਫਾ= ਹਮਲੇ ਦੀ ਰੋਕਥਾਮ ਲਈ ਸ਼ਹਿਰ ਦੀ ਚਾਰ ਦੀਵਾਰੀ ਉੱਚੀ ਕਰਨੀ, ਇਹਦੇ ਉਦਾਲ਼ੇ ਖਾਈ ਪੱਟਣੀ ਆਦਿ ਰਖਸ਼ਾ ਦੀ ਕਾਰਗੁਜ਼ਾਰੀ)। ਉਹਦੇ ਵਰਗੀ ਇਕ ਹੋਰ 'ਸਿੱਖਣੀ' ਫਰੈਜ਼ਨੋ, ਅਮਰੀਕਾ ਤੋਂ ਹੈ। ਨਰਿੰਦਰ ਨੂੰ ਪੇਸ਼ਾ ਕਰਦੀ ਸਵਰਾਜ ਵੀ fundo ਮਤਲਬ ਨਫਰਤ ਨਾਲ fundamentalist ਕਹਿ ਸਕਦੀ ਹੈ। ਉਹ ਤਾਂ ਸਿੱਖ ਨੂੰ ਵੀ ਨਾਪਸੰਦ ਕਰਦੀ beardy ਕਹਿੰਦੀ ਹੈ।

ਆਨੰਦਪੁਰ ਸਾਹਿਬ ਨਰਿੰਦਰ ਨੂੰ ਭਲੇ ਹੋਣ ਦਾ ਭਾਰੀ ਅਹਿਸਾਸ ਹੋਇਆ; ਉਹ ਭਲੇ ਦੇ ਪੱਖ 'ਚ ਖਲੋਤੀ ਹੈ। ਇਹ ਆਪਣੇ ਆਪ ਨੂੰ ਹੋਰਾਂ ਲਈ ਖਤਰੇ 'ਚ ਪਾਉਣਾ ਹੈ। ਇਹ ਉਹ ਕੰਮ ਕਰਨ 'ਚ ਹੈ ਜੋ ਦੂਸਰੇ ਨਹੀਂ ਕਰਦੇ। ਇਹਨੂੰ ਕੁਰਬਾਨੀ ਕਹਿੰਦੇ ਹਨ ... ਵੀਜ਼ਾ ਵਧੂ ਹੋ ਕੇ ਭਾਵੇਂ ਮੋਏ 'ਕਵੀ' ਦੀ ਮਦਦ ਤਾਂ ਨਹੀਨ ਹੋ ਸਕਦੀ ਸੀ ਜਿਸ ਨੇ ਉਹਨੂੰ ਪਹਿਲਾਂ ਸੁਝਾਉ ਦਿੱਤਾ ਸੀ... ਪਰ ਕਿਸੇ ਹੋਰ ਨੂੰ ਅਧਿਜੀਵਨ (survival) ਮਿਲ ਜਾਵੇਗਾ। ਨਾਵਲ ਦਾ ਕਥਾਨਕ ਭਾਵੇਂ farce ਦੇ ਢੰਗ ਦਾ ਹੈ ਪਰ ਸਹੋਤੇ ਨੇ ਇਹਨੂੰ ਕਿਸੇ ਹੋਰ ਕਾਰਜ ਲਈ ਵਰਤਿਆ ਹੈ। ਜਾਂ ਇੰਝ ਕਹੋ ਜਿਵੇਂ ਸਰਕਸ 'ਚ ਕੋਈ ਅਨੁਸਿੱਧ (veteran) ਪਾਤਰ ਆਪਣੀ ਦਕਸ਼ਤਾ (skill) ਵਿਖਾਉਣ ਲਈ ਮਰਨਹਾਰ ਛਾਲ਼ਾਂ ਮਾਰਦਾ ਹੈ ਪਰ ਮਰਦਾ ਨਹੀਂ।

ਪੁਸਤਕਾਲਯ ਦੀ ਪ੍ਰਬੰਧਕਾ ਉਹਨੂੰ ਸਮਝਾਉਂਦੀ ਹੈ ਜੋ ਉਹਦੀ ਪੱਗ ਬਹੁਤੀ ਬਿਆਨ-ਮਈ statementy ਹੈ; ਸਿਰ 'ਤੇ ਰੁਮਾਲ ਨਾਲ ਸਰ ਸਕਦਾ ਹੈ।ਆਮ ਪ੍ਰਭਾਵ ਤਾਂ ਇਹੀ ਹੈ ਜੋ 'ਆਸਮਾਨ ਨੂੰ ਜਾਂਦੀ ਪੱਗ ਬੰਨ੍ਹੀ ਫਿਰਦੀ ਹੈ'।

ਰੋਜ਼ਗਾਰ ਮਿਲਣ ਨਾਲ ਨਰਿੰਦਰ ਦਾ ਵਿਕਾਸ ਸ਼ੁਰੂ ਹੁੰਦਾ ਹੈ। 'ਹੁਣ ਉਹ ਵਧੇਰੀਆਂ ਚੀਜ਼ਾਂ ਦਾ ਦ੍ਰਿਸ਼ਟ ਗ੍ਰਹਿਣ ਕਰਨ ਲੱਗ ਗਈ'। 'ਕੰਮ ਲੱਗੀ ਤਾਂ ਆਪਣੇ ਆਪ ਨੂੰ ਜੱਗ-ਰਚਨਾ ਦਾ ਹਿੱਸਾ ਸਮਝਣ ਲੱਗ ਗਈ'। ਪੰਜਾਬੀ 'ਚ 'ਵਾਧੂ ਘਾਟੂ' ਮੁਹਾਵਰੇ ਨੇ ਇਹੀ ਯਥਾਰਥ ਬੰਨ੍ਹਿਆ ਹੈ -- ਜਿਸਦਾ ਕਾਰ-ਵਿਹਾਰ 'ਚ ਕੋਈ ਹਿੱਸਾ ਨਹੀਂ ਉਹ 'ਘਾਟੂ' ਹੈ, ਨਾਲ਼ੇ ਦੁਨੀਆ ਲਈ 'ਵਾਧੂ' ਬੇਲੋੜਾ ਹੈ।

ਦੇਸ ਵਿਚ ਤਾਂ ਅਛੂਤਾਂ ਖਿਲਾਫ ਦੰਗੇ ਹੁੰਦੇ ਹਨ, ਨਾਲ਼ੇ ਗੱਜ ਵੱਜ ਕੇ ਜਿਸਨੂੰ ਧਰਮ ਕਰਮ



ਪਰਚਾਰਿਆ ਜਾਂਦਾ ਹੈ। ਵਲਾਇਤ 'ਚ ਰਹਿਣ ਦਾ ਅਸਰ ਹੈ ਜੋ ਨਰਿੰਦਰ ਅਛੂਤਾਂ ਨਾਲ ਹੁੰਦੇ ਵਿਹਾਰ ਨੂੰ ਅਨਾਚਾਰਕ ਸਮਝਦੀ ਹੈ। ਇਹ ਈਸਾਈ ਮੱਤ ਦਾ ਵਿਦੇਸ਼ੀ ਅਸਰ ਹੈ ਜੋ ਰੱਬ ਵੀ ਜ਼ੇਰ-ਇ ਮੁਕੱਦਮਾ ਹੋ ਜਾਂਦਾ।

ਨਰਿੰਦਰ ਦਾ ਪਿਤਾ ਉਹਨੂੰ ਆਪਣੇ ਵੇਲ਼ੇ ਦੇ ਵਰਤਾਉ ਦੀ ਕਹਿੰਦਾ ਹੈ--'ਅਛੂਤ ਜੂਠ ਹੀ ਖਾ ਸਕਦੇ ਸੀ, ਉਹ ਵੀ ਥਾਲ਼ੀ 'ਚ ਪਾ ਕੇ ਨਹੀਂ। ਜੂਠ ਵੀ ਬੁੱਕ 'ਚ ਪਾ ਦਿੰਦੇ ਸੀ; ਕਈ ਵਾਰ ਦਾਲ ਉਂਗਲ਼ਾਂ ਵਿਚ ਦੀ ਡੁਲ੍ਹੀ ਜਾਂਦੀ। ਸਬਜ਼ੀ ਦੇ ਟੁਕੜੇ 'ਚ ਮਾਲਕ ਦੇ ਦੰਦਾਂ ਦੇ ਨਿਸ਼ਾਨ ਦਿਸੀ ਜਾਂਦੇ'। ਤੋਚੀ ਨਾਲ ਹੁੰਦਾ ਅਜਿਹਾ ਵਿਹਾਰ ਉਹਦੀ ਸਮਝ ਤੋਂ ਬਾਹਰ ਸੀ। ਅਜਿਹੀ ਤਸਵੀਰ ਰੱਬ ਦੀ ਕਿਰਪਾਲਤਾ ਨਾਲ ਮੇਲ ਨਹੀਂ ਖਾਂਦੀ... ਤਾਂ ਹੀ ਈਸਾਈ ਸਵਾਲ (ਸੰਸਾ) ਪੈਦਾ ਹੁੰਦਾ, ਰੱਬ ਅਜਿਹਾ ਕਿਉਂ ਹੋਣ ਦਿੰਦਾ ਹੈ? ਨਰਿੰਦਰ ਦੇ ਮਨ 'ਚ ਇਹ ਸਵਾਲ ਪੈਦਾ ਹੋਣਾ ਉਹਦੇ ਵਲਾਇਤੀ ਨਿਵਾਸ ਅਤੇ ਆਚਾਰਕ ਵਿਕਾਸ ਕਰਕੇ ਹੈ।

(ਈਸਾਈ ਬ੍ਰਹਮ ਵਿੱਦਿਆ (theology) ਦਾ ਸਵਾਲ ਹੈ ਕਿ ਦੁਨੀਆਂ ਬਦੀ ਨਾਲ ਭਰੀ ਪਈ ਹੈ। ਜੇ ਰੱਬ ਬਦੀ ਨੂੰ ਖਤਮ ਨਹੀਂ ਕਰਨਾ ਚਾਹੁੰਦਾ ਤਾਂ ਉਹ ਕਿਰਪਾਲੂ ਨਹੀਂ; ਜੇ ਉਹ ਬਦੀ ਖਤਮ ਨਹੀਂ ਕਰ ਸਕਦਾ ਤਾਂ ਉਹ ਸਰਬ ਸ਼ਕਤੀਮਾਨ ਨਹੀਂ। ਭਾਰਤੀ ਦਰਸ਼ਨ ਵਿਚ ਬ੍ਰਹਮ ਨਯਾਯ theodicy ਦਾ ਸਵਾਲ ਨਹੀਂ ਆਉਂਦਾ। ਬਾਬਾ ਨਾਨਕ ਬਾਬਰ ਦੇ ਹਮਲੇ ਵੇਲ਼ੇ ਹੁੰਦੇ ਕੁਸ਼ਤ-ਉ-ਖ਼ੂਨ 'ਤੇ ਇਕ ਪਲ ਰੋਸ ਕਰਦਾ ਹੈ-- ਏਤੀ ਮਾਰ ਪਈ ਕੁਰਲਾਣੇ,ਤੈਂ ਕੀ ਦਰਦ ਨਾ ਆਇਆ? ਪਰ ਅਗਲੇ ਪਲ, ਅਗਲੀ ਪਾਲ਼ 'ਚ, ਇਹਦਾ ਖੰਡਨ ਕਰ ਦਿੰਦਾ ਹੈ--ਕਰਤਾ ਤੂੰ ਸਭਨਾ ਕਾ ਸੋਈ। ਤੂੰ ਮਰਨ ਵਾਲਿਆਂ ਅਤੇ ਮਾਰਨ ਵਾਲਿਆਂ ਦੋਵਾਂ ਦਾ ਹੀ ਹੈਂ, ਜਿਸ ਕਰਕੇ ਰੋਸ ਨਾਜਾਇਜ਼ ਹੋ ਜਾਂਦਾ ਹੈ)

ਅੰਗਰੇਜ਼ੀ ਨੇ ਕਈ ਦੇਸੀ ਲਫ਼ਜ਼ ਉਂਝੇ ਦੇ ਉਂਝੇ ਅਪਨਾ ਲਏ ਜਿਵੇਂ dekko -ਦੇਖੋ, bandana -ਬਾਂਧਨ, ਸਿਰ 'ਤੇ ਬੰਨ੍ਹਣ ਵਾਲਾ ਬੰਨ੍ਹਕੇ ਰੰਗਿਆ ਰੁਮਾਲ। ਇੰਝੇ ਸਹੋਤੇ ਨੇ ਨਾਵਲ 'ਚ 41 ਤੋਂ ਵੱਧ ਪੰਜਾਬੀ ਸ਼ਬਦ, ਰਤਾ ਉਚਾਰਨ ਬਦਲ ਕੇ ਵਰਤੇ ਹਨ। ਮੈਂ ਤਾਂ ਇੰਨਿਆਂ ਦੀ ਗਿਣਤੀ ਕੀਤੀ ਹੈ ਪਰ ਕਈ ਜ਼ਰੂਰ ਹੀ ਬੇਧਿਆਨੀ 'ਚ ਗਿਣਨੋਂ ਰਹਿ ਗਏ ਹੋਣੇ ਹਨ ਜਿਵੇਂ dhal -ਦਾਲ; logh-ਲੋਕ; charoo-ਝਾੜੂ; lagi-ਲਾਗੀ; dia lamp-ਦੀਵਾ; puth-ਪੁੱਤ; beiti-ਬੇਟੀ; gully-ਗਲ਼ੀ; kandha-ਖੰਡਾ; kara-ਕੜਾ; Rabbah-ਰੱਬਾ। ਸਹੋਤੇ ਨੂੰ ਪਤਾ ਇਹਨਾਂ ਸ਼ਬਦਾਂ ਦੀ ਪੰਜਾਬੀ ਪਰਵਾਸੀ ਪਾਠਕਾਂ ਨੂੰ ਕੋਈ ਔਖ ਨਹੀਂ ਹੋਣੀ। ਉਹ ਸਥਾਨਕ ਅੰਗਰਜ਼ੀ ਪੜ੍ਹਨ ਵਾਲੇ ਪਾਠਕਾਂ ਨੂੰ ਹੀ ਆਪਣੇ ਪ੍ਰਮੁੱਖ ਪਾਠਕ ਮੰਨਦਾ ਹੈ।

ਸਬੱਬੀਂ ਸਹੋਤਾ ਪੰਜਾਬ ਨੂੰ ਵੀ ਓਨੀ ਚੰਗੀ ਤਰ੍ਹਾਂ ਜਾਣਦਾ ਹੈ ਜਿੰਨੀ ਚੰਗੀ ਤਰ੍ਹਾਂ ਵਲਾਇਤ ਨੂੰ ਪਹਿਚਾਣਦਾ ਹੈ। ਉਹ ਦੋ ਮੁਹਾਵਰਿਆਂ, ਪੰਜਾਬੀ ਅਤੇ ਅੰਗਰੇਜ਼ੀ, ਦਾ ਧਨੀ ਹੈ। ਇਹ ਅਸਾਧਾਰਨ ਪ੍ਰਾਪਤੀ ਹੈ। ਮੈਂ ਅੰਗਰੇਜ਼ੀ ਪੜ੍ਹਿਆ ਹਾਂ, ਛੇ ਸੱਤ ਸਾਲ ਵਲਾਇਤ 'ਚ ਪਰਵਾਸੀ ਵੀ ਸੀ। ਇਸ ਕਰਕੇ ਮੈਨੂੰ ਇਸ ਗੱਲ ਦਾ ਥੋੜ੍ਹਾ ਬਹੁਤ ਪਤਾ ਹੋਣਾ ਚਾਹੀਦਾ।

Did you not hear? ਸੁਣਿਆ ਨਹੀਂ? Who is asking you to? ਤੈਨੂੰ ਕੀਹਨੇ ਪੁੱਛਿਆ? We can't make anything of ourselves here ਇੱਥੇ ਸਾਡਾ ਕੁਝ ਨਹੀਂ ਬਣਨਾ; I rather think that's for me to decide ਇਹ ਮੇਰਾ ਕੰਮ ਐ ਤੇਰਾ ਨਹੀਂ; he clicked fingers for the money.ਝੱਟ ਪੈਸੇ ਕੱਢਣ ਲਈ ਚੁਟਕੀ ਬਜਾਈ; This is when we earn. ਕਮਾਈ ਕਰਨ ਦੀ ਉਮਰ ਐ; Just say God's name and all will be well ਰੱਬ ਦਾ ਨਾਉਂ ਲੈ, ਸਭ ਠੀਕ ਹੋ ਜਾਊਗਾ।

ਇਸੇ ਕਰਕੇ ਪੰਜਾਬੀ ਜੁੱਤੀ ਲਈ Panjabi brogues ਲਿਖਿਆ ਹੈ।

It's between them and God now ਹੁਣ ਤਾਂ ਰੱਬ ਦੀ ਮਰਜ਼ੀ ਹੈ।

ਤੱਕਣੀ ਵੀ ਡੂੰਘੀ ਪੇਤਲੀ ਹੁੰਦੀ; ਸਹੋਤੇ ਦੀ ਨਜ਼ਰ ਵਿਹਾਰਕ ਦ੍ਰਿਸ਼ਟ ਵਿਚ ਦੀ ਲੰਘ ਜਾਂਦੀ ਹੈ। ਇਹੀ ਉਹਦੀ ਵਰਨਨ ਦੀ ਸਮਰੱਥਾ ਅਤੇ ਸਿਰਜਣਾਤਮਕਤਾ ਦਾ ਭੇਤ ਹੈ। ਜਿਵੇਂ 'ਥਰੀ ਵ੍ਹੀਲਰ (three wheeler) ਦਾ ਡਰਾਈਵਰ ਉੱਚੀ ਉੱਚੀ ਹਾਰਨ ਵਜਾ ਕੇ ਭੀੜ ਨੂੰ ਡਰਾ ਉਹਦੇ ਵਿਚਦੀ ਲੰਘਣਾ ਚਾਹੁੰਦਾ ਸੀ'। ਪਰਵਾਸੀ ਰੈਸਟੋਰੈਂਟ ਦੀ 'receptionist ਦੇ ਨਿਤੰਭ (ਚਿੱਤੜ) ਬਾਹਰ ਨੂੰ ਨਿਕਲਦੇ ਬੇਪਰਵਾਹ ਗੁਸਤਾਖੀ ਦੀ ਮੁਦਰਾ ਸੀ'। 'ਰੋਟੀ ਖਾ ਕੇ ਡਕਾਰ ਮਾਰਨ ਨੂੰ ਉਡੀਕਦਾ ਸੀ, ਡਕਾਰ ਨਾ ਆਇਆ ਤਾਂ ਨਿਰਾਸਾ ਜਿਹਾ ਹੋ ਗਿਆ'।

ਪਾਠਕ ਸਰੋਤੇ ਦੇ ਵਿਲਾਸ ਵਰਨਨ ਦਾ ਮੁਕਾਬਲਾ ਕੰਵਲ ਦੇ ਨਾਵਲਾਂ 'ਚ ਹੁੰਦੇ ਬਿਆਨ ਨਾਲ ਕਰ ਸਕਦਾ ਹੈ. ਨਾਲੇ ਜ਼ੋਰ-ਇ ਕਲਮ ਅਤੇ ਸੁੰਦਰਮ ਦੀ ਸਮਝ ਆ ਜਾਵੇਗੀ। 'ਤਾਜ਼ਾ ਉੱਤਰੇ ਪਰਵਾਸੀ ਗੋਰੀਆਂ ਨੂੰ ਅੱਖਾਂ ਪਾੜਕੇ ਵੇਖਦੇ ਹਨ'। 'ਕਰਮਚਾਰੀ ਨੇ ਕਮਾਈ ਬੇਰੁਖੀ ਨਾਲ 'ਹਾਂ' ਕਿਹਾ ਜਿਸਦਾ ਮਤਲਬ ਸੀ ਪਹਿਲਾਂ ਦਿੱਤੀ ਰਿਸ਼ਵਤ ਦਾ ਅਸਰ ਖਤਮ ਹੋ ਗਿਆ ਹੈ'।

ਅਵਤਾਰ ਉਪਰੇਸ਼ਨ (operation) ਤੋਂ ਮਗਰੋਂ ਪੱਟੀਆਂ ਨੂੰ ਟੋਂਹਦਾ, ਦਰਦ ਨੂੰ ਪੀਣ ਦੀ ਕੋਸ਼ਿਸ਼ ਕਰਦਾ ਪਸੀਨੋ ਪਸੀਨੀ ਹੋ ਗਿਆ... ਹੰਝੂ ਅੱਖਾਂ ਦੇ ਕੋਨਿਆਂ 'ਚੋਂ ਨਿਕਲ ਕੰਨਾਂ ਵਿਚ ਇਕੱਠੇ ਹੋ ਗਏ'। ਸਾਡੀ ਬੰਸੋ ਵਿਆਹ ਮਗਰੋਂ ਪੇਕੇ ਆਈ ਤਾਂ ਉਹਦੇ ਦੋਵੇਂ ਕੰਨ ਦੁਖਦੇ ਸੀ। ਮੇਰੇ ਡਾਕਟਰ ਚਾਚੇ ਨੂੰ ਸਮਝ ਆਈ ਕਿ ਉਹ ਤਾਂ ਸੁੱਤੀ ਪਈ ਰੋਂਦੀ ਰਹੀ ਹੈ। ਮੈਂ ਤਾਂ ਇਹਨੂੰ ਨਾਦਰ ਹੋਣੀ ਸਮਝਦਾ ਸੀ; ਚਲੋ, ਇਹਦੀ ਕਾਲਪਨਿਕ ਮਿਸਾਲ ਤਾਂ ਮਿਲ ਗਈ ਹੈ।

ਸਹੋਤਾ ਚਲਦੀ (current) ਅੰਗਰੇਜ਼ੀ ਲਿਖਦਾ ਹੈ। gennel ਛੱਤੀ ਵੀਹੀ ਲਈ Derbyshire ਦੀ ਬੋਲੀ ਹੈ ਜਿੱਥੇ ਉਹ ਰਹਿੰਦਾ ਹੈ। ਇੰਝੇ trousers ਨੂੰ kecks ਕਹਿਣਾ ਉੱਤਰੀ ਇੰਗਲੈਂਡ ਦੀ ਭਾਸ਼ਾ ਹੈ। ਉਹ ਕੂੜੇ ਦੇ ਡੱਬੇ bin ਤੋਂ ਕ੍ਰਿਯਾ binning ਬਣਾ ਕੇ ਇਹਨੂੰ ਡੱਬੇ 'ਚ ਕੂੜਾ ਪਾਉਣਾ ਲਿਖਦਾ ਹੈ। duvet ਫਰਾਂਸ ਤੋਂ ਆਇਆ ਲਫਜ਼ ਫੁੱਲਵੇਂ ਕੋਟ ਲਈ ਹੈ ਜਿਹੜਾ ਸ਼ਾਇਦ ਅਜੇ ਭਾਰਤੀ ਅੰਗਰੇਜ਼ੀ 'ਚ ਨਹੀਂ ਆਇਆ। ਇੰਝ ਹੀ clackety ਮਸ਼ੀਨ 'ਚ ਪੁਰਜ਼ਿਆਂ ਦੇ ਘੁੰਮਣ ਦੀ ਆਵਾਜ਼ ਹੈ। static ਤਾਂ ਸੰਚਾਰ ਜੰਤਰ ਦੀ ਗੂੰਜ ਹੈ ਜੋ ਨਾ ਵਰਤ ਹੁੰਦੇ ਵੀ ਸੁਣਦੀ ਰਹਿੰਦੀ ਹੈ। hunker ਪੈਰਾਂ ਭਾਰ ਬਹਿਣਾ ਹੈ। siggle ਛੰਡਕ ਛੰਡਕ ਲਫਾਫੇ 'ਚੋਂ ਕਾਗ਼ਜ਼ ਕੱਢਣਾ ਹੈ। ਜੇ ਕੋਈ ਦੇਸੀ ਅੰਗਰੇਜ਼ੀ ਜਾਣਕਾਰ ਇਹਨਾਂ ਸ਼ਬਦਾਂ ਨੂੰ ਜਾਣਦਾ ਹੈ ਉਹਨੇ ਤਾਂ ਵੀ ਆਪਣੀ ਲਿਖਤ ਵਿਚ ਨਹੀਂ ਆਉਣ ਦੇਣੇ, ਕਿਉਂਜੁ ਉਹਨੂੰ ਡਰ ਲੱਗ ਜਾਣਾ ਹੈ ਕਿ ਉਹਦੇ ਪਾਠਕ ਨੇ ਗੱਲ ਨਹੀਂ ਸਮਝਣੀ। ਇੰਝ ਪਾਠਕ ਦੀ ਸਮਰੱਥਾ ਅਸਮਰੱਥਾ ਲਿਖਾਰੀ ਦੀ ਰਚਨਾ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਜੰਮ-ਪਲ ਦੀ ਬੋਲੀ ਸਿਖਿਆਰਥੀ-ਵਿਦਵਾਨ ਦੀ ਭਾਸ਼ਾ ਤੋਂ ਨਿੱਗਰ, ਡੂੰਘੀ ਹੁੰਦੀ ਹੈ ਜਿਸ ਕਰਕੇ ਖੁਸ਼ਵੰਤ ਸਿੰਘ ਦੀ ਅੰਗਰੇਜ਼ੀ ਕੰਮ-ਸਾਰੂ ਹੈ ਅਤੇ ਸਹੋਤੇ ਦੀ ਸੁਆਦਲੀ।

ਅੰਤ ਵਿਚ ਦੋ ਬੇਨਤੀਆਂ ਹਨ। ਸਹੋਤੇ ਦੀ ਪ੍ਰਾਪਤੀ ਵਲਾਇਤ 'ਚ ਪੰਜਾਬੀ ਸਾਹਿਤ ਨੂੰ ਵੰਗਾਰ ਹੈ ਜੋ ਉਹਨੂੰ ਵੀ ਸਹੋਤੇ ਦੇ ਲੈਵਲ (ਸ-ਤਰ) 'ਤੇ ਪੁੱਜਣਾ ਪੈਣਾ ਹੈ। ਮੈਂ ਸ਼ਿਵਚਰਨ ਗਿੱਲ ਦੇ ਦੋ ਨਾਵਲ ਪੜ੍ਹੇ ਹਨ। ਉਹਦੇ ਗ਼ੈਰਕਾਨੂੰਨੀਆਂ ਦੇ ਸੌਖ ਨੇ ਕਥਾਨਕ ਦੀ ਉੱਚ ਸੰਭਾਵਨਾ ਨੂੰ ਕਮਜ਼ੋਰ ਕਰ ਦਿੱਤਾ ਹੈ। ਹਰਬਖਸ਼ ਮਕਸੂਦਪੁਰੀ ਡਰਬੀ 'ਚ ਪ੍ਰਗਤੀਵਾਦੀ ਲਿਖਾਰੀਆਂ ਦਾ ਲੀਡਰ ਹੁੰਦਾ ਸੀ। ਉਹਨੂੰ ਹੁਣ ਮੁੜ ਕੇ ਹਥਿਆਰ ਚੁੱਕਣੇ ਪੈਣੇ ਹਨ।000

**The Year of the Runaways, Sanjeev Sahota, Picador, New Delhi, 2015, Rs. 599/-**

***(144, ਸੈਕਟਰ 65, ਐੱਸ.ਏ.ਐੱਸ. ਨਗਰ- ਮੁਹਾਲੀ 160 062)***





## ਬਹਿਸ ਤੋਂ ਬਾਹਰ (ਕਾਵਿ-ਸੰਗ੍ਰਹਿ) ਲਖਵਿੰਦਰ ਸਿੰਘ ਜੌਹਲ

ਅਜੋਕੇ ਯੁੱਗ ਵਿਚ ਗਿਣਤੀ ਵਜੋਂ ਏਨੀ ਸਾਹਿਤਕ ਰਚਨਾਕਾਰੀ ਹੋ ਰਹੀ ਹੈ ਕਿ ਇਸ ਦੇ ਗੁਣਾਂ ਨੂੰ ਪਛਾਨਣਾ ਸਹਿਲ ਨਹੀਂ ਰਿਹਾ। ਰੇਡੀਓ ਟੀ.ਵੀ. ਚੈਨਲਾਂ ਨੇ ਲਿਖਤੀ ਰਚਨਾਕਾਰੀ ਨੂੰ ਮਧੋਲ ਛੱਡਿਆ ਹੈ ਤੇ ਲਿਖਤਾਂ ਵਿਚ ਵੀ ਉਸ ਰਚਨਾ ਦਾ ਬੋਲਬਾਲਾ ਹੈ ਜਿਹੜੀ ਉੱਚੀ ਸੁਰ ਵਾਲੀ ਹੋਵੇ। ਲਖਵਿੰਦਰ ਸਿੰਘ ਜੌਹਲ ਦੀ ਪੰਜਾਬੀ ਕਵਿਤਾ ਧੀਮੀ ਸੁਰ ਵਾਲੀ ਹੋਣ ਕਾਰਨ ਅਣਗੌਲ਼ੀ ਰਹੀ ਜਾਪਦੀ ਹੈ। ਅੱਧੀ ਦਰਜਨ ਕਾਵਿ-ਪੁਸਤਕਾਂ ਦੇ ਰਚੇਤਾ ਨੂੰ ਲੋੜੀਂਦਾ ਮਾਣ ਸਨਮਾਨ ਨਹੀਂ ਮਿਲਿਆ। ਉਸ ਦਾ ਸੱਜਰਾ ਕਾਵਿ-ਸੰਗ੍ਰਹਿ 'ਬਹਿਸ ਤੋਂ ਬਾਹਰ' (ਚੇਤਨਾ ਪ੍ਰਕਾਸ਼ਨ, ਪੰਨੇ 80, ਮੁੱਲ 125 ਰੁਪਏ) ਇਸ ਦੀ ਪੁਸ਼ਟੀ ਕਰਦਾ ਹੈ। ਉਸ ਦੀ ਧਾਰਨਾ ਹੈ:

*ਕਵਿਤਾ ਦੇ ਅੰਬਰ ਵਿਚ ਬਲ਼ਦੇ / ਅੱਗ ਵਰੋਲ਼ੇ*
*ਸੂਰਜ ਬਣ ਬਣ / ਰਾਹ ਰੁਸ਼ਨਾਉਂਦੇ...*
*ਚੰਗਾ ਲੱਗੇ / ਧੀਮੀ ਸੁਰ ਵਿਚ ਗਾਉਣਾ*
*ਪੋਲੇ ਪੈਰੀਂ ਚਲਦੇ ਜਾਣਾ / ਚੰਗਾ ਲੱਗੇ...*
*ਸੂਰਜ ਦੇ ਗੋਲ਼ੇ 'ਤੇ ਬਹਿ ਕੇ / ਅੱਗ ਵਿਚ ਘਿਰ ਕੇ*
*ਕਵਿਤਾ ਲਿਖਣਾ / ਚੰਗਾ ਲੱਗੇ*

'ਦਰਦ' ਨਾਂ ਦੀ ਕਵਿਤਾ ਵਿਚ ਉਹ ਇਹ ਵੀ ਕਹਿੰਦਾ ਹੈ:

*ਪੈਰ ਜਲਾ ਕੇ / ਖੰਭ ਸੜਾ ਕੇ*
*ਮੁੜ ਮੁੜ ਡਿੱਗੇ / ਮੂੰਹ ਦੇ ਭਾਰ / ਕਿੰਨੀ ਵਾਰ?*
*ਅਨੰਤ ਫਲਸਫ਼ੇ / ਆਸਮਾਨ ਦੀ ਸੀਮਾ ਤੀਕਰ / ਪਹੁੰਚ ਨਾ ਪਾਏ...*

ਉਸ ਦੇ ਧੀਮੇ ਬੋਲਾਂ ਦੀ ਸਹੀ ਆਤਮਾ ਜਾਨਣੀ ਹੋਵੇ ਤਾਂ ਹੇਠ ਲਿਖੀ ਕਵਿਤਾ ਹੀ ਕਾਫ਼ੀ ਹੈ:

*ਇਸ ਤੋਂ ਪਹਿਲਾਂ / ਕਿ ਇੰਡੀਆ ਗੇਟ / ਦਿੱਲੀ ਵਿਚੋਂ ਬਾਹਰ ਨਿਕਲੇ*
*ਇਸ ਤੋਂ ਪਹਿਲਾਂ / ਕਿ ਲਾਲ ਕਿਲਾ / ਯਮਨਾ 'ਚ ਉਤਰ ਜਾਏ*
*ਇਸ ਤੋਂ ਪਹਿਲਾਂ / ਕਿ ਫਿਰ ਢਹੇ / ਮੰਦਰ ਮਸਜਿਦ ਕੋਈ*
*ਤੇ ਦੰਗੇ ਹੋ ਜਾਣ ਦੀਵਾਰਾਂ*
*ਆਓ ਗੁਫ਼ਤਗੂ ਕਰੀਏ / ਪਾਣੀ ਦੀਆਂ ਲਹਿਰਾਂ ਨਾਲ*
*ਲਹਿਰਾਂ ਤੇ ਰੁਮਕਦੀ ਹਵਾ ਨਾਲ*
*ਹਰੇ ਭਰੇ ਘਾਹ ਨਾਲ / ਖਿੜੇ ਹੋਏ ਫੁੱਲਾਂ ਨਾਲ*
*ਆਓ ਬੋਟ ਕਲੱਬ ਚੱਲੀਏ / ਕਰੀਏ ਗੁਫ਼ਤਗੂ ਕੋਈ*
*ਆਓ ਗੁਫ਼ਤਗੂ ਕਰੀਏ...*

ਇਨ੍ਹਾਂ ਧੀਮੇ ਬੋਲਾਂ ਦਾ ਡੂੰਘਾ ਪ੍ਰਭਾਵ ਜਾਨਣਾ ਹੋਵੇ ਤਾਂ ਉਸ ਦੀ ਕਵਿਤਾ 'ਮਾਂ' ਪੜ੍ਹਨੀ ਪਵੇਗੀ:

*ਸਭ ਬੁਰਾਈਆਂ ਦੇ ਬੜਬੋਲੇਪਨ ਵਿਰੁੱਧ*
*ਮੌਜੂਦ ਹੈ / ਇਕ ਚੁੱਪ / ਸ਼ਾਂਤ / ਵਗਦੀ ਨਦੀ...*
*ਬਾਹਾਂ ਫੈਲਾਈ ਖੜ੍ਹਾ ਬਿਰਖ*
*ਧੁੱਪਾਂ...ਠੰਢਾਂ...ਹਨੇਰੀਆਂ...ਝੇਲਦਾ... / ਪਹਾੜ ਇਕ ਅਡੋਲ*

*ਦੁੱਖ ਸਾਰੇ ਜਾਣਨਾ / ਅਣਜਾਣ ਬਣ ਕੇ ਟਾਲਣਾ*
*ਹੰਝੂਆਂ ਦੀ ਲਿਸ਼ਕ ਵਿਚੋਂ / ਜ਼ਿੰਦਗੀ ਨੂੰ ਭਾਲਣਾ*
*ਕਿਸ ਤਰ੍ਹਾਂ / ਸਿੱਖਿਆ ਸੀ ਮਾਂ??*

ਲਖਵਿੰਦਰ ਦੇ ਕਟਾਖਸ਼ ਤੇ ਵਿਅੰਗ ਵੀ ਧੀਮੀ ਸੁਰ ਵਾਲੇ ਤੇ ਪ੍ਰਭਾਵੀ ਹਨ:

*ਕੁੱਤਿਆਂ ਬਾਰੇ ਸੋਚਦਾਂ / ਤਾਂ ਯਾਦ ਆਉਂਦੇ ਨੇ ਬੰਦੇ*
*ਕਾਲੇ ਭੂਸਲੇ ਚਿੱਟੇ ਲਾਲ / ਰੰਗਾਂ ਬਦਰੰਗਾਂ ਵਾਲੇ*
*ਬੰਦਿਆਂ ਬਾਰੇ ਸੋਚਦਾਂ / ਤਾਂ ਯਾਦ ਆਉਂਦੇ ਨੇ ਕੁੱਤੇ*
*ਕਾਲੇ ਭੂਸਲੇ ਚਿੱਟੇ ਲਾਲ / ਰੰਗਾਂ ਬਦਰੰਗਾਂ ਵਾਲੇ*
*ਕੀ ਕਰਾਂ?... / ਬਹੁਤ ਪ੍ਰੇਸ਼ਾਨ ਹਾਂ ਮੈਂ*
*ਮੇਰੇ ਦੋਸਤ ਨੇ ਇਕ ਦਿਨ / ਮੈਨੂੰ ਕਿਹਾ...*
*'ਕੁੱਤਿਆਂ ਨੂੰ ਜੇਕਰ ਪਤਾ ਲੱਗੇ*
*ਅਸੀਂ ਉਨ੍ਹਾਂ ਦੀ ਤੁਲਨਾ / ਬੰਦਿਆਂ ਨਾਲ ਕਰਦੇ ਹਾਂ*
*ਉਹ ਸਾਨੂੰ ਪਾੜ ਕੇ ਖਾ ਜਾਣ'*

ਲਖਵਿੰਦਰ ਆਪਣੀ ਕਵਿਤਾ ਵਿਚ ਰਾਹਾਂ ਨੂੰ ਮੰਜ਼ਿਲ ਤੇ ਰਾਹਬਰ ਬਣਦੇ ਵੇਖਦਾ ਹੈ, ਮਿੱਟੀ ਨੂੰ ਪਸੀਨੇ ਦਾ ਰੰਗ ਕਬੂਲਦੀ ਤਕਦਾ ਹੈ ਤੇ ਫੇਰ ਖੂਨ ਦਾ ਰੰਗ ਪਹਿਨਦੀ ਵੀ। ਉਹ ਅੱਜੋਕੇ ਮਨੁੱਖ ਨੂੰ ਫਾਸਟ ਫੂਡ ਨਾਲ ਉਪਮਾ ਦੇ ਕੇ ਉਸ ਨੂੰ ਸੜਕ ਤੇ ਸਮੇਂ ਵਿਚ ਸੈਂਡਵਿਚ ਹੋਇਆ ਦੱਸ ਕੇ ਦੌੜਿਆ ਜਾਂਦਾ ਫਾਸਟ ਫੂਡ ਖਾਂਦਾ ਕਹਿ ਕੇ ਸਮੇਂ ਦੀ ਬੁਰਕੀ ਬਣਦਾ ਦਰਸਾਉਂਦਾ ਹੈ।

ਲਖਵਿੰਦਰ ਖੁੱਲ੍ਹੀ ਕਵਿਤਾ ਨੂੰ ਪਰਨਾਇਆ ਕਵੀ ਹੈ ਪਰ ਉਸ ਵਿਚ ਗ਼ਜ਼ਲ ਦੇ ਸ਼ਿਅਰਾਂ ਵਰਗੀ ਡੂੰਘਾਈ ਹੈ। ਉਸ ਦਾ ਇਹ ਮੰਨ ਕੇ ਚੱਲਣਾ ਕਿ:

*ਬਹੁਤ ਭਿਆਨਕ ਹੈ / ਜਾਗਣ ਤੇ ਜਾਣਨ ਵਿਚਲਾ ਫਾਸਲਾ*
*ਜਾਗਣ ਤੇ ਜਾਣਨ ਵਿਚਕਾਰ / ਭਟਕਦਾ ਮੇਰਾ ਮਨ*
*ਭੱਜ ਜਾਣਾ ਚਾਹੁੰਦਾ*
*ਆਪਣੀਆਂ ਅੱਖਾਂ ਤੋਂ ਦੂਰ / ਆਵਾਜ਼ ਆਪਣੀ ਤੋਂ ਦੂਰ*

ਮਿਰਜ਼ਾ ਗਾਲਿਬ ਦੇ ਹੇਠ ਲਿਖੇ ਸ਼ਿਅਰਾਂ ਦਾ ਰਾਹ ਵਿਖਾਉਂਦਾ ਹੈ:

*ਰਹੀਏ ਅਬ ਐਸੀ ਜਗ੍ਹਾ ਚਲ ਕਰ ਯਹਾਂ ਕੋਈ ਨਾ ਹੋ*
*ਹਮਸੁਖਨ ਕੋਈ ਨਾ ਹੋ ਔਰ ਹਮਜ਼ਬਾਂ ਕੋਈ ਨਾ ਹੋ*
*ਬੰਦਰ ਓ ਦੀਵਾਰ ਸਾ ਇਕ ਘਰ ਬਨਾਇਆ ਚਾਹੀਏ*
*ਕੋਈ ਹਮਸਾਇਆ ਨਾ ਹੋ ਔਰ ਪਾਸਬਾਂ ਕੋਈ ਨਾ ਹੋ*

ਕੁਝ ਏਸੇ ਤਰ੍ਹਾਂ ਦੀ ਧਾਰਨਾ ਉਸ ਦੀ ਕਵਿਤਾ 'ਕੀ ਜਾਣਾ ਮੈਂ ਕੌਣ?' ਵਿਚ ਹੈ:

*ਨਾ ਕਿਧਰੇ ਸੁਖ-ਨਾਦ ਸੁਣੀਂਦੇ / ਨਾ ਵੱਜਣ ਖੜਤਾਲਾਂ*
*ਸਮਿਆਂ ਦੀ ਅਣਦੇਖੀ ਨੇ ਹੀ / ਖਾ ਲਈਆਂ ਪੜਤਾਲਾਂ*
*ਚਾਰ ਚੁਫ਼ੇਰੇ ਭੀੜਾਂ-ਰਿਸ਼ਤੇ / ਫਿਰ ਕੱਲੇ ਦੇ ਕੱਲੇ*
*ਵੇਦ-ਕਿਤਾਬਾਂ ਪੜ੍ਹ ਪੜ੍ਹ ਹਾਰੇ / ਕੁਝ ਪਿਆ ਨਾ ਪੱਲੇ*

ਲਖਵਿੰਦਰ ਜੌਹਲ ਦਾ ਦਾਅਵਾ ਹੈ ਕਿ ਬੰਦੇ ਲਈ ਰੋਟੀ ਹੀ ਰੱਬ ਹੈ। ਰੋਟੀ ਹੀ ਉਸ ਦਾ ਚੰਦ ਹੈ ਤੇ ਰੋਟੀ ਹੀ ਸੂਰਜ। 'ਮੈਂ ਕੀ ਕੀਤਾ? ਵਿਚ ਉਹ ਇਸ ਮਹਾ ਸੱਚ ਦਾ ਇਕਬਾਲ ਵੀ ਕਰਦਾ ਹੈ:

*ਰੋਟੀ ਖਾਤਰ ਅੰਨ੍ਹਾ ਹੋਇਆ / ਰੁਤਬੇ ਖਾਤਰ ਗੂੰਗਾ*
*ਸ਼ੁਹਰਤ ਖਾਤਰ ਬਣਿਆ ਢੌਂਗੀ / ਕੁਨਬੇ ਖਾਤਰ ਬੋਲ਼ਾ*



ਮੁਕਦੀ ਗੱਲ ਇਹ ਕਿ ਲਖਵਿੰਦਰ ਨਿਰਾਸ਼ਾਵਾਦੀ ਨਹੀਂ। ਉਸ ਦੇ ਬੋਲ ਕਿੰਨੇ ਵੀ ਧੀਮੇ ਹੋਣ, ਆਸ ਦੀ ਸ਼ਮ੍ਹਾ ਜਗਾਈ ਰੱਖਦੇ ਹਨ।

*ਭੁੱਖ ਗਰੀਬੀ ਫ਼ਿਰਕੇਦਾਰੀ / ਮੂੰਹ ਅੱਡੀ ਵਿਕਰਾਲ ਖੜ੍ਹੇ ਨੇ*
*ਭਰਮ ਭੁਲੇਖੇ ਤੰਤਰ ਮੰਤਰ / ਅੜ ਕੇ ਨਾਲੋ-ਨਾਲ ਖੜ੍ਹੇ ਨੇ*
*ਮਨ ਅੰਬਰ ਤੋਂ ਕਾਲਖ ਵਾਲਾ / ਬੱਦਲ ਪਰ੍ਹਾਂ ਹਟਾਉਣਾ ਪੈਣਾ*
*ਭਖਦੇ ਸ਼ੋਖ ਵਿਚਾਰਾਂ ਵਾਲਾ / ਧੂਣਾ ਫੇਰ ਧਮਾਉਣਾ ਪੈਣਾ*

ਮੈਨੂੰ ਲਖਵਿੰਦਰ ਜੌਹਲ ਦੀ ਧੀਮੀ ਸੁਰ ਨੇ ਪ੍ਰਭਾਵਤ ਕੀਤਾ ਹੈ। ਇਹ ਗੱਲ ਵੱਖਰੀ ਹੈ ਕਿ ਉਹ ਕਵੀ ਵਜੋਂ ਇਸ ਦਾ ਸ਼ਿਕਾਰ ਵੀ ਹੋਇਆ ਹੈ। ਮੈਂ ਕਵਿਤਾ ਦੇ ਪਾਠਕਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਲਖਵਿੰਦਰ ਦੀ ਸਮੁੱਚੀ ਕਵਿਤਾ ਦਾ ਰਸ ਮਾਨਣ। ਇਹ ਰਸ ਮਾਨਣ ਲਈ ਪਾਠਕ ਨੂੰ ਆਲੋਚਨਾਤਮਕ ਰਮਜ਼ਾਂ ਉਡੀਕਣ ਦੀ ਲੋੜ ਨਹੀਂ। ਉਸ ਦੀ ਸਹਿਜ ਸਲੋਨੀ ਧਾਰਨਾ ਪਾਠਕ ਦੇ ਅੰਗ ਸੰਗ ਨਿਭਣ ਵਾਲੀ ਹੈ।

ਜਾਂਦੇ ਜਾਂਦੇ ਮੈਂ ਲਖਵਿੰਦਰ ਦੀ ਇਸ ਧਾਰਨਾ ਉਤੇ ਵੀ ਫੁੱਲ ਚੜ੍ਹਾਉਂਦਾ ਹਾਂ ਕਿ ਉਹ ਆਪਣੇ ਤੋਂ ਪਹਿਲੇ ਤੇ ਸਮਕਾਲੀ ਕਵੀਆਂ ਦੀ ਦੇਣ ਨੂੰ ਸਿਰ ਮੱਥੇ ਰੱਖ ਕੇ ਚੱਲਦਾ ਹੈ:

*ਕਵਿਤਾ ਲਿਖਦਿਆਂ / ਮੇਰੇ ਨਾਲ ਚੱਲਦੇ ਨੇ*
*ਕਵੀ ਬਹੁਤ ਸਾਰੇ...?*
*ਧੁੰਦਲੇ ਜਿਹੇ ਦਿਸਦੇ ਕਦੇ / ਕਦੇ ਸਾਖਸ਼ਾਤ*
*ਬਾਵਾ-ਈਸ਼ਵਰ-ਮੀਸ਼ਾ-ਹਰਨਾਮ*
*ਸ਼ਿਵ-ਪਾਸ਼...ਤੇ ਪਾਤਰ...?*

ਮੈਂ ਇਸ ਧਾਰਨਾ ਦਾ ਮਿਰਜ਼ਾ ਗਾਲਿਬ ਦੇ ਪ੍ਰਸਿੱਧ ਸ਼ਿਅਰ ਨਾਲ ਸਵਾਗਤ ਕਰਨਾ ਚਾਹਾਂਗਾ:

*ਰੇਖਤਾ ਕੇ ਤੁਮ ਹੀ ਉਸਤਾਦ ਨਹੀਂ ਹੋ ਗ਼ਾਲਿਬ*
*ਕਹਿਤੇ ਹੈਂ ਅਗਲੇ ਜ਼ਮਾਨੇ ਮੇਂ ਕੋਈ ਮੀਰ ਭੀ ਥਾ*

ਲਖਵਿੰਦਰ ਜੌਹਲ ਦੇ ਸੱਜਰੇ ਕਾਵਿ-ਸੰਗ੍ਰਹਿ ਦਾ ਸਵਾਗਤ ਕਰਨਾ ਬਣਦਾ ਹੈ।

**-ਗੁਲਜ਼ਾਰ ਸਿੰਘ ਸੰਧੂ**

## ਥੈਂਕਸ ਏ ਲੌਟ ਪੁੱਤਰਾ (ਕਹਾਣੀ ਸੰਗ੍ਰਹਿ) ਕੇਸਰਾ ਰਾਮ

ਕੇਸਰਾ ਰਾਮ ਸਮਕਾਲੀ ਪੰਜਾਬੀ ਕਹਾਣੀ ਵਿਚ ਵੱਖਰੀ ਪਛਾਣ ਵਾਲਾ ਕਥਾਕਾਰ ਹੈ। ਉਸ ਦੀ ਕਹਾਣੀ ਨੇ ਵਿਸ਼ਵੀਕਰਣ ਅਤੇ ਕਾਰਪੋਰੇਟ ਸਮੇਂ ਦੀ ਖੰਡਤ ਪੰਜਾਬੀ ਸੰਵੇਦਨਾ ਨੂੰ ਨਵੇਂ ਸੂਹਜ ਬੋਧ ਨਾਲ ਰੂਪਮਾਨ ਕੀਤਾ ਹੈ। ਵਰਤਮਾਨ ਦੌਰ ਦੇ ਬਹੁਪਾਸਾਰੀ ਸੰਕਟਾਂ ਉੱਤੇ ਰੁਦਨ ਕਰਨ ਨਾਲੋਂ ਉਸ ਦਾ ਕਥਾ ਬਿਰਤਾਂਤ ਇਸ ਪ੍ਰਤੀ ਸੰਵਾਦ ਦੀਆਂ ਸੰਭਾਵਨਾਵਾਂ ਪੈਦਾ ਕਰਦਾ ਹੈ। ਕੇਸਰਾ ਰਾਮ ਦੀ ਕਹਾਣੀ ਦਾ ਵਿਸ਼ੇਸ਼ ਪਹਿਲੂ ਉਸ ਦੀ ਬਿਰਤਾਂਤਕ ਸ਼ਿਲਪਕਾਰੀ ਵੀ ਹੈ। ਲੇਖਕ ਸਮਕਾਲ ਦੇ ਜਟਿਲ ਅਤੇ ਪੀਡੇ ਸਮਾਜਕ, ਮਾਨਸਿਕ ਯਥਾਰਥ ਨੂੰ ਸਹਿਜ- ਸਾਧਾਰਨ ਬਿਰਤਾਂਤਕਾਰੀ ਵਿਚ ਹੀ ਪੇਸ਼ ਨਹੀਂ ਕਰਦਾ, ਸਗੋਂ ਭਾਸ਼ਾਈ ਸੂਹਜ, ਪਾਤਰ ਚਿਤਰਨ ਅਤੇ ਬਿਰਤਾਂਤਕ ਜੁਗਤਾਂ ਪੱਖੋਂ ਖਰ੍ਹਵੇ, ਟੁੱਟਵੇਂ ਅਤੇ ਬੇਤਰਤੀਬੇ ਕਥਾ ਪ੍ਰਸੰਗ ਵੀ ਉਲੀਕਦਾ ਹੈ। ਪੇਚੀਦਾ ਵਸਤੂ-ਜਗਤ ਦੇ ਗਲਪੀ ਰੂਪਾਂਤਰਣ ਲਈ ਉਸ ਦੀ ਕਥਾ ਦੀ ਰੂਪ-ਰਚਨਾ ਜਿਸ ਕਿਸਮ ਦੀ ਚੀੜ੍ਹੀ ਅਤੇ ਜਟਿਲ ਬਿਰਤਾਂਤਕਾਰੀ ਦੇ ਦ੍ਰਿਸ਼ ਪੇਸ਼ ਕਰਦੀ ਹੈ, ਇਹ ਵੱਖਰੇ ਸੰਵਾਦ ਦਾ ਵਿਸ਼ਾ ਹੈ।

ਕੇਸਰਾ ਰਾਮ ਦੀ ਕਥਾ ਦ੍ਰਿਸ਼ਟੀ ਵਰਤਮਾਨ ਤੋਂ ਅਸੰਤੁਸ਼ਟ ਅਤੇ ਨਾਬਰੀ ਵਾਲੀ ਹੈ। ਉਹ ਖਪਤ ਸਭਿਆਚਾਰ ਅਤੇ ਬਾਜ਼ਾਰ ਦੀ ਵਰਤਮਾਨ ਚਕਾਚੌਂਧ ਤੋਂ ਭੈ ਭੀਤ ਹੋਏ ਮਨੁੱਖ ਦੀ ਖਿੰਡੀ-

ਪੁੰਡੀ ਮਾਨਸਿਕਤਾ ਨੂੰ ਦ੍ਰਿਸ਼ਟਮਾਨ ਕਰਦਾ ਹੈ। ਉਸ ਦੇ ਕਥਾ ਪਾਤਰ ਬੇਚੈਨ ਅਤੇ ਮਾਨਸਿਕ ਜੱਕੋਤੱਕੀ ਵਾਲੇ ਹਨ, ਜਿਹੜੇ ਸਮਕਾਲ ਦੀਆਂ ਗੜਬੜੀਆਂ ਦੇ ਸ਼ਿਕਾਰ ਹਨ। ਪਾਤਰਾਂ ਦੀ ਬੇਚੈਨੀ, ਤਣਾਅ ਅਤੇ ਦਵੰਦ ਉਸਦੇ ਕਥਾ-ਸੰਚਾਰ ਦਾ ਅਹਿਮ ਪਹਿਲੂ ਹੈ। ਚੌਗਿਰਦੇ ਵਿਚ ਵਾਪਰਦੇ ਗ਼ੈਰ ਮਾਨਵੀ ਵਰਤਾਰੇ, ਟੁੱਟਦੇ ਜੀਵਨ-ਮੁੱਲ, ਖਿੰਡਦੇ ਰਿਸ਼ਤੇ, ਸੰਵੇਦਨਹੀਣ ਜ਼ਿੰਦਗੀ ਅਤੇ ਸਮਾਜਕ ਸਹਿਹੋਂਦ ਦੀਆਂ ਤਿੜਕਾਂ ਦੇ ਬਿਰਤਾਂਤ ਕੇਸਰਾ ਰਾਮ ਦੀ ਕਥਾ-ਸਿਰਜਣਾ ਦੇ ਕੇਂਦਰ ਹਨ। ਉਸ ਦੀਆਂ ਕਹਾਣੀਆਂ ਰਵਾਇਤੀ ਕਿਸਮ ਦੀ ਕਥਾ ਬਣਤਰ ਤੋਂ ਭਿੰਨ ਰਹਿ ਕੇ ਚੌਥੇ ਪੜਾਅ ਦੀ ਕਹਾਣੀ ਧਾਰਾ ਦੇ ਵੱਖਰੇ ਪੋਚ ਦਾ ਪ੍ਰਗਟਾਵਾ ਕਰਦੀਆਂ ਹਨ।

ਵਿਚਾਰ ਅਧੀਨ ਪੁਸਤਕ (ਥੈਂਕਸ ਏ ਲੌਟ ਪੁੱਤਰਾ, ਮੁੱਲ 250 ਰੁਪਏ, ਪੰਨੇ 158, ਨਵਯੁਗ ਪਬਲਿਸ਼ਰਜ਼, ਨਵੀਂ ਦਿੱਲੀ) ਕੇਸਰਾ ਰਾਮ ਦੀ ਨਵੀਂ ਕਥਾ-ਕਿਤਾਬ ਹੈ। ਇਸ ਪੁਸਤਕ ਵਿਚ ਲੇਖਕ ਦੀਆਂ ਅੱਠ ਕਹਾਣੀਆਂ ਦਰਜ ਹਨ, ਜਿਨ੍ਹਾਂ ਦੁਆਰਾ ਲੇਖਕ ਨੇ ਸਮਕਾਲੀ ਮਨੁੱਖ ਦੀ ਮਾਨਸਿਕ ਉਧੇੜ-ਬੁਣ, ਟੁੱਟ-ਭੱਜ ਅਤੇ ਤਣਾਅ ਨੂੰ ਪੇਸ਼ ਕਰਦਿਆਂ ਇਸ ਦੇ ਪਿਛੋਕੜ ਵਿਚਲੇ ਖਪਤ ਸਭਿਆਚਾਰ ਅਤੇ ਬਾਜ਼ਾਰੀਕਰਨ ਦੀਆਂ ਅਲਾਮਤਾਂ ਫੜਨ ਦਾ ਯਤਨ ਕੀਤਾ ਹੈ। ਸੰਗ੍ਰਹਿ ਦੀ ਕਹਾਣੀ 'ਖੁਸ਼ਬੂ-ਖੁਸ਼ਬੂ' ਵਰਤਮਾਨ ਦੌਰ ਦੇ ਮਾਨਵੀ ਰਿਸ਼ਤਿਆਂ ਦੇ ਕੁਦਰਤੀ ਫੁੱਲਾਂ ਵਿਚੋਂ ਗ਼ਾਇਬ ਹੋ ਰਹੀ ਖੁਸ਼ਬੂ ਦਾ ਬਿਰਤਾਂਤ ਹੈ। ਵੈਲੇਨਟਾਇਨ ਦਿਵਸ ਮਨਾਉਂਦੀ ਨਵੀਂ ਪੀੜ੍ਹੀ ਦੁਆਰਾ ਕਾਗ਼ਜ਼ੀ ਫੁੱਲਾਂ ਦਾ ਲੈਣ-ਦੇਣ ਇਸ ਬਿਰਤਾਂਤ ਦਾ ਠੋਸ ਮੈਟਾਫਰ ਹੈ, ਜਿਸ ਦੁਆਰਾ ਕਥਾਕਾਰ ਰਿਸ਼ਤਿਆਂ ਵਿਚੋਂ ਖਤਮ ਹੋਈ ਸੰਵੇਦਨਾ ਦੇ ਦ੍ਰਿਸ਼ ਉਲੀਕਦਾ ਹੈ। ਕਥਾ ਦਾ ਮੁੱਖ ਪਾਤਰ ਸ਼ਿੰਗਾਰਾ ਸਿੰਘ ਅਧੇੜ ਉਮਰ ਵਾਲਾ ਹੈ, ਜੋ ਨਵੀਂ ਪੀੜ੍ਹੀ ਦੇ ਇਸ ਵਰਤਾਰੇ ਤੋਂ ਅਸਹਿਜਤਾ ਮਹਿਸੂਸ ਕਰਦਾ ਹੈ। ਉਸ ਨੂੰ ਫੁੱਲਾਂ ਦੀਆਂ ਹਾਈਬ੍ਰਿਡ ਕਿਸਮਾਂ ਵਾਂਗ ਪੂੰਜੀ-ਕੇਂਦਰਤ ਰਿਸ਼ਤੇ ਵੀ ਮੁੱਲ-ਵਿਹੀਣ ਜਾਪਦੇ ਹਨ, ਜਿਨ੍ਹਾਂ ਵਿਚ ਬਣਾਉਟੀ ਕਿਸਮ ਦੀ ਤੜਕ-ਭੜਕ ਤਾਂ ਹੈ ਪਰ ਸੰਵੇਦਨਾ ਤੇ ਸਹਿਹੋਂਦ ਵਾਲੀ ਕੁਦਰਤੀ ਖੁਸ਼ਬੂ ਨਹੀਂ ਹੈ। ਸ਼ਿੰਗਾਰਾ ਸਿੰਘ ਨੂੰ ਇਸੇ ਮਾਨਸਿਕ ਕਸ਼ਮਕਸ਼ ਵਿਚ ਦੇਖ ਕੇ ਨਵੀਂ ਪੀੜ੍ਹੀ ਵੱਲੋਂ ਉਸਨੂੰ 'ਮਾਨਸਿਕ ਰੋਗੀ' ਐਲਾਨ ਦੇਣਾ ਪੀੜ੍ਹੀ-ਪਾੜ੍ਹੇ ਦੇ ਨਵੇਂ ਸੰਕਟਾਂ ਨੂੰ ਵੀ ਪ੍ਰਗਟਾਉਂਦਾ ਹੈ।

ਕਿਤਾਬ ਦੇ ਸਿਰਲੇਖ ਵਾਲੀ ਕਹਾਣੀ 'ਥੈਂਕਸ ਏ ਲੌਟ ਪੁੱਤਰਾ' ਵਿਚ ਵਰਤਮਾਨ ਦੇ ਪਦਾਰਥਵਾਦੀ ਸਮਾਜ ਵਿਚ ਤੇਜ਼ ਰਫ਼ਤਾਰ ਜ਼ਿੰਦਗੀ ਦਾ ਕਰੂਰ ਸੱਚ ਉਭਾਰਿਆ ਹੈ, ਜਿਸ ਵਿਚ ਪੂੰਜੀ ਦੇ ਵਹਿਣ ਵਿਚ ਵਹਿੰਦੇ ਜਾ ਰਹੇ ਅਮਰੀਕਾ ਵਸਦੇ ਪੁੱਤਰ ਕੋਲ ਭਾਰਤ ਰਹਿੰਦੇ ਮਾਂ-ਬਾਪ ਨਾਲ ਦੁੱਖ-ਸੁੱਖ ਸਾਂਝੇ ਕਰਨ ਲਈ ਸਮਾਂ ਨਹੀਂ ਤੇ ਪੁੱਤਰ ਦਾ ਘਰ ਪੁੱਜਣ ਸੰਬੰਧੀ ਆਇਆ ਅਚਨਚੇਤ ਫੋਨ ਮਾਂ-ਬਾਪ ਲਈ 'ਖੁਸ਼ੀ ਤੇ ਸਕੂਨ' ਦਾ ਸਬੱਬ ਬਣਦਾ ਹੈ। ਇਸ ਕਹਾਣੀ ਦਾ ਇਕ ਸਿਰਾ ਵਰਤਮਾਨ ਦੀ ਨੱਠ-ਭੱਜ ਵਾਲੀ 'ਵਿਕਸਤ' ਜ਼ਿੰਦਗੀ ਦੌਰਾਨ ਰਿਸ਼ਤਿਆਂ 'ਤੇ ਪਸਰੇ ਸੰਕਟਾਂ ਨੂੰ ਰੂਪਮਾਨ ਕਰਦਾ ਹੈ ਜਦ ਕਿ ਦੂਜਾ ਪਹਿਲੂ ਭੂਤਕਾਲ ਨੂੰ ਸਿਮਰਦਾ ਹੈ ਜਦੋਂ ਲੋਕ ਇੰਨੇ 'ਪਛੜੇ' ਹੁੰਦੇ ਸਨ ਕਿ ਇਕ ਦੂਜੇ ਦੇ ਸੁੱਖਾਂ-ਦੁੱਖਾਂ ਦੇ ਹਮੇਸ਼ਾਂ ਸ਼ਰੀਕ ਬਣਦੇ ਸਨ।

ਸੰਗ੍ਰਹਿ ਦੀਆਂ ਹੋਰ ਕਹਾਣੀਆਂ ਵਿਚ ਸੂਚਨਾ-ਸੰਚਾਰ ਤਕਨੀਕਾਂ ਦੇ ਅੰਨ੍ਹੇ ਪ੍ਰਭਾਵ, ਮੀਡੀਆ ਦੀ ਗ਼ੈਰ ਜ਼ਿੰਮੇਵਾਰੀ, ਨੰਗੇਜਵਾਦ, ਔਰਤਾਂ ਪ੍ਰਤੀ ਕਾਮੁਕਤਾ ਭਰਿਆ ਮਰਦ ਨਜ਼ਰੀਆ, ਸਾਈਬਰ ਕਾਨੂੰਨਾਂ ਦੀ ਦੁਰਵਰਤੋਂ ਵਰਗੇ ਮੁੱਦੇ ਪੇਸ਼ ਹੋਏ ਹਨ। ਕਹਾਣੀਕਾਰ ਉੱਤੇ ਦਿੱਲੀ ਬਲਾਤਕਾਰ ਕਾਂਡ ਦੀ ਘਟਨਾ ਦਾ ਗਹਿਰਾ ਅਸਰ ਹੈ, ਜਿਸ ਦਾ ਜ਼ਿਕਰ ਕਰਦਿਆਂ ਉਹ 'ਬਿਮਾਰ ਲੋਕ' ਕਹਾਣੀ ਵਿਚ ਭੈਣ ਭਰਾ ਦੇ ਮੂੰਹ ਬੋਲੇ ਰਿਸ਼ਤੇ ਵਿਚ ਜਗਦੀਸ਼ ਦੁਆਰਾ ਦਾਮਿਨੀ ਪ੍ਰਤੀ ਰੱਖੇ ਜਾ ਰਹੇ ਸਰੀਰਕ ਉਬਾਲ ਨੂੰ ਪੇਸ਼ ਕਰਦਾ ਹੈ। ਕਹਾਣੀ 'ਸ਼ਾਕਾਹਾਰੀ' ਵਿਚਲਾ ਮੁੱਖ ਪਾਤਰ ਇੰਨੀ ਬੇਗਾਨਗੀ ਭਰੇ ਅਹਿਸਾਸ ਵਿਚੋਂ ਗੁਜ਼ਰਦਾ ਹੈ ਕਿ ਦਫ਼ਤਰ ਵਿਚ ਕੰਮ ਕਰਦੀ ਆਪਣੀ ਸਹਿਯੋਗੀ ਕੁੜੀ ਨਾਲ ਸਾਧਾਰਨ ਮਜ਼ਾਕ ਨੂੰ ਵੀ ਯੌਨ ਸ਼ੋਸ਼ਣ ਦਾ ਨਾਮ ਦੇਣ ਵਾਲੇ ਨਵੇਂ ਕਾਨੂੰਨਾਂ ਬਾਰੇ ਚਿੰਤਤ ਹੈ। ਉਸ ਨੂੰ ਦਫ਼ਤਰੀ ਕਲਚਰ ਦੀ ਪੁਰਾਣੀ ਸਹਿਹੋਂਦ, ਮਿਲਵਰਤਨ ਤੇ ਦੁੱਖ-ਸੁੱਖ ਵੰਡਣ ਵਾਲੀ



ਭਾਵਨਾ ਵੀ ਯੌਨ ਸ਼ੋਸ਼ਣ ਕਾਨੂੰਨਾਂ ਦੀ ਭੇਟ ਚੜ੍ਹਦੀ ਨਜ਼ਰ ਆਉਂਦੀ ਹੈ।

ਇਸੇ ਤਰ੍ਹਾਂ 'ਮੁਰਗੇ' ਕਹਾਣੀ ਵਿਚ ਬਲਾਤਕਾਰ ਦੀ ਸ਼ਿਕਾਰ ਕੁੜੀ ਦੀ ਜਾਨ ਬਚਾਉਣ ਵਾਲੇ ਦੋ ਲੜਕੇ ਪੁਲੀਸ ਤੇ ਲੋਕਤੰਤਰੀ ਵਿਵਸਥਾ ਵਿਚ 'ਮੁਰਗੇ' ਬਣ ਪੇਸ਼ ਹੋਏ ਹਨ। ਕਹਾਣੀ 'ਕੁਰੂਕਸ਼ੇਤਰ ਦਾ ਯੁੱਧ' ਵਿਚ ਕਾਮਰੇਡ ਪਾਤਰ ਆਪਣੇ ਅਮੀਰ ਦੋਸਤ ਦੇ ਲੜਕੇ ਵੱਲੋਂ ਕੀਤੇ ਕਾਰ ਐਕਸੀਡੈਂਟ ਵਿਚ ਮਾਰੇ ਗ਼ਰੀਬ ਮਜ਼ਦੂਰ ਦਾ ਪੱਖ ਪੂਰਦਾ ਹੈ ਪਰ ਇਸ ਤੋਂ ਪਹਿਲਾਂ ਉਹ ਦੋਸਤੀ ਅਤੇ ਫਰਜ਼ ਦੇ ਜਿਸ ਦਵੰਦ ਵਿਚੋਂ ਗੁਜ਼ਰਦਾ ਹੈ, ਉਹ ਇਸ ਕਹਾਣੀ ਦੀ ਪ੍ਰਾਪਤੀ ਹੈ। ਕਹਾਣੀ 'ਐੱਲ ਓ ਐੱਲ' ਸੋਸ਼ਲ ਮੀਡੀਆ ਦੀ ਸਮਾਜਕ ਖੇਤਰ ਵਿਚ ਹੋ ਰਹੀ ਨਾਂਹ-ਪੱਖੀ ਦਖ਼ਲਅੰਦਾਜ਼ੀ ਦਾ ਬਿਰਤਾਂਤ ਹੈ। ਕਹਾਣੀ ਵਿਚ ਘੁਮੱਕੜ ਲੇਖਕ ਦਵਿੰਦਰ ਸਤਿਆਰਥੀ ਜਿਹਾ ਪਾਤਰ ਸਿਰਜ ਕੇ ਲੇਖਕ ਮਹਿਲਾ ਹਰਾਸਮੈਂਟ ਕਾਨੂੰਨ ਦੀਆਂ ਝੂਠੀਆਂ ਧਾਰਾਵਾਂ ਤਹਿਤ ਉਸ ਦੀ ਗ੍ਰਿਫਤਾਰੀ ਦਿਖਾਉਂਦਾ ਹੈ. ਜਿਸ 'ਤੇ ਸ਼ੋਸ਼ਲ ਮੀਡੀਆ ਠਹਾਕੇ ਮਾਰਦਾ ਹੈ ਅਤੇ ਇਲੈਕਟ੍ਰੋਨਿਕਸ ਮੀਡੀਆ ਇਸ ਨੂੰ ਸਨਸਨੀਖੇਜ਼ ਬਣਾ ਕੇ ਮਨਘੜਤ ਖ਼ਬਰਾਂ ਪੇਸ਼ ਕਰਦਾ ਹੈ।

ਅਜਿਹੀ ਸੰਵੇਦਨਹੀਣਤਾ, ਗ਼ੈਰ ਜ਼ਿੰਮੇਵਾਰੀ ਅਤੇ ਜੀਵਨ-ਮੁੱਲਾਂ ਦੀ ਗਿਰਾਵਟ ਵਾਲੇ ਸਮਕਾਲੀ ਦੌਰ ਵਿਚ ਲੇਖਕ ਤਰੱਕੀਪਸੰਦ ਅਤੇ ਪ੍ਰਗਤੀਸ਼ੀਲ ਕਥਾ-ਦ੍ਰਿਸ਼ਟੀ ਦਾ ਪੱਲਾ ਨਹੀਂ ਛੱਡਦਾ। ਉਹ ਪਾਤਰਾਂ ਦੀ ਵਿਚਲਤ ਮਨੋ-ਸਥਿਤੀ, ਭਾਸ਼ਾ ਦੀ ਗੁੰਝਲਦਾਰ ਵਰਤੋਂ, ਪਾਤਰਾਂ ਦੇ ਅੰਤਰਮੁਖੀ ਵਿਹਾਰ, ਮਾਨਸਿਕ ਗੁੰਝਲਾਂ ਅਤੇ ਕਹਾਣੀ ਦੇ ਬੇਤਰਤੀਬੇ ਸ਼ਿਲਪ ਦੁਆਰਾ ਵੱਖਰੇ ਕਥਾ-ਸ਼ਾਸਤਰੀ ਪ੍ਰਤਿਮਾਨਾਂ ਦੀ ਸਿਰਜਣਾ ਕਰਦਾ ਹੈ। ਕਈ ਵਾਰ ਦੁਹਰਾਅ ਭਰੇ ਇਹ ਸ਼ੈਲੀਗਤ ਤਜਰਬੇ ਕਥਾ ਸੰਚਾਰ ਲਈ ਰੁਕਾਵਟ ਵੀ ਬਣਦੇ ਹਨ। ਇਹ ਸੰਕਟ ਨਵੀਂ ਕਹਾਣੀ ਦਾ ਵਿਆਪਕ ਸੰਕਟ ਵੀ ਹੈ। ਨੌਜਵਾਨ ਲੇਖਕਾਂ ਨੇ ਚੌਥੇ ਪੜਾਅ ਦੀ ਕਹਾਣੀ ਵਿਚ ਵਿਸ਼ਵੀਕਰਨ ਤੇ ਕਾਰਪੋਰੇਟ ਸੈਕਟਰ ਦੀ ਚੜ੍ਹਤ ਤੋਂ ਉਪਜਦੇ ਸਭਿਆਚਾਰਕ ਸੰਕਟਾਂ ਦੀ ਖੂਬਸੂਰਤ ਪੇਸ਼ਕਾਰੀ ਕੀਤੀ ਹੈ ਪਰ ਕਹਾਣੀ ਸਿਰਜਣ ਪ੍ਰਤੀ ਲੇਖਕ ਦੀ ਇਕਾਗਰਤਾ ਖੰਡਿਤ ਵੀ ਹੋਈ ਹੈ। ਇਹ ਮੁੱਦੇ ਹੋਰ ਸੰਵਾਦ ਦੀ ਮੰਗ ਵਿਚ ਹਨ। ਕੇਸਰਾ ਰਾਮ ਇਸ ਕਿਤਾਬ ਲਈ ਵਧਾਈ ਦਾ ਪਾਤਰ ਹੈ। **-ਜੇ ਬੀ ਸੇਖੋਂ**

## ਰਤਨ ਮਾਲਾ (ਕਹਾਣੀ ਸੰਗ੍ਰਹਿ) ਰਤਨ ਸਿੰਘ

ਰਤਨ ਸਿੰਘ ਨੋਇਡਾ ਰਹਿੰਦਾ ਬਹੁ ਵਿਧਾਵੀ ਲੇਖਕ ਹੈ। ਉਸਨੇ ਨਾਵਲ, ਕਹਾਣੀਆਂ, ਕਵਿਤਾਵਾਂ, ਦੋਹੇ ਤੇ ਸੀਹਰਫ਼ੀਆਂ ਲਿਖੀਆਂ ਹਨ। ਹੱਥਲੀ ਕਿਤਾਬ 'ਰਤਨ ਮਾਲਾ'( ਪੰਨੇ 94, ਮੁੱਲ 150 ਰੁਪਏ, ਨਵਯੁਗ ਪਬਲਿਸ਼ਰਜ਼, ਹੌਜ਼ ਖਾਸ, ਨਵੀਂ ਦਿੱਲੀ) ਕਾਲਪਨਿਕ ਰੰਗ ਵਿਚ ਰੰਗੀਆਂ ਹੋਈਆਂ ਪਿਆਰ ਕਹਾਣੀਆਂ ਦੀ ਮਾਲਾ ਹੈ, ਜਿਸ ਵਿਚੋਂ ਰਤਨ ਸਿੰਘ ਦੀ ਬਹੁ ਪੱਖੀ ਸ਼ਖਸੀਅਤ ਦੇ ਨਾਲ-ਨਾਲ ਪੁਰਾਤਨ ਯੁਗ ਦੀਆਂ ਪਰੀ ਕਥਾਵਾਂ, ਨੀਤੀ ਕਥਾਵਾਂ, ਜਨੌਰ ਕਥਾਵਾਂ ਦੀ ਝਲਕ ਵੀ ਮਿਲਦੀ ਹੈ। ਲੋਕ ਕਹਾਣੀਆਂ ਵਿਚ ਇਕ ਖਾਸ ਕਿਸਮ ਦਾ ਸੰਦੇਸ਼ ਦੇਣ ਲਈ ਪਲਾਟ ਦੀ ਸਵੈ ਇੱਛਤ ਕਾਲਪਨਿਕ ਉਸਾਰੀ ਕੀਤੀ ਜਾਂਦੀ ਹੈ। ਹੱਥਲੀ ਕਿਤਾਬ ਰਾਹੀਂ ਰਤਨ ਸਿੰਘ ਵੀ ਅਜਿਹਾ ਹੀ ਕਰਦਾ ਨਜ਼ਰ ਆਉਂਦਾ ਹੈ।

ਆਪਣੀ ਕਲਪਨਾ ਰਾਹੀਂ ਰਤਨ ਸਿੰਘ ਇਕ ਅਜਿਹੇ ਨਖਲਿਸਤਾਨ ਦੀ ਉਸਾਰੀ ਕਰਦਾ ਹੈ ਜਿਹੜਾ ਚੰਗੇ ਸਮਾਜ ਦਾ ਪ੍ਰਤੀਕ ਹੈ। ਊਠ ਵਾਲਾ ਮੁਸਾਫਰ ਤੇ ਕਹਾਣੀਆਂ ਦਾ ਬਿਰਤਾਂਤਕਾਰ ਦੋਨੋਂ ਜਣੇ ਉਸ ਨਖਲਿਸਤਾਨ ਵਿਚ ਬੈਠੇ ਅਲਾਓ ਦੀ ਅੱਗ ਸੇਕਦੇ ਹਨ ਤੇ ਕਹਾਣੀਆਂ ਦੀ ਲੜੀ ਅੱਗੇ ਤੁਰਦੀ ਜਾਂਦੀ ਹੈ। ਉਹ ਅੰਤ ਤਕ ਅੱਗ ਨੂੰ ਮਘਾਈ ਰੱਖਦੇ ਹਨ ਤੇ ਬੁਝਣ ਨਹੀਂ ਦਿੰਦੇ। ਇਹ ਅੱਗ ਨਖਲਿਸਤਾਨ ਵਿਚ ਉਠਣ ਵਾਲੇ ਬਰਫ ਤੇ ਰੇਤ ਦੇ ਤੂਫਾਨ ਤੋਂ ਬਚਾਉਣ ਵਿਚ ਸਹਾਈ ਹੁੰਦੀ ਹੈ। ਅਲਾਓ ਦੀ ਅੱਗ ਚੇਤਨਾ ਦੀ ਪ੍ਰਤੀਕ ਹੈ। ਇਹ ਚੇਤਨਾ ਦੀ ਅਗਨੀ ਹੀ ਸਾਨੂੰ ਸਮਾਜ ਵਿਚ ਉਠਣ

ਵਾਲੇ ਹਰ ਕਿਸਮ ਦੇ ਖਤਰਨਾਕ ਤੂਫਾਨ ਤੋਂ ਬਚਾਉਂਦੀ ਹੈ। ਤੇਜ਼ ਹਵਾ ਦਾ ਅੱਗ ਨਾਲ ਮੁਕਾਬਲਾ ਚੇਤਨ ਲੋਕਾਂ ਦੇ ਸੰਘਰਸ਼ ਦਾ ਪ੍ਰਤੀਕ ਹੈ। ਕਿਤਾਬ ਵਿਚਲੀ ਹਰ ਇਕ ਕਹਾਣੀ ਦਾ ਮਕਸਦ ਪਿਆਰ ਦੀ ਅਸੀਮ ਸ਼ਕਤੀ ਨੂੰ ਦ੍ਰਿੜਾਉਣਾ ਹੈ। ਲੇਖਕ ਨੇ ਪਿਆਰ ਨੂੰ ਮਾਨਵੀ ਜੀਵਨ ਦਾ ਆਧਾਰ ਮੰਨਿਆ ਹੈ। ਇਸ਼ਕ ਤੋਂ ਵਰਜਣ ਵਾਲਿਆਂ ਦੇ ਮਨ ਵਿਚ ਵੀ ਪਿਆਰ ਨੂੰ ਪਾਉਣ ਤੇ ਮਾਨਣ ਦੀ ਲਾਲਸਾ ਹੁੰਦੀ ਹੈ।

ਬਾਰ੍ਹਵੇਂ ਤੇ ਤੇਰਵੇਂ ਕਾਂਡ ਦੀ ਕਹਾਣੀ ਰਾਹੀਂ ਲੇਖਕ ਨੇ ਜਿਹੜੀ ਇੱਛਾ ਵਿਅਕਤ ਕੀਤੀ ਹੈ, ਉਹ ਚੰਗੇ ਸਮਾਜ ਦੀ ਸਿਰਜਣਾ ਦਾ ਉਪਰਾਲਾ ਹੋ ਸਕਦਾ ਹੈ। ਇਸ ਕਹਾਣੀ ਦਾ ਕਾਲਪਨਿਕ ਰੰਗ ਬਹੁਤ ਕਮਾਲ ਦਾ ਹੈ। ਇਸ ਕਹਾਣੀ ਨੂੰ ਪੜ੍ਹਨ ਵਾਲੇ ਤੇ ਸੁਣਨ ਵਾਲੇ ਹਰ ਪਾਠਕ ਦੀ ਇਹ ਦਿਲੀ ਇੱਛਾ ਬਣ ਜਾਂਦੀ ਹੈ ਕਿ ਕਾਸ਼ ਇਹ ਕਲਪਨਾ ਸੱਚ ਹੋ ਜਾਵੇ। ਕਹਾਣੀ ਵਿਚ ਅੰਮ੍ਰਿਤਾ ਪ੍ਰੀਤਮ ਕਬਰ ਵਿਚ ਸੁੱਤੇ ਪਏ ਵਾਰਿਸ ਸ਼ਾਹ ਨੂੰ ਪ੍ਰੀਤਨਗਰ ਹੋਣ ਵਾਲੇ ਕਵੀ ਦਰਬਾਰ ਦਾ ਸੱਦਾ ਦਿੰਦੀ ਹੈ। ਜਿੱਥੇ ਉਹ ਮੱਧਕਾਲ ਤੇ ਆਧੁਨਿਕ ਕਾਲ ਦੇ ਸਾਰੇ ਲੇਖਕਾਂ ਨੂੰ ਇਕ ਮੰਚ 'ਤੇ ਇਕੱਠਾ ਕਰ ਦਿੰਦੀ ਹੈ। ਕਿੱਸਾਕਾਰ ਤੇ ਉਹਨਾਂ ਦੇ ਕਿੱਸਿਆਂ ਦੇ ਨਾਇਕ-ਨਾਇਕਾਵਾਂ, ਲੋਕ ਕਲਾਕਾਰ, ਆਧੁਨਿਕ ਕਾਲ ਦੇ ਲੇਖਕਾਂ ਤੋਂ ਇਲਾਵਾ ਭਾਰਤ-ਪਾਕਿਸਤਾਨ ਦੇ ਲੇਖਕਾਂ ਦਾ ਸਾਂਝਾ ਮੁਹਾਜ਼ ਉਸਾਰਨ ਦੀ ਗੱਲ ਕੀਤੀ ਹੈ। ਸਾਰੇ ਲੇਖਕ ਆਪਣੇ ਪਾਤਰਾਂ ਦੀ ਜ਼ੁਬਾਨੀ ਆਪੋ-ਆਪਣੀਆਂ ਲਿਖਤਾਂ ਤੇ ਉਹਨਾਂ ਵਿਚ ਪੇਸ਼ ਸੱਚ ਦਾ ਮੁਲਾਂਕਣ ਕਰਦੇ ਹਨ। ਇਸ ਵਿਚ ਪੰਜਾਬ ਦੀ ਅੱਜੋਕੀ ਤਰਸਯੋਗ ਹਾਲਤ 'ਤੇ ਚਿੰਤਾ ਵਿਅਕਤ ਕਰਦੇ ਹੋਏ ਇਸਨੂੰ ਠੀਕ ਕਰਨ ਦੀ ਗੱਲਬਾਤ ਕਰਦੇ ਹਨ।

ਰਤਨ ਸਿੰਘ ਨੇ ਸਪੱਸ਼ਟ ਕੀਤਾ ਹੈ ਕਿ ਜਿਹੜੇ ਲੇਖਕ ਲੋਕਾਈ ਦਾ ਦਰਦ ਬਿਆਨ ਕਰਦੇ ਹਨ, ਉਹਨਾਂ ਦੀ ਲਿਖਤ ਉਹਨਾਂ ਦੀ ਮੌਤ ਤੋਂ ਬਾਅਦ ਵੀ ਜਿਉਂਦੀ ਰਹਿੰਦੀ ਹੈ। ਇਸਤੋਂ ਇਲਾਵਾ ਲੇਖਕ ਨੇ ਲੋਕ ਸਾਹਿਤ, ਮੱਧਕਾਲੀ ਤੇ ਆਧੁਨਿਕ ਸਾਹਿਤ ਵਿਚ ਪੇਸ਼ ਇਸ਼ਕ ਦੇ ਸੰਕਲਪ ਨੂੰ ਸਾਰਿਆਂ ਦੇ ਸਾਂਝੇ ਸੂਤਰ ਵਜੋਂ ਪੇਸ਼ ਕੀਤਾ ਹੈ। ਆਮ ਧਾਰਨਾ ਅਨੁਸਾਰ ਸੂਫੀਵਾਦ ਤੇ ਗੁਰਬਾਣੀ ਵਿਚ ਪੇਸ਼ ਇਸ਼ਕ ਨੂੰ ਹਕੀਕੀ ਇਸ਼ਕ ਵਜੋਂ ਵੇਖਿਆ ਜਾਂਦਾ ਹੈ ਜਦਕਿ ਰਤਨ ਸਿੰਘ ਨੇ ਇਸ ਹਕੀਕੀ ਇਸ਼ਕ ਵਿਚੋਂ ਮਜ਼ਾਜੀ ਰੰਗ ਚੁਣ ਕੇ ਪੇਸ਼ ਕੀਤਾ ਹੈ।

ਅੰਤਲੀ ਕਹਾਣੀ ਵਿਚ ਬਹੁਤ ਖ਼ੂਬਸੂਰਤ ਢੰਗ ਨਾਲ ਵਿਅੰਗਆਤਮਕ ਪ੍ਰਤੀਕ ਦੀ ਸਿਰਜਣਾ ਕੀਤੀ ਗਈ ਹੈ। ਕਹਾਣੀ ਵਿਚ ਇਕ ਗ਼ਰੀਬ ਘਰ ਦੀ ਕੁੜੀ ਦੀ ਸੁੰਦਰਤਾ ਨੂੰ ਵੇਖ ਕੇ ਪਿੰਡ ਦੇ ਕੁਝ ਨੌਜਵਾਨ ਉਸਨੂੰ ਪਾਉਣ ਦੀ ਇੱਛਾ ਰੱਖਦੇ ਹਨ। ਕੁੜੀ ਉਹਨਾਂ ਦੀ ਸ਼ਕਾਇਤ ਪਿੰਡ ਦੇ ਸਰਪੰਚ ਕੋਲ਼ ਕਰ ਦਿੰਦੀ ਹੈ। ਸਰਪੰਚ ਉਹਨਾਂ ਮੁੰਡਿਆਂ ਨੂੰ ਪਿੰਡ ਦੇ ਅਮਨ ਚੈਨ ਲਈ ਖਤਰਾ ਸਮਝਕੇ ਜੇਲ੍ਹ ਭਿਜਵਾ ਦਿੰਦਾ ਹੈ ਪਰੰਤੂ ਆਪ ਉਸ ਕੁੜੀ ਦੀ ਸੁੰਦਰਤਾ ਦਾ ਦੀਵਾਨਾ ਹੋ ਕੇ ਉਸਨੂੰ ਪਾਉਣ ਲਈ ਉਤਾਵਲਾ ਹੋ ਜਾਂਦਾ। ਕੁੜੀ ਉਸਦੀ ਸ਼ਕਾਇਤ ਜ਼ਿਲ੍ਹਾ ਅਧਿਕਾਰੀ ਕੋਲ਼ ਕਰ ਦਿੰਦੀ ਹੈ। ਜ਼ਿਲ੍ਹਾ ਅਧਿਕਾਰੀ ਸਰਪੰਚ ਨੂੰ ਜੇਲ੍ਹ ਭਿਜਵਾ ਕੇ ਆਪ ਸਰਪੰਚ ਵਾਲੀ ਗ਼ਲਤੀ ਕਰ ਦਿੰਦਾ ਹੈ। ਕੁੜੀ ਜ਼ਿਲ੍ਹਾ ਅਧਿਕਾਰੀ ਦੀ ਸ਼ਕਾਇਤ ਸੂਬੇਦਾਰ ਕੋਲ ਕਰਦੀ ਹੈ। ਸੂਬੇਦਾਰ ਜ਼ਿਲ੍ਹਾ ਅਧਿਕਾਰੀ ਨੂੰ ਜੇਲ੍ਹ ਭਿਜਵਾ ਦਿੰਦਾ ਹੈ ਤੇ ਆਪ ਉਸ ਕੁੜੀ ਨੂੰ ਪਾਉਣ ਦੀ ਇੱਛਾ ਰੱਖਦਾ ਹੈ। ਕੁੜੀ ਅੰਤ ਵਿਚ ਨਿਆਂ ਲੈਣ ਲਈ ਦੇਸ਼ ਦੇ ਰਾਜੇ ਕੋਲ਼ ਪੁਕਾਰ ਕਰਦੀ ਹੈ। ਰਾਜਾ ਉਸਦੀ ਗੱਲ ਸੁਣਕੇ ਸੂਬੇਦਾਰ ਨੂੰ ਜੇਲ੍ਹ ਭਿਜਵਾ ਦਿੰਦਾ ਹੈ। ਰਾਜਾ ਵੀ ਕੁੜੀ ਨੂੰ ਆਪਣੀ ਰਾਣੀ ਬਣਾਉਣ ਦੀ ਪੇਸ਼ਕਸ਼ ਕਰ ਦਿੰਦਾ ਹੈ। ਪਰ ਕੁੜੀ ਰਾਜੇ ਦੀ ਪੇਸ਼ਕਸ਼ ਵੀ ਠੁਕਰਾ ਦਿੰਦੀ ਹੈ। ਇਸ ਕਹਾਣੀ ਦੇ ਸਾਧਾਰਨ ਅਰਥਾਂ ਵਿਚੋਂ ਔਰਤ ਦੀ ਇੱਛਾ ਸ਼ਕਤੀ ਤੇ ਦ੍ਰਿੜਤਾ ਨੂੰ ਪਛਾਣਿਆ ਜਾ ਸਕਦਾ ਹੈ, ਕਿ ਔਰਤ ਨੂੰ ਸਮਾਜ ਵਿਚ ਥਾਂ-ਥਾਂ ਬੈਠੇ ਭੁੱਖੇ ਬਘਿਆੜਾਂ ਤੋਂ ਆਪਣੀ ਰਾਖੀ ਆਪ ਹੀ ਕਰਨੀ ਪੈਣੀ ਹੈ। ਪਰ ਅਸਲ ਵਿਚ ਇਸ ਕਹਾਣੀ ਵਿਚੋਂ ਸਾਡੀ ਅੱਜੋਕੀ ਭ੍ਰਿਸ਼ਟ ਰਾਜਨੀਤਕ ਵਿਵਸਥਾ ਤੇ ਉਸਦੇ ਸ਼ਿਕਾਰ ਲੋਕਾਂ ਦੀ ਹੋਣੀ ਝਲਕਦੀ ਹੈ। ਕੁੜੀ ਆਮ ਲੋਕਾਂ ਦੀ ਹੁੰਦੀ ਲੁੱਟ ਦੀ ਪ੍ਰਤੀਕ ਹੈ। ਆਮ ਲੋਕ ਆਪਣੀ



ਲੁੱਟ ਦੀ ਸ਼ਕਾਇਤ ਉਸ ਤੋਂ ਅੱਗੇ ਦੀ ਅੱਗੇ ਕਰਦੇ ਹਨ ਪਰੰਤੂ ਉਹਨਾਂ ਨੂੰ ਨਿਆਂ ਨਹੀਂ ਮਿਲਦਾ। ਲੋਕ ਆਪਣੀ ਰਾਖੀ ਲਈ, ਆਪਣੇ ਕੰਮਾਂ ਲਈ, ਪਿੰਡ, ਸ਼ਹਿਰ ਤੇ ਦੇਸ਼ ਦੇ ਵਿਕਾਸ ਲਈ ਸਰਪੰਚ, ਮੰਤਰੀ ਤੇ ਮੁੱਖ ਮੰਤਰੀ ਤਕ ਦੀ ਚੋਣ ਕਰਦੇ ਹਨ, ਪਰੰਤੂ ਹੇਠਲੇ ਪੱਧਰ ਤੋਂ ਉੱਪਰਲੇ ਪੱਧਰ ਤਕ ਹਰ ਕੋਈ ਬੇਈਮਾਨ ਤੇ ਭ੍ਰਿਸ਼ਟ ਹੈ। ਲੇਖਕ ਦੇ ਇਸ ਬਿਰਤਾਂਤ ਤੋਂ ਵੀ ਇਹੀ ਸਪੱਸ਼ਟ ਹੁੰਦਾ ਹੈ ਕਿ ਸਾਨੂੰ ਆਪਣੇ ਚੁਣੇ ਹੋਏ ਰਾਜਨੀਤਕ ਨੁਮਾਇੰਦਿਆਂ ਤੋਂ ਆਪਣੀ ਰਾਖੀ ਤੇ ਨਿਆਂ ਦੀ ਆਸ ਕਰਨ ਦੀ ਥਾਂ ਆਪਣੀ ਰਾਖੀ ਆਪ ਹੀ ਕਰਨੀ ਚਾਹੀਦੀ ਹੈ।

ਇਸ ਵਿਚ ਲੇਖਕ ਨੇ ਚੰਗੇ ਕੰਮ ਕਰਨ ਦੀ ਪ੍ਰੇਰਨਾ, ਦਰੱਖਤਾਂ, ਪਸ਼ੂ-ਪੰਛੀਆਂ ਨਾਲ ਪਿਆਰ ਕਰਨ ਦੀ ਸਿੱਖਿਆ, ਲੋੜਵੰਦਾਂ ਦੀ ਮੱਦਦ ਕਰਨ ਦੀ ਪ੍ਰੇਰਨਾ, ਦੁੱਖਾਂ-ਤਕਲੀਫਾਂ ਵਿਚੋਂ ਆਪਣੇ ਸਬਰ, ਮਿਹਨਤ ਤੇ ਇੱਛਾ ਸ਼ਕਤੀ ਨਾਲ ਬਾਹਰ ਨਿਕਲਣ ਦੀ ਪ੍ਰੇਰਨਾ ਦੇ ਕੇ ਜ਼ਿੰਦਗੀ ਵੱਲ ਅਗਰਸਰ ਹੋਣ ਦਾ ਸੰਦੇਸ਼ ਦਿੱਤਾ ਹੈ: 'ਜ਼ਿੰਦਗੀ ਦਾ ਏਹੋ ਕਾਨੂੰਨ ਹੈ ਕਿ ਮੁਸਕਰਾਂਦੇ ਹੋਏ ਮੁਸ਼ਕਿਲ ਤੋਂ ਮੁਸ਼ਕਿਲ ਹਾਲਾਤ ਦਾ ਮੁਕਾਬਲਾ ਕਰੋ। ਏਸੇ ਨਾਲ ਜ਼ਿੰਦਗੀ ਦੀ ਜਿੱਤ ਹੁੰਦੀ ਹੈ'।

ਇਸ ਕਿਤਾਬ ਦੀ ਵਿਧਾਗਤ ਸਮੱਸਿਆ ਬਾਰੇ ਗੱਲ ਕਰਦੇ ਹੋਏ ਡਾ. ਕਰਨਜੀਤ ਸਿੰਘ ਨੇ ਕਿਤਾਬ ਦੀ ਭੂਮਿਕਾ ਵਿਚ ਇਸਨੂੰ ਲਘੂ ਕਥਾ ਕਿਹਾ ਹੈ। ਜਦਕਿ ਇਕ ਰੀਵੀਊਕਾਰ ਨੇ ਇਸਨੂੰ ਲਘੂ ਕਹਾਣੀ ਤੇ ਆਧੁਨਿਕ ਕਹਾਣੀ ਰੂਪ ਮੰਨਣ ਤੋਂ ਇਨਕਾਰ ਕੀਤਾ ਹੈ। ਖੈਰ, ਵਿਧਾਗਤ ਰੂਪ ਬਾਰੇ ਨਿਰਣਾ ਕੁਝ ਵੀ ਹੁੰਦਾ ਰਹੇ, ਮਿਥਕ ਕਥਾਵਾਂ ਪੇਸ਼ ਕਰਨ ਦਾ ਰਤਨ ਸਿੰਘ ਦਾ ਇਹ ਯਤਨ ਸਮੁੱਚੇ ਰੂਪ ਵਿਚ ਅਵੱਸ਼ ਪ੍ਰਸ਼ੰਸਾਯੋਗ ਹੈ।

**-ਹਰਿੰਦਰ ਸਿੰਘ**

## ਕੱਚੇ ਪੱਕੇ ਨਕਸ਼ੇ (ਕਹਾਣੀ ਸੰਗ੍ਰਹਿ) ਜਿੰਦਰ

ਜਿੰਦਰ ਪੰਜਾਬੀ ਕਹਾਣੀ ਦੇ ਖੇਤਰ ਵਿਚ ਸਥਾਪਤ ਨਾਂ ਹੈ। ਚਰਚਾ ਅਧੀਨ ਪੁਸਤਕ' ਕੱਚੇ ਪੱਕੇ ਨਕਸ਼ੇ (ਐਵਿਸ ਪਬਲੀਕੇਸ਼ਨਜ਼, ਦਿੱਲੀ, ਪੰਨੇ 168, ਮੁੱਲ 275 ਰੁਪਏ) ਵਿਚ ਉਸ ਦੀਆਂ 15 ਕਹਾਣੀਆਂ ਸ਼ਾਮਲ ਹਨ ਜੋ ਔਰਤ ਮਰਦ ਸੰਬੰਧਾਂ ਦੇ ਵੱਖ-ਵੱਖ ਪਾਸਾਰਾਂ ਨੂੰ ਪੇਸ਼ ਕਰਦੀਆਂ ਹਨ। ਔਰਤ ਮਰਦ ਦਾ ਰਿਸ਼ਤਾ ਸਾਰੇ ਮਨੁੱਖੀ ਰਿਸ਼ਤਿਆ ਦਾ ਕੇਂਦਰ ਹੈ, ਜਿਸ ਤੋਂ ਹੋਰ ਸੰਬੰਧ ਉਸਰਦੇ ਹਨ ਤੇ ਵਿਆਹ ਸੰਸਥਾ ਹੋਂਦ ਵਿਚ ਆਉਂਦੀ ਹੈ। ਵਰਤਮਾਨ ਵਿਚ ਵਿਚ ਪੈਸੇ, ਸੁਆਰਥ ਅਤੇ ਮਸ਼ੀਨੀ ਯੁਗ ਦੀ ਚਕਾਚੌਂਧ ਨੇ ਰਿਸ਼ਤਿਆਂ ਦੀ ਠੋਸ ਧਰਾਤਲ ਖੋਰ ਦਿੱਤੀ ਹੈ। ਰਿਸ਼ਤੇ ਸਹਿਜ ਨਹੀ ਰਹੇ, ਮਕਾਨਕੀ ਤੇ ਸਵੈ ਕੇਂਦਰਤ ਹੋ ਗਏ ਹਨ।

ਪੁਸਤਕ ਦੀ ਪਹਿਲੀ ਕਹਾਣੀ 'ਮੁੜ ਗ਼ਲਤੀ ਨਾ ਕਰੀਂ' ਦੀ ਨਾਇਕਾ ਗੁਰਲੀਨ ਬਿਰਦੀ ਨੂੰ ਤਰਸ ਦੇ ਅਧਾਰ 'ਤੇ ਬਾਪ ਵਾਲੀ ਨੌਕਰੀ ਮਿਲਦੀ ਹੈ। ਜਦੋਂ ਕੋਈ ਬੇਵਜ੍ਹਾ ਉਸਦੇ ਬਾਪ ਦੀ ਸਿਫਤ ਕਰਦਾ ਹੈ ਜਾਂ ਬਾਪ ਦੇ ਨਾਮ 'ਤੇ ਹਮਦਰਦੀ ਜਤਾਉਂਦਾ ਹੈ ਤਾਂ ਉਸਨੂੰ ਕੋਫਤ ਹੁੰਦੀ ਹੈ। ਆਪਣੇ ਵਾਂਗ ਨਿਯੁਕਤ ਹੋਏ ਇਕਬਾਲ ਨਾਲ ਉਹ ਜ਼ਿੰਦਗੀ ਬਤੀਤ ਕਰਨਾ ਚਾਹੁੰਦੀ ਹੈ, ਜਿਸ ਲਈ ਉਸਦਾ ਚਾਚਾ ਤੇ ਫੁੱਫੜ ਨਹੀਂ ਮੰਨਦੇ ਕਿਉਂਕਿ ਉਹ ਉਹਨਾਂ ਦੀ ਜਾਤ ਦਾ ਨਹੀਂ। ਸਿੱਟੇ ਵਜੋਂ ਉਹ ਘਰ ਦਿਆਂ ਵੱਲੋਂ ਲੱਭੇ ਸਭ ਰਿਸ਼ਤੇ ਨਕਾਰ ਕੇ ਵਿਆਹੇ ਵਰੇ ਜਾਤੋਂ ਬਾਹਰੇ ਆਪਣੇ ਬੌਸ ਨਾਲ ਆਪਣਾ ਨਾਮ ਜੋੜ ਕੇ 'ਚੌਥੀ ਕੂੰਟ' ਵੱਲ ਜਾਣਾ ਚਾਹੁੰਦੀ ਹੈ।

'ਪਾਪ' ਕਹਾਣੀ ਦੀ ਨਾਇਕਾ ਹਰਕਿਰਨ ਸਚਦੇਵਾ, ਜਿਸਦਾ ਪਤੀ ਤੇ ਬੇਟਾ ਬੀਮਾਰ ਹਨ, ਪੇਕਿਆਂ-ਸਹੁਰਿਆਂ ਵੱਲੋਂ ਮਨਮਰਜ਼ੀ ਦਾ ਸਾਥ ਲੱਭਣ 'ਤੇ ਬੇਦਖਲ ਕੀਤੀ ਗਈ ਹੈ। ਆਪਣੇ ਪਰਿਵਾਰ ਨੂੰ ਬਚਾਉਣ ਤੇ ਪਾਲਣ ਲਈ ਉਹ ਆਪਣੇ ਅਫਸਰਾਂ ਨਾਲ ਸੰਬੰਧ ਬਣਾਉਂਦੀ ਹੈ ਅਤੇ ਇਉਂ ਪਾਪ ਤੇ ਪੁੰਨ 'ਚ ਉਸਦੀ ਜ਼ਿੰਦਗੀ ਭਟਕਦੀ ਹੈ: "ਮੈਂ ਤਾਂ ਆਪਣੇ ਪਰਿਵਾਰ ਨੂੰ ਬਚਾਉਣ ਲਈ ਆਪਣੇ ਤਨ ਦੀ ਬਲੀ ਵੀ ਦੇ ਦਿੱਤੀ ਸੀ। ਮੈਂ ਆਪਣੇ ਜਿਸਮ ਨੂੰ ਹਥਿਆਰ ਵਜੋਂ ਵਰਤਿਆ

ਸੀ।" ਜਦਕਿ ਬੌਸ ਗੋਪਾਲ ਦੇ ਵਿਚਾਰ ਹਨ:"ਸ਼ਰਾਬ ਅਤੇ ਔਰਤ ਕੁਰੱਪਸ਼ਨ ਵਿਚ ਨਹੀਂ ਆਉਂਦੇ....ਜਿੱਥੇ ਇੰਜਆਏ ਹੋਵੇਗਾ....ਉਥੇ ਪਾਪ ਨਹੀਂ ਹੋਵੇਗਾ....ਪਾਪ ਪੁੰਨ ਕੁਝ ਨਹੀਂ ਹੁੰਦੇ....ਮੇਰੇ ਲਈ ਤਾਂ ਤੂੰ ਪੁੰਨ ਵਾਲਾ ਕੰਮ ਕੀਤਾ।" ਪਾਪ ਪੁੰਨ ਦੇ ਸੰਕਲਪ ਨਾਲ ਨਿਪਟਣ ਤੋਂ ਇਲਾਵਾ ਇਹ ਕਹਾਣੀ ਦਫਤਰਾਂ ਵਿਚ ਹੁੰਦੀ ਜਾਤ-ਪਾਤ ਆਧਾਰਤ ਰਾਜਨੀਤੀ ਅਤੇ ਔਰਤਾਂ ਦੀ ਮਜਬੂਰੀ ਦਾ ਫਾਇਦਾ ਉਠਾਉਣ ਦੀ ਰੁਚੀ ਨੂੰ ਵੀ ਬਾਖੂਬੀ ਨੰਗਾ ਕਰਦੀ ਹੈ।

ਪਰਦੇਸਾਂ ਵਿਚ ਹੱਡ ਭੰਨਵੀਂ ਖੱਟੀ ਕਮਾਈ ਕਰਕੇ 12 ਸਾਲਾ ਬਾਅਦ ਦੇਸ ਪਰਤੇ ਪਰਵਾਸੀ ਤੇਜਵੰਤ ਨੂੰ ਪਿੰਡ ਦੀ ਦਿੱਖ ਅਤੇ ਆਪਣੇ ਘਰ ਦੀ ਦਿੱਖ ਵਿਚ ਵਾਪਰੀਆ ਤਬਦੀਲੀਆ ਦੇ ਨਾਲ ਨਾਲ ਪਤੀ ਪਤਨੀ ਰਿਸ਼ਤੇ ਵਿਚ ਵਾਪਰੀ ਤਬਦੀਲੀ ਕਿਵੇਂ ਤੋੜਦੀ ਹੈ, ਇਹ 'ਵਿੱਥਾਂ' ਕਹਾਣੀ ਵਿਚ ਪੇਸ਼ ਹੋਇਆ ਹੈ। ਜਦੋਂ ਬਿਨਾਂ ਪਹਿਲਾਂ ਦੱਸੇ ਤੇਜਵੰਤ ਘਰ ਪਰਤਦਾ ਹੈ ਤਾਂ ਬੱਚੇ ਉਸਨੂੰ ਨਵੀਂ ਕੋਠੀ ਚਾਅ ਨਾਲ ਦਿਖਾਉਂਦੇ ਹਨ। ਐਪਰ ਉਸਨੂੰ ਸਾਰੀ ਕੋਠੀ ਵਿਚ ਆਪਣਾ ਆਪ ਗ਼ੈਰ ਹਾਜ਼ਰ ਲਗਦਾ ਹੈ। ਪਤਨੀ ਨੂੰ ਉਸਦਾ ਇੰਝ ਪਰਤਣਾ ਛਾਪਾ ਮਾਰਨ ਵਾਂਗ ਲੱਗਦਾ ਹੈ ਤੇ ਉਸ ਦਾ ਰਾਤ ਨੂੰ ਇਹ ਕਹਿਣਾ "ਥੱਕੇ ਹੋਏ ਓ ਤੁਸੀਂ ਵੀ, ਸੌਣ ਦੀ ਕਰੋ...ਮੈਂ ਬੱਚਿਆਂ ਨਾਲ ਦੋ ਚਾਰ ਘੰਟੇ ਸੌਂ ਆਵਾਂ....." ਤੇਜਵੰਤ ਨੂੰ ਹਿਲੂਣ ਜਾਂਦਾ ਹੈ।

ਅਤ੍ਰਿਪਤ ਭਾਵਨਾਵਾਂ ਨਾਲ ਭਰਪੂਰ ਤਿੰਨ ਸਹੇਲੀਆਂ, ਕੁਲਬੀਰ, ਸਪਨਾ ਤੇ ਮਨਪ੍ਰੀਤ ਦੀ ਕਹਾਣੀ 'ਆਤਮ ਪੁਰਾਣ' ਵਿਚ ਪੇਸ਼ ਹੋਈ ਹੈ। ਉਪਰੋਂ ਸ਼ਾਂਤ ਸਰੂਪ ਦਿਸਣ ਵਾਲੀਆਂ ਇਹ ਸਹੇਲੀਆਂ ਇਕ ਦੂਜੀ ਨੂੰ 'ਮਰਜਾਣੀਏ, ਕੁੱਤੀਏ, ਲੁੱਚੀਏ' ਵਰਗੇ ਸ਼ਬਦਾਂ ਨਾਲ ਸੰਬੋਧਤ ਹੁੰਦੀਆਂ ਹਨ ਤੇ ਅਤ੍ਰਿਪਤ ਭਾਵਨਾਵਾਂ ਨੂੰ ਗੰਦੇ ਲਤੀਫੇ ਸੁਣਾ ਕੇ ਸ਼ਾਂਤ ਕਰਦੀਆਂ ਹਨ। ਸਭ ਕੁਝ ਹੋਣ ਦੇ ਬਾਵਜੂਦ ਸਰੀਰਕ ਤੇ ਮਾਨਸਿਕ ਅਤ੍ਰਿਪਤੀ ਇਹਨਾਂ ਨੂੰ ਅਸ਼ਾਂਤ ਕਰਦੀ ਹੈ।

'ਗਲੋਬ' ਕਹਾਣੀ ਦੀ ਨਾਇਕਾ ਦਾ ਪਤੀ ਅਮਰੀਕਾ ਰਹਿੰਦਾ ਹੈ ਤੇ ਪਰਿਵਾਰ ਦੀ ਖਾਤਰ ਸੈੱਟ ਹੋਣ ਲਈ ਉਸ ਨੂੰ ਡਾਈਵੋਰਸ ਪੇਪਰ ਸਾਈਨ ਕਰਨ ਲਈ ਕਹਿੰਦਾ ਹੈ, ਜਿਸ ਸਦਕਾ ਉਹ ਮਾਨਸਿਕ ਰੋਗੀ ਹੋ ਕੇ ਰਹਿ ਜਾਂਦੀ ਹੈ। ਉਸਦੇ ਧੀ-ਜੁਆਈ ਵੀ ਅਮਰੀਕੀ ਬਾਪ ਦੀ ਮੱਦਦ ਲਈ ਉਸਨੂੰ ਸਹਿਮਤੀ ਦੇਣ ਵਾਸਤੇ ਕਹਿੰਦੇ ਹਨ। ਉਹ ਉਸਦੀ ਮਾਨਸਿਕ ਹਾਲਤ ਸਮਝਣ ਦੀ ਥਾਂ ਆਪਣਾ ਫਾਇਦਾ ਸੋਚਦੇ ਹਨ।'ਇਕ ਸੁਆਲ' ਕਹਾਣੀ ਵਿਚ ਡਾ. ਦਲਜੀਤ, ਸ੍ਰੁਮੀ ਨਾਂ ਦੀ ਨੌਜਵਾਨ ਕੁੜੀ ਦਾ ਇਲਾਜ ਕਰਦਿਆਂ ਮਨੋਵਿਗਿਆਨਕ ਤਕਨੀਕ ਦਾ ਸਹਾਰਾ ਲੈਂਦਾ ਉਸਨੂੰ ਕਿੱਸ ਕਰਦਾ ਹੈ, ਜਿਸ ਨਾਲ ਉਹ ਰਿਲੈਕਸ ਹੁੰਦੀ ਹੈ। ਪਰ ਉਸਦਾ ਇੰਝ ਕਰਨਾ ਡਾਕਟਰ ਦੀ ਪਤਨੀ ਦੇ ਜ਼ਿਹਨ ਵਿਚ ਸੁਆਲ ਖੜ੍ਹੇ ਕਰਦਾ ਹੈ।

'ਨਹੀਂ ਮੈਂ ਨਹੀਂ' ਵਿਚ ਮਾਨਸਿਕ ਪੱਧਰ 'ਤੇ ਅਨਜੋੜ ਵਿਆਹ ਦਾ ਦੁਖਾਂਤ ਭੋਗਦੇ ਬੁੱਧੀਜੀਵੀ ਦੀ ਵਾਰਤਾ ਹੈ, ਜਿਸਦਾ ਇਕ ਵੱਡੇ ਘਰ ਦੀ ਕੁੜੀ ਨਾਲ ਵਿਆਹ ਹੋ ਜਾਂਦਾ ਹੈ। ਉਹ ਔਰਤ ਵੱਧ ਪੈਸੇ ਕਮਾਉਣ ਲਈ ਉਸ ਨੂੰ ਕਦੇ ਆਈ.ਏ.ਐੱਸ ਅਫਸਰ ਬਣਨ ਅਤੇ ਕਦੇ ਬਿਜ਼ਨਿਸ ਕਰਨ ਲਈ ਆਖਦੀ ਹੈ। ਖਿੱਝ ਕੇ ਉਹ ਉਸ ਤੋਂ ਕਮਰਾ ਅਲੱਗ ਕਰ ਲੈਂਦੀ ਹੈ ਤਾਂ ਇਕ ਦਿਨ ਮੌਕਾ ਮਿਲਣ 'ਤੇ ਆਪਣੀਆਂ ਸਰੀਰਕ ਲੋੜਾਂ ਦੀ ਤ੍ਰਿਪਤੀ ਲਈ ਉਹ ਪਸ਼ੂ ਬਣ ਬੈਠਦਾ ਹੈ, ਜਿਸਦੇ ਸਿੱਟੇ ਵਜੋਂ ਪਤਨੀ ਹਾਰਟ ਅਟੈਕ ਨਾਲ ਮਰ ਜਾਂਦੀ ਹੈ। ਉਹ ਚਾਹ ਕੇ ਆਪਣੇ ਪੁੱਤਰ ਨੂੰ ਮਾਂ ਦੀ ਮੌਤ ਲਈ ਆਪਣੇ ਨਾ ਜ਼ਿੰਮੇਵਾਰ ਹੋਣ ਦਾ ਸਬੂਤ ਨਹੀਂ ਦੇ ਸਕਦਾ। 'ਕੱਚੇ ਪੱਕੇ ਨਕਸ਼ੇ' ਕਹਾਣੀ, ਜਿਸਦੇ ਨਾਂ 'ਤੇ ਹੀ ਇਸ ਕਹਾਣੀ ਸੰਗ੍ਰਹਿ ਦਾ ਨਾਮਕਰਨ ਹੋਇਆ ਹੈ, ਦੀ ਨਾਇਕਾ ਅਨੀਤਾ, ਆਪਣੇ ਪਤੀ ਰਮੇਸ਼ ਦੀ ਪੁੱਤ ਪੈਦਾ ਕਰਨ ਦੀ ਇੱਛਾ ਪੂਰੀ ਕਰਨ ਦੀ ਕਹਾਣੀ ਸੁਣਾਉਂਦੀ ਹੈ ਕਿ ਕਿਵੇਂ ਬਾਪ ਨਾ ਬਣ ਸਕਣ ਕਾਰਨ ਉਹ ਆਪਣੇ ਭਰਾ ਨੂੰ ਮੌਕਾ ਦਿੰਦਾ ਹੈ।

'ਸੀਤਯੁੱਧ' ਵਿਚ ਮਾਵਾਂ-ਧੀਆਂ ਦੀ ਕਹਾਣੀ ਸਾਂਝੀ ਹੈ। ਮਾਂ ਜਦੋਂ ਕੰਪਿਊਟਰ ਤੋਂ ਧੀ ਦੀ ਫਾਇਲ ਖੋਲ੍ਹਦੀ ਹੈ ਤਾਂ ਲਿਖਿਆ ਵੇਖਦੀ ਹੈ ਕਿ "ਮੈਂ ਵਿਆਹ ਤੋਂ ਪਹਿਲਾਂ ਕੁਆਰੀ ਨਹੀਂ



ਸੀ....ਤੁਸੀਂ ਵੀ ਆਪਣੀ ਫਾਇਲ 'ਚ ਇਹ ਸਤਰਾਂ ਸਟੋਰ ਕੀਤੀਆਂ ਹੋਈਆਂ, ਮੈਂ ਵੀ ਕਰ ਰੱਖੀਆਂ....ਪਤਾ ਨਹੀਂ ਤੁਹਾਨੂੰ ਇਸ ਗੱਲ ਦਾ ਪਤਾ ਕਿ ਨਹੀਂ....ਸ਼ਾਇਦ ਇਸੇ ਕਰਕੇ ਡੈਡੀ ਨੇ ਤਮਾਮ ਉਮਰ ਤੁਹਾਨੂੰ ਅਪਣਾਇਆ ਨਹੀਂ....ਮੈਂ ਤੁਹਾਨੂੰ ਕਹਿੰਦੀ ਹੁੰਦੀ ਸਾਂ, ਵੀ ਆਰ ਈਕੁਐਲ"।'ਬੱਸ ਹੁਣ ਤੂੰ ਸੌਂ ਜਾਈਂ' ਕਹਾਣੀ ਵਿਚ ਮਾਂ-ਧੀ ਦੋਵਾਂ ਦੇ ਪਤੀ ਬਾਹਰ ਰਹਿੰਦੇ ਹਨ, ਇਕ ਦਿਨ ਧੀ ਮਾਂ ਨੂੰ ਘਰ ਦੇ ਨੌਕਰ ਨਾਲ ਦੇਖ ਕੇ ਤ੍ਰਭਕਦੀ ਹੈ।

'ਜੋਗੀ' ਕਹਾਣੀ ਦਾ ਨਾਇਕ, ਜਿਸਨੂੰ ਲੋਕ ਜਨਾਨੀਬਾਜ਼ ਕਹਿੰਦੇ ਹਨ, ਆਪਣੇ ਆਪ ਬਾਰੇ ਦੱਸਦਾ ਕਹਿੰਦਾ ਹੈ, "ਮੈਂ ਨੰਬਰਾਂ ਦੇ ਚੱਕਰ ਵਿਚ ਕਦੇ ਨਹੀਂ ਪਿਆ....ਨਾ ਹੀ ਲੰਬੀ ਸਾਂਝ ਦੇ...ਕਈ ਆਈਆਂ ਕਈ ਗਈਆਂ"। ਇਕ ਦਿਨ ਆਪਣੀ ਕੰਮ ਵਾਲੀ ਔਰਤ ਕਮਲਾ ਨੂੰ ਪੁੱਛਦਾ ਹੈ ਕਿ ਤੇਰਾ ਬੰਦੇ ਬਿਨਾਂ ਕਿਵੇਂ ਸਰਦਾ ਤਾਂ ਕਮਲਾ ਦਾ ਜਵਾਬ "ਜਿਵੇਂ ਤੁਹਾਡਾ ਔਰਤ ਬਿਨਾਂ' ਉਸਨੂੰ ਹਿਲਾ ਜਾਂਦਾ ਹੈ। ਉਸਦਾ ਕਹਿਣਾ ਹੈ, "ਪਹਿਲੀ ਨਜ਼ਰੇ ਹਰ ਔਰਤ ਨੂੰ ਮਾਂ ਵਾਂਗ ਦੇਖਦਾ ਹਾਂ...ਪਰ ਅੱਗੋਂ ਔਰਤ ਦਾ ਹੋਰ ਹੀ ਰੂਪ ਮਿਲਦਾ.....ਅਜੇ ਤਕ ਮਾਂ ਵਰਗੀ ਔਰਤ ਨਹੀਂ ਮਿਲੀ...."। ਉਸਦੀ ਇਹ ਭੁੱਖ ਕਮਲਾ ਨੂੰ ਮਿਲ ਕੇ ਤ੍ਰਿਪਤ ਹੁੰਦੀ ਹੈ।

'ਜੂਠੀ' ਕਹਾਣੀ ਦੀ ਨਾਇਕਾ ਜਾਵੇਦ ਬਾਹਰ ਪੜ੍ਹਨ ਲਈ ਜਾਂਦੀ ਹੈ। ਉੱਥੇ ਦੀ ਫਰੀ ਸੁਸਾਇਟੀ ਦਾ ਹਰਨੇਕ ਉਸਨੂੰ ਵਿਆਹ ਤੋਂ ਪਹਿਲੇ ਸੰਬੰਧਾਂ ਬਾਰੇ ਪੁੱਛਦਾ ਤੇ ਕਹਿੰਦਾ ਹੈ ਕਿ ਅੱਜ ਕੱਲ ਕੋਈ ਬੌਦਰ ਨਹੀਂ ਕਰਦਾ ਤਾਂ ਜਾਵੇਦ ਦਾ ਕਹਿਣਾ ਹੈ, "ਜੇ ਬੌਦਰ ਨਹੀਂ ਕਰਦਾ ਤਾਂ ਪੁੱਛ ਕਿਉਂ ਰਿਹਾਂ?" ਹਰਨੇਕ ਦੇ ਮਨ 'ਚ ਗੱਲ ਘਰ ਕਰ ਜਾਂਦੀ ਹੈ ਕਿ ਉਹ ਜੂਠੀ ਹੈ। ਇਸ 'ਤੇ ਜਾਵੇਦ ਪ੍ਰਣ ਕਰਦੀ ਹੈ ਕਿ ਜਿਸ ਕਰਾਮਤ ਅਲੀ 'ਤੇ ਹਰਨੇਕ ਸ਼ੱਕ ਕਰਦਾ ਹੈ, ਹੁਣ ਜੇ ਉਸਨੂੰ ਜੂਠੀ ਕਰੇਗਾ ਤਾ ਕਰਾਮਤ ਹੀ ਕਰੇਗਾ। ਉਸਦੀ ਨਿਰਛਲਤਾ ਤੋਂ ਪ੍ਰਭਾਵਤ ਕਰਾਮਤ ਉਸਦੇ ਮੂੰਹ 'ਤੇ ਆਪਣੀ ਜੀਭ ਫੇਰਦਾ ਕਹਿੰਦਾ ਹੈ, "ਲੈ ਜਾਵੇਦ ਹੁਣ ਤੂੰ ਆਪਣੇ ਆਪ ਨੂੰ ਜੂਠੀ ਸਮਝ...ਪਰ ਤੂੰ ਜੂਠੀ ਨਹੀਂ।"

'ਅਲਫ ਦੁਪਹਿਰ' ਕਹਾਣੀ ਵਿਚ ਅਨੀਤਾ ਆਪਣੀ ਵਿਧਵਾ ਮਾਂ ਦੀਆਂ ਭਾਵਨਾਵਾਂ ਸਮਝਦੀ ਉਸਦੇ ਜ਼ਸਵੀਰ ਨਾਲ ਸੰਬੰਧਾਂ ਨੂੰ ਸਹਿਜ ਰੂਪ ਵਿਚ ਲੈਂਦੀ ਹੈ: "ਅੰਕਲ ਜ਼ਸਵੀਰ ਨੂੰ ਤੁਹਾਡੀ ਲੋੜ ਹੈ....ਤੁਹਾਨੂੰ ਉਹਨਾਂ ਦੀ। ਫਿਰ ਝਿਜਕ ਕਾਸ ਦੀ....ਕਾਸ ਲਈ...।" ਕਿਉਂਕਿ ਅਨੀਤਾ ਨੂੰ ਆਪਣੇ ਬਾਪ ਦੀ ਮੌਤ ਤੋ ਬਾਅਦ ਜ਼ਸਵੀਰ ਤੋਂ ਵੱਧ ਮਾਂ ਦਾ ਹਮਦਰਦ ਕੋਈ ਨਹੀਂ ਲੱਗਦਾ।

ਇਸ ਤਰ੍ਹਾਂ ਇਸ ਕਹਾਣੀ ਸੰਗ੍ਰਹਿ ਦੀਆਂ ਸਾਰੀਆਂ ਕਹਾਣੀਆਂ ਔਰਤ ਮਰਦ ਸੰਬੰਧਾਂ ਦੇ ਦੁਆਲੇ ਘੁੰਮਦੀਆਂ ਹਨ, ਮਰਦ ਚਾਹੇ ਕੁਲੀਗ ਹੈ, ਚਾਹੇ ਪਤੀ ਹੈ ਜਾਂ ਕੋਈ ਹੋਰ। ਕਹਾਣੀ ਸੰਗ੍ਰਹਿ ਵਿਚ ਪੇਸ਼ ਅੱਧਖੜ ਉਮਰ ਦੀਆਂ ਔਰਤ ਪਾਤਰ ਆਪਣੀ ਦੇਹ ਦੀਆਂ ਲੋੜਾਂ ਤੋਂ ਚੇਤੰਨ ਹਨ: ਜਿਵੇਂ 'ਮੁੜ ਗ਼ਲਤੀ ਨਾ ਕਰੀਂ 'ਵਿਚ ਪੇਸ਼ ਹੋਇਆ: "ਬੰਦੇ ਬਿਨਾਂ ਔਰਤ ਦੀ ਕਾਹਦੀ ਜ਼ਿੰਦਗੀ ਹੁੰਦੀ ਆ....ਕਦੇ-ਕਦੇ ਇਹ ਸਰੀਰ ਬਹੁਤ ਤੰਗ ਕਰਨ ਲੱਗ ਜਾਂਦਾ। ਬੇਕਾਬੂ ਹੁੰਦਾ....ਦੌੜਦਾ ਭੱਜਦਾ....ਕਿਸੇ ਨੂੰ ਚਾਹੁੰਦਾ...."। ਏਸੇ ਕਹਾਣੀ ਵਿਚ ਨਾਇਕਾ ਨੂੰ ਮਾਂ ਦੀ ਸਮਝਾਉਣੀ ਹੈ: "ਹੁਣ ਤੈਨੂੰ ਆਪਣੇ ਮਾਲਕ ਦੀ ਲੋੜ ਆ....ਤੂੰ ਉਸ ਬਿਨਾਂ ਅਧੂਰੀ ਜਾਂ ਤੇਰਾ ਜਿਸਮ ਅਧੂਰਾ ਆ....ਹੁਣ ਤੈਨੂੰ ਮਰਦ ਦੀ ਲੋੜ ਆ...।" ਕਹਾਣੀ 'ਪਾਪ' ਦੀ ਨਾਇਕਾ ਆਖਦੀ ਹੈ, "ਆਖਰ ਮੈਂ ਵੀ ਔਰਤ ਹਾਂ.... ਮੇਰੀਆਂ ਵੀ ਸਰੀਰਕ ਲੋੜਾਂ ਹਨ...ਜੇ ਮਰਦ ਆਪਣੀ ਪਸੰਦ ਦਾ ਮਿਲ ਜਾਵੇ....ਮੈਂ ਉਹਨੂੰ ਆਪਣਾ ਸਭ ਕੁਝ ਦੇ ਸਕਦੀ ਹਾਂ....।" 'ਵਿੱਥਾਂ' ਕਹਾਣੀ ਵਿਚ ਘਰ ਵਾਲੇ ਦੇ ਬਾਹਰ ਗਏ ਹੋਣ ਦੀ ਹਾਲਤ ਵਿਚ ਮਾਸਟਰ ਨਾਲ ਫਸੀ ਅਰਬਨ ਅਸਟੇਟ ਵਾਲੀ ਔਰਤ ਦਾ ਕਹਿਣਾ ਹੈ, "ਮੈਂ ਕਰੈਕਟਰਲੈੱਸ ਨਹੀਂ ਆਂ, ਮੈਂ ਜੋ ਕਰ ਰਹੀ ਹਾਂ ਮੈਨੂੰ ਉਸਦਾ ਪਤਾ। ਮੈਂ ਠੀਕ ਆਂ....ਜੇ ਮੇਰੇ ਘਰ ਵਾਲੇ ਨੂੰ ਮੇਰੀ ਪ੍ਰਵਾਹ ਨੀ ਤਾਂ ਮੈਂ ਉਹਦੀ ਇੱਜ਼ਤ ਦੀ ਪ੍ਰਵਾਹ ਕਿਉਂ ਕਰਾਂ?"

ਹਰ ਰਿਸ਼ਤਾ ਕਿਸੇ ਨਾ ਕਿਸੇ ਗਰਜ਼ 'ਤੇ ਖੜ੍ਹਾ ਹੈ, ਪਾਤਰਾਂ ਦੇ ਆਪੋ ਆਪਣੇ ਸੰਬੰਧਾਂ ਦੇ ਵੱਖ

ਵੱਖ ਪਾਸਾਰਾਂ ਨੂੰ ਅਗਰਭੂਮੀ 'ਤੇ ਲਿਆਉਣ ਲਈ ਕਹਾਣੀਕਾਰ ਦੀ ਬਿਰਤਾਂਤ ਸ਼ੈਲੀ ਵਿਚ ਰੌਚਿਕਤਾ ਹੈ, ਤਾਰਕਿਕਤਾ ਹੈ ਤੇ ਪਾਠਕਾਂ ਦੀ ਬੌਧਿਕਤਾ ਨੂੰ ਟੁੰਬਣ ਦੀ ਸਮਰੱਥਾ ਹੈ। ਕਹਾਣੀਆਂ ਵਿਚ ਪੇਸ਼ ਪਾਤਰ ਸਵੈ ਅਤੇ ਦੇਹ ਦੀਆਂ ਲੋੜਾਂ ਪ੍ਰਤੀ ਚੇਤੰਨ ਹਨ, ਜਿਸਦਾ ਪ੍ਰਗਟਾਓ ਕਹਾਣੀਆਂ ਵਿਚ ਬੇਬਾਕੀ ਨਾਲ ਹੁੰਦਾ ਹੋਇਆ ਵੀ ਸਹਿਜ ਲਗਦਾ ਹੈ। **–ਪੁਸ਼ਵਿੰਦਰ ਕੌਰ**

## ਸੁਲਘਦੇ ਸੁਪਨੇ (ਨਾਵਲ) ਸੰਤੋਖ ਧਾਲੀਵਾਲ

ਸੰਤੋਖ ਧਾਲੀਵਾਲ ਦਾ ਸੱਜਰਾ ਨਾਵਲ 'ਸੁਲਘਦੇ ਸੁਪਨੇ' (ਪੰਨੇ 208, ਮੁੱਲ 250 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਬਰਤਾਨਵੀ ਪੰਜਾਬੀ ਨਾਵਲ ਵਿਚ ਇਕ ਗਿਣਾਤਮਕ ਵਾਧਾ ਤਾਂ ਕਰਦਾ ਹੀ ਹੈ, ਇਕ ਗੁਣਾਤਮਕ ਵਾਧਾ ਇਸਦੇ ਸਥਿਤੀਮੁਖ ਪਾਸਾਰਾਂ 'ਚ ਪਿਆ ਹੈ। ਇਹਨਾਂ ਸਥਿਤੀਮੁਖ ਪਾਸਾਰਾਂ 'ਚੋਂ ਤਿੰਨ ਸਥਿਤੀਆਂ ਉੱਘੜ ਕੇ ਸਾਹਵੇਂ ਆਉਂਦੀਆਂ ਹਨ ਜਿਹੜੀਆਂ ਵਿਕਸਤ ਪੂੰਜੀਵਾਦੀ ਕੀਮਤਾਂ ਵਾਲੇ ਇੰਗਲੈਂਡ ਵਿਚ ਹੇਠਲੇ ਪੱਧਰ ਦੇ ਰਾਜਸੀ ਤੰਤਰ ਵਿਚ ਫੈਲੇ ਭ੍ਰਿਸ਼ਟਾਚਾਰ ਅਤੇ ਮਜ਼ਦੂਰਾਂ ਦੀ ਹੁੰਦੀ ਆਰਥਿਕ ਲੁੱਟ-ਖਸੁੱਟ ਨੂੰ ਬਿਆਨ ਕਰਦੀਆਂ ਹਨ। ਇਹਨਾਂ ਤਿੰਨਾਂ ਸਥਿਤੀਆਂ ਦਾ ਸਿਰਜਣਈ ਕੇਂਦਰ-ਬਿੰਦੂ ਨਾਵਲ ਦੇ ਮੁੱਖ ਪਾਤਰ ਬਲਕਾਰ ਨੂੰ ਬਣਾਇਆ ਗਿਆ ਹੈ। ਪਹਿਲੀ ਸਥਿਤੀ ਬਲਕਾਰ ਤੇ ਜ਼ੌਕ ਦੀ ਦੋਸਤੀ'ਚੋਂ ਰੂਪਮਾਨ ਹੁੰਦੀ ਹੈ। ਦੂਸਰੀ ਕੌਂਸਲਰ ਸੀਮਾ ਤੇ ਬਲਕਾਰ ਦੀ ਦੋਸਤੀ'ਚੋਂ। ਤੀਸਰੀ ਬਲਕਾਰ ਦੇ ਜੋਗਿੰਦਰ ਦੇ ਬਿਜ਼ਨਸ ਵਿਚ ਭਾਈਵਾਲ ਬਣਨ ਦੇ ਰੂਪ 'ਚੋਂ।

ਪਹਿਲੀ ਸਥਿਤੀ ਅਧੀਨ ਬਲਕਾਰ ਆਪਣੇ ਛੋਟੇ ਜਿਹੇ ਬਿਜ਼ਨਸ "ਕੈਪਟਨ ਬੂਜ਼ ਸ਼ੌਪ" ਤੋਂ ਸ਼ੁਰੂ ਹੋ ਕੇ ਘਰਾਂ ਨੂੰ ਖਰੀਦਣ ਦੇ ਕੰਮ 'ਚ ਪੈ ਜਾਂਦਾ ਹੈ। ਇਸ ਬਿਜ਼ਨਸ ਰਾਹੀਂ ਉਹ ਹਜ਼ਾਰ ਪੌਂਡ 'ਚ ਖਰੀਦੇ ਇਕ ਇਕ ਘਰ ਨੂੰ ਲੱਖ ਪੌਂਡ ਤੋਂ ਵੀ ਉਪਰ ਵੇਚ ਕੇ ਵੱਡਾ ਬਿਜ਼ਨਸਮੈਨ ਬਣ ਜਾਂਦਾ ਹੈ। ਕੌਂਸਲ 'ਚ ਹੋਣ ਕਰਕੇ ਕੌਂਸਲ ਦੀ ਕਿਸੇ ਵੀ ਪ੍ਰੌਪਰਟੀ ਬਾਰੇ ਉਸਨੂੰ ਆਮ ਲੋਕਾਂ ਤੋਂ ਪਹਿਲਾਂ ਖਬਰ ਹੋ ਜਾਂਦੀ ਹੈ, ਜਿਸ ਕਰਕੇ ਉਹ ਟੁੱਟਾ-ਭੱਜਾ ਸਸਤਾ ਮਕਾਨ ਖਰੀਦੀ ਰੱਖਦਾ ਹੈ ਤੇ ਉਸ ਦੀ ਮੁਰੰਮਤ ਲਈ ਬਿਲਡਰ ਜ਼ੌਕ ਉਸਨੂੰ ਸਸਤੇ ਮਜ਼ਦੂਰ ਮੁਹੱਈਆ ਕਰਵਾਉਂਦਾ ਹੈ। ਜ਼ੌਕ ਪੋਲੈਂਡ ਤੋਂ ਲਿਆਂਦੇ ਮਜ਼ਦੂਰਾਂ ਨੂੰ ਵੀਹ ਪੌਂਡ ਦਿਹਾੜੀ ਦਿੰਦਾ ਹੈ ਜਦਕਿ ਸਰਕਾਰੀ ਰਿਕਾਰਡ ਮੁਤਾਬਕ ਉਹਨਾਂ ਦੀ ਇਕ ਘੰਟੇ ਦੀ ਉਜਰਤ ਛੇ ਪੌਂਡ ਬਣਦੀ ਹੈ। ਇਹਨਾਂ ਮਜ਼ਦੂਰਾਂ ਦੀ ਲੁੱਟ ਉੱਤੇ ਜ਼ੌਕ ਤੇ ਬਲਕਾਰ ਦਾ ਬਿਜ਼ਨਸ ਪਲ਼ ਕੇ ਵੱਡਾ ਹੁੰਦਾ ਹੈ। ਬਲਕਾਰ ਦੀ ਸੰਚਿਤ ਪੂੰਜੀ ਉਸਨੂੰ ਸ਼ਹਿਰ ਦਾ ਵੱਡਾ ਬਿਜ਼ਨਸਮੈਨ ਬਣਾਉਣ ਵਿਚ ਸਹਾਇਕ ਹੁੰਦੀ ਹੈ ਤੇ ਜ਼ੌਕ ਨੂੰ ਸਫਲ ਬਿਲਡਰ। ਨਾਵਲ 'ਚ ਇਕ ਨੁਕਤਾ ਇਹ ਵੀ ਉੱਭਰਦਾ ਹੈ ਕਿ ਲੇਬਰ ਪਾਰਟੀ ਦੇ ਮੈਂਬਰ ਬਲਕਾਰ ਨੂੰ ਇੰਗਲੈਂਡ ਦੇ ਮਜ਼ਦੂਰ ਇਕ ਵਰਗ ਦੇ ਨਹੀਂ ਜਾਪਦੇ ਬਲਕਿ ਪੋਲਿਸ਼ ਮਜ਼ਦੂਰ ਤੇ ਪੰਜਾਬੀ ਮਜ਼ਦੂਰ ਅਲੱਗ-ਅਲੱਗ ਵਰਗ-ਹਿੱਤਾਂ ਵਾਲੇ ਪ੍ਰਤੀਤ ਹੁੰਦੇ ਹਨ। ਬਲਕਾਰ ਦੀ ਪੈਸਾ ਕਮਾਉਣੀ ਪੂੰਜੀਕ੍ਰਿਤ ਸੋਚ ਉਸਦੀ ਕਿਸੇ ਵੇਲੇ ਦੀ ਅਗਾਂਹਵਧੂ ਸੋਚ ਉੱਤੇ ਏਨੀ ਭਾਰੂ ਹੋ ਜਾਂਦੀ ਹੈ ਕਿ ਉਸਨੂੰ ਪਰਿਵਾਰਕ ਰਿਸ਼ਤਿਆਂ ਦੀ ਪਛਾਣ ਕਰਨੀ ਵੀ ਭੁੱਲ ਜਾਂਦੀ ਹੈ।

ਬਿਜ਼ਨਸ ਤੇ ਸਿਆਸਤ ਦੇ ਅਟੁੱਟ ਸੰਬੰਧਾਂ ਦੀ ਸ਼ਨਾਖ਼ਤ ਕਰਦੀ ਪਹਿਲੀ ਸਥਿਤੀ ਵਾਂਗ ਹੀ ਦੂਸਰੀ ਸਥਿਤੀ ਵੀ ਅਜਿਹੇ ਹੀ ਸੰਬੰਧਾਂ ਨੂੰ ਉਘਾੜਦੀ ਹੈ। ਕੌਂਸਲਰ ਸੀਮਾ ਕੌਂਸਲ 'ਚ ਆਪਣੇ ਲਈ ਕੌਂਸਲਰ ਬਲਕਾਰ ਦੀ ਵੋਟ ਪੱਕੀ ਕਰਨ ਲਈ ਉਸ ਨਾਲ ਸਰੀਰਕ ਸੰਬੰਧ ਬਣਾਉਂਦੀ ਹੈ। ਸੀਮਾ ਨਾਲ ਕਾਮੁਕ ਸੰਬੰਧ ਬਣਾ ਲੈਣ ਪਿੱਛੋਂ ਬਲਕਾਰ ਨੂੰ ਆਪਣੀ ਵਿਆਹੁਤਾ ਜ਼ਿੰਦਗੀ ਥੋੜ੍ਹੇ ਸਮੇਂ ਲਈ ਤਾਂ ਦਾਗ਼ਦਾਰ ਪ੍ਰਤੀਤ ਹੁੰਦੀ ਹੈ। ਪਿੱਛੋਂ ਸਿਰ ਉੱਤੇ ਚੁੱਕੀਆਂ ਸਿਆਸਤ ਤੇ ਬਿਜ਼ਨਸ ਵਾਲੀਆਂ ਲਾਹੇ ਦੀਆਂ ਪੰਡਾਂ ਉਸਦੀ ਮੋਨੋਗੈਮੀ ਸੋਚ ਨੂੰ ਤਹਿਸ-ਨਹਿਸ ਕਰ ਦਿੰਦੀਆਂ ਹਨ।



ਉਸਦਾ ਪਰਿਵਾਰ ਉਸ ਕੋਲੋਂ ਛੁੱਟਦਾ ਜਾਂਦਾ ਹੈ ਤੇ ਬਿਜ਼ਨਸ ਵਧਦਾ ਜਾਂਦਾ ਹੈ। ਬਲਕਾਰ ਲਈ ਸਿਆਸਤ ਬਿਜ਼ਨਸ ਵਧਾਉਣ ਵਾਲਾ ਇਕ ਪੌਡਾ ਹੈ। ਬਿਜ਼ਨਸ ਵਧਾਉਣ ਲਈ ਬਲਕਾਰ ਗ਼ੈਰ-ਕਾਨੂੰਨੀ ਢੰਗ ਵੀ ਅਪਨਾਉਂਦਾ ਹੈ, ਜਿਸਨੂੰ ਤੀਸਰੀ ਨਾਵਲੀ ਸਥਿਤੀ ਸਾਕਾਰ ਕਰਦੀ ਹੈ।

ਇਹ ਸਥਿਤੀ ਦਰਸਾਉਂਦੀ ਹੈ ਕਿ ਬਿਜ਼ਨਸ ਦੇ ਵਿਸਥਾਰ ਲਈ ਬਲਕਾਰ ਜੋਗਿੰਦਰ ਦਾ ਭਾਈਵਾਲ ਬਣਕੇ 'ਬੱਲ ਕੈਸ਼ ਐਂਡ ਕੈਰੀ' ਦੀਆਂ ਧੁੰਮਾਂ ਸਾਰੇ ਇੰਗਲੈਂਡ 'ਚ ਪੁਆ ਦਿੰਦਾ ਹੈ। ਉਹ ਦੋਵੇਂ ਕਸਟਮ ਤੇ ਐਕਸਾਈਜ਼ ਟੈਕਸ ਬਚਾਅ ਕੇ ਦੋ ਨੰਬਰ ਵਾਲੇ ਬਿਜ਼ਨਸ ਨੂੰ ਇਕ ਨੰਬਰੀ ਸਿੱਧ ਕਰਨਾ ਚਾਹੁੰਦੇ ਹਨ। ਪਰ ਛੇਤੀ ਹੀ ਪਕੜੇ ਜਾਂਦੇ ਹਨ। ਬਲਕਾਰ ਦੀ 'ਬੱਲ ਕੈਸ਼ ਐਂਡ ਕੈਰੀ' ਸੀਲ ਕਰ ਦਿੱਤੀ ਜਾਂਦੀ ਹੈ ਤੇ ਉਸ ਦੀ ਸਾਰੀ ਪੂੰਜੀ ਸਰਕਾਰੀ ਖਜ਼ਾਨੇ 'ਚ ਜ਼ਮ੍ਹਾਂ ਕਰ ਲਈ ਜਾਂਦੀ ਹੈ। ਸਿਰਫ "ਕੈਪਟਨ ਬੂਜ਼ ਸ਼ੌਪ" ਤੇ ਸੁਪਰ-ਮਾਰਕੀਟ ਵਾਲੀ ਪ੍ਰੌਪਰਟੀ ਹੀ ਬਚਦੀ ਹੈ। ਗ਼ੈਰ-ਕਾਨੂੰਨੀ ਢੰਗ ਅਪਨਾਉਣ ਕਰਕੇ ਬਲਕਾਰ ਨੂੰ ਪੰਜ ਤੇ ਜੋਗਿੰਦਰ ਨੂੰ ਤਿੰਨ ਸਾਲ ਦੀ ਕੈਦ ਹੁੰਦੀ ਹੈ। ਜੇਲ੍ਹ ਵਿਚ ਬਲਕਾਰ ਨਸਲੀ ਚੋਭ ਦਾ ਸ਼ਿਕਾਰ ਹੁੰਦਾ ਹੈ,ਜਿਸ ਕਾਰਨ ਉਹ ਹਿੰਸਕ ਹੋ ਉੱਠਦਾ ਹੈ। ਸਿੱਟੇ ਵਜੋਂ ਉਸਦੀ ਸਜ਼ਾ ਵਿਚ ਦੋ ਸਾਲ ਹੋਰ ਜੁੜ ਜਾਂਦੇ ਹਨ।

ਨਾਵਲ ਵਿਚ ਸਭ ਤੋਂ ਮਹੱਤਵਪੂਰਨ ਪਾਤਰ ਕੁਲਤਾਰ ਹੈ। ਕੁਲਤਾਰ ਹੀ ਬਲਕਾਰ ਦੀ ਪਰਿਵਾਰਕ ਕਹਾਣੀ ਦੀ ਸੀਮਾਕਾਰ ਬਣਦਾ ਹੈ। ਕੁਲਤਾਰ ਬਲਕਾਰ ਤੇ ਮੁਹਿੰਦਰ ਦੀ ਚੌਥੀ ਸੰਤਾਨ ਹੈ ਜਿਹੜੀ ਤਿੰਨ ਧੀਆਂ ਪਿੱਛੋਂ ਉਹਨਾਂ ਦੀ ਇਸ ਜਗੀਰੂ ਲਾਲਸਾ ਦੀ ਉਪਜ ਹੈ ਕਿ ਉਹਨਾਂ ਦੀ ਜਾਇਦਾਦ ਦਾ ਵੀ ਕੋਈ ਵਾਰਿਸ ਹੋਣਾ ਚਾਹੀਦਾ ਹੈ। ਕੁਲਤਾਰ ਦੇ ਜਨਮ ਲੈਣ ਤੋਂ ਪਹਿਲਾਂ ਤੇ ਬਾਅਦ ਵਾਲਾ ਗਲਪੀ ਵਰਤਾਰਾ ਇਸ ਨਾਵਲ ਦੀ ਹੋਂਦ-ਵਿਧੀ ਨੂੰ ਸੁਨਿਸਚਤ ਕਰਦਾ ਹੈ। ਕੁਲਤਾਰ ਨਾਮੀ ਪਾਤਰ ਨਾਵਲ ਦੇ ਬਹੁਤੇ ਪਾਤਰਾਂ ਦੇ ਸੁਪਨਿਆਂ ਨੂੰ ਸੁਲਘਾਈ ਰੱਖਦਾ ਹੈ। ਕੁਲਤਾਰ ਨਾਵਲੀ ਸੰਗਠਨ ਦਾ ਮੂਲ ਆਧਾਰ ਹੈ।ਨਾਵਲ ਦੀ ਰੂਹ ਹੈ। ਇਸ ਰੂਹ ਦੇ ਸਰੀਰ ਦੀ ਜ਼ੁਬਾਨ ਗੁੰਗੀ ਤੇ ਕੰਨ ਬੋਲ਼ੇ ਇਸ ਲਈ ਰੱਖੇ ਗਏ ਹਨ ਤਾਂ ਕਿ ਪੂੰਜੀਵਾਦੀ ਪ੍ਰਬੰਧ ਵਾਲੇ ਅਤਿ ਵਿਕਸਤ ਇੰਗਲੈਂਡ ਵਰਗੇ ਮੁਲਕ'ਚ ਵਿਚਰਦੇ ਬਲਕਾਰ ਵਰਗੇ ਪੰਜਾਬੀ ਵਿਅਕਤੀ ਨੂੰ ਜਗੀਰੂ ਸਮਾਜ ਦੀ ਪੁੱਤਰ ਪਾਉਣ ਦੀ ਲਾਲਸਾ ਅਤੇ ਇਸ ਲਾਲਸਾ ਅਧੀਨ ਜਾਇਦਾਦ ਬਣਾਉਣ ਤੇ ਵਧਾਉਣ ਦੇ ਗ਼ਲਤ ਤਰੀਕਿਆਂ ਦਾ ਕਲਾਮਈ ਢੰਗ ਨਾਲ ਖੰਡਨ ਕੀਤਾ ਜਾ ਸਕੇ। ਧੀਆਂ ਨੂੰ ਪੁੱਤਰਾਂ ਦੇ ਬਰਾਬਰ ਬਣਦਾ ਸਨਮਾਨ ਦਿੱਤਾ ਜਾ ਸਕੇ। ਪੰਜਾਬੀ ਪਰਿਵਾਰਕ ਸੰਸਕਾਰਾਂ ਦੀਆਂ ਕਦਰਾਂ-ਕੀਮਤਾਂ ਨੂੰ ਲੱਗੀ ਪੂੰਜੀਵਾਦੀ ਮਾਨਸਿਕ-ਸੰਨ੍ਹ ਨੂੰ ਵਿਖਾਇਆ ਜਾ ਸਕੇ। ਅਤੇ ਪੱਛਮੀ ਤਰਜ਼ੇ-ਏ-ਜ਼ਿੰਦਗੀ ਦੇ ਸ਼ਰਾਬ,ਸਿਗਰਟ ਤੇ ਸੈਕਸ ਨਾਲ ਭਰਪੂਰ ਲੁਕਵੇਂ ਵਰਤਾਰੇ ਨੂੰ ਪੇਸ਼ ਕੀਤਾ ਜਾ ਸਕੇ। ਕੁਲਤਾਰ ਕਾਰਨ ਹੀ ਬਲਕਾਰ ਦੀ ਵੱਡੀ ਧੀ ਸਰਵਜੀਤ ਪੱਛਮੀ ਜ਼ਿੰਦਗੀ ਨੂੰ ਅਪਨਾਉਣ ਦੇ ਰਾਹ ਤੁਰਦੀ ਹੈ। ਕੁਲਤਾਰ ਕਾਰਨ ਹੀ ਬਲਕਾਰ ਦੇ ਮਨ-ਮਸਤਕ ਅੰਦਰ ਨਾਜਾਇਜ਼ ਤਰੀਕਿਆਂ ਨਾਲ ਵੱਧ ਤੋਂ ਵੱਧ ਜਾਇਦਾਦ ਬਣਾਉਣ ਦੀ ਲਾਲਸਾ ਉਤਪੰਨ ਹੁੰਦੀ ਹੈ ਜਿਸ ਕਾਰਨ ਉਹ ਜੇਲ੍ਹ ਦੀਆਂ ਸਲਾਖਾਂ ਪਿੱਛੇ ਬੰਦ ਹੁੰਦਾ ਹੈ।

ਕੁਲਤਾਰ ਦਾ ਜਨਮ ਸਤਵਿੰਦਰ ਤੇ ਹਰਬਖਸ਼ ਦੇ ਰਿਸ਼ਤੇ ਦੀ ਨਿੱਗਰ ਗਲਪੀ ਸਮੀਕਰਨ ਤਿਆਰ ਕਰਨ ਵਿਚ ਵੀ ਇਕ ਲੁਕਵੀਂ ਅਹਿਮ ਭੂਮਿਕਾ ਅਦਾ ਕਰਦਾ ਹੈ। ਬਲਕਾਰ ਆਪਣੇ ਭਾਣਜੇ ਸਤਵਿੰਦਰ ਨੂੰ ਏਸੇ ਲਈ ਆਪਣਾ ਬਿਜ਼ਨਸ ਸੌਂਪਦਾ ਹੈ ਕਿਉਂਕਿ ਕੁਲਤਾਰ ਦੇ ਜਨਮ ਲੈਣ ਤੋਂ ਬਾਅਦ ਬਲਕਾਰ ਆਪਣੀ ਜਾਇਦਾਦ ਨੂੰ ਵਧਾਉਣ ਦੇ ਮੌਕੇ ਭਾਲ਼ਦਾ ਹੈ। ਜਾਇਦਾਦ ਦੇ ਵਾਧੇ ਨੂੰ ਬਲਕਾਰ ਆਪਣੇ ਪੁੱਤਰ ਕੁਲਤਾਰ ਦੇ ਭਾਗਾਂ ਨਾਲ ਜੋੜ ਕੇ ਵੇਖਦਾ ਹੈ। ਪਰ ਉਹ ਇਹ ਨਹੀਂ ਵੇਖ ਪਾਉਂਦਾ ਕਿ ਕੁਲਤਾਰ ਕਾਰਨ ਹੀ ਉਸਦਾ ਪਰਿਵਾਰ ਟੁੱਟ ਰਿਹਾ ਹੈ। ਐਪਰ ਬਲਕਾਰ ਦੇ ਜ਼ਿਹਨ ਵਿਚ ਪੰਜਾਬ 'ਚ ਰਹਿੰਦੇ ਉਹਨਾਂ ਪੰਜਾਬੀ ਪਰਿਵਾਰਾਂ ਬਾਰੇ ਚਿੰਤਾ ਜ਼ਰੂਰ ਹੈ ਜੋ ਜ਼ਮੀਨਾਂ ਗਹਿਣੇ ਧਰ-ਧਰ ਕੇ ਤੇ ਕਰਜ਼ੇ ਚੁੱਕ-ਚੁੱਕ ਕੇ ਆਪਣੇ ਨੌਜਵਾਨ ਮੁੰਡੇ ਕੁੜੀਆਂ ਨੂੰ ਵਲਾਇਤ ਭੇਜ

ਰਹੇ ਹਨ। ਉਹਨਾਂ ਮਾਪਿਆ ਨੂੰ ਨਹੀਂ ਪਤਾ ਕਿ ਵਲਾਇਤ ਵਿਚ ਉਹਨਾਂ ਦੇ ਬੱਚਿਆਂ ਨੂੰ ਕੰਮ ਕੋਈ ਨਹੀਂ ਮਿਲਣਾ ਤੇ ਜੋ ਪੈਸੇ ਦੇ ਕੇ ਉਹ ਉਹਨਾਂ ਨੂੰ ਤੋਰਦੇ ਹਨ ਉਹ ਤਾਂ ਜਲਦੀ ਹੀ ਮੁੱਕ ਜਾਣੇ ਹਨ। ਕੁੜੀਆਂ ਨੂੰ ਜਿਊਂਦੇ ਰਹਿਣ ਲਈ ਆਪਣੇ ਜਿਸਮ ਤਕ ਵੇਚਣੇ ਪੈਂਦੇ ਹਨ। ਜਿਵੇਂ ਪਿੰਕੀ ਤੇ ਸੂਜ਼ਨ ਨੂੰ 'ਇਸਕੋਰਟ ਏਜੰਸੀ' ਰਾਹੀਂ ਆਪਣੀ ਦੇਹ ਦਾ ਵਪਾਰ ਕਰਨਾ ਪੈਂਦਾ ਹੈ। ਆਰਮੀਨੀਆ ਵਰਗੇ ਗ਼ਰੀਬ ਦੇਸ਼ਾਂ ਦੀਆਂ ਸੁਨੱਖੀਆਂ ਕੁੜੀਆਂ ਇੰਗਲੈਂਡ ਦੀਆਂ 'ਇਸਕੋਰਟ ਏਜੰਸੀਆਂ' ਰਾਹੀਂ ਅਜਿਹਾ ਹੀ ਕੰਮ ਕਰਦੀਆਂ ਹਨ। ਪਿੰਕੀ ਤੇ ਉਸਦਾ ਆਰਮੀਨੀਅਨ ਮਿੱਤਰ ਗੈਰੀ ਬਿਜ਼ਨਸਮੈਨਾਂ ਦੀ ਸੈਕਸ ਦੀ ਭੁੱਖ ਮਿਟਾਉਣ ਲਈ ਹੋਟਲ ਖੋਲ੍ਹਦੇ ਹਨ। ਨਾਵਲਕਾਰ ਨੇ ਗ਼ਰੀਬ ਮੁਲਕਾਂ ਦੇ ਮਾਪਿਆਂ ਦੀ ਨਿਘਰਦੀ ਮਾਨਸਿਕਤਾ ਉੱਤੇ ਡੂੰਘਾ ਅਫਸੋਸ ਜਿਤਾਇਆ ਹੈ ਜੋ ਅਮੀਰ ਬਣਨ ਦੀ ਖਾਤਰ ਆਪਣੀਆਂ ਨੌਜਵਾਨ ਧੀਆਂ ਨੂੰ ਪਰਵਾਸ ਧਾਰਨ ਕਰਨ ਲਈ ਮਜਬੂਰ ਕਰਦੇ ਹਨ। ਨਾਵਲ ਦਾ ਤਰਕ ਇਹ ਹੈ ਕਿ ਇੰਗਲੈਂਡ ਵਿਚ ਜਿਨਸੀ ਸਭਿਆਚਾਰ ਦਾ ਫੈਲਾਅ ਪੂੰਜੀ ਦੇ ਇਕੱਤਰ ਕਰਨ ਦਾ ਇਕ ਸਾਧਨ ਵੀ ਹੈ ਅਤੇ ਵੱਡੇ ਕਾਰੋਬਾਰੀਆਂ ਦੇ ਬਿਜ਼ਨਸ ਦੇ ਫੈਲਾਉ ਲਈ ਜ਼ਰੂਰੀ ਵੀ।

ਪੱਛਮੀ ਮੁਲਕਾਂ ਵਿਚ ਪਰਵਾਸੀ ਵਿਅਕਤੀ ਨੂੰ ਆਪਣੀ ਮੂਲ ਹੋਂਦ ਨੂੰ ਕਾਇਮ ਰੱਖਣ ਲਈ ਅਨੇਕਾਂ ਪ੍ਰਕਾਰ ਦੇ ਸੰਘਰਸ਼ ਕਰਨੇ ਪੈਂਦੇ ਹਨ। ਅਤੇ ਸਭ ਤੋਂ ਵੱਡਾ ਸੰਘਰਸ਼ ਤਾਂ ਉਸਦਾ ਆਪਣੇ ਆਪੇ ਨਾਲ ਹੈ। ਕੀ ਪਰਵਾਸੀ ਵਿਅਕਤੀ ਇਸ ਸੰਘਰਸ਼ 'ਚ ਜਿੱਤ ਹਾਸਿਲ ਕਰ ਸਕਦਾ ਹੈ? ਕੀ ਉਸਦੇ ਸੁਲਘਦੇ ਸੁਪਨੇ ਭਾਂਬੜ ਬਣ ਕੇ ਮੱਚ ਸਕਦੇ ਹਨ ਜਾਂ ਸੁਲਘਦੇ ਹੀ ਰਹਿੰਦੇ ਹਨ? ਜੇ ਸੁਲਘਦੇ ਹੀ ਰਹਿੰਦੇ ਹਨ, ਤਾਂ ਕਿਉਂ? ਇਹ ਜਾਣਨ ਲਈ ਸੰਤੋਖ ਧਾਲੀਵਾਲ ਦਾ ਹੱਥਲਾ ਨਾਵਲ ਪੜ੍ਹਨਾ ਬਣਦਾ ਹੈ।

**–ਚੰਦਰ ਮੋਹਨ**

---


## 'ਸਿਰਜਣਾ' ਬਾਰੇ ਜਾਣਕਾਰੀ

| | |
|---|---|
| 1. ਪ੍ਰਕਾਸ਼ਨ ਸਥਾਨ | 225-ਬੀ, ਮਖਦੂਮਪੁਰਾ, ਜਲੰਧਰ |
| 2. ਪ੍ਰਕਾਸ਼ਨ ਕਾਲ | ਤ੍ਰੈਮਾਸਕ |
| 3. ਛਾਪਕ, ਪ੍ਰਕਾਸ਼ਕ ਤੇ ਮਾਲਕ | ਸੁਰਿੰਦਰ ਮੋਹਨ ਸਿੰਘ |
| 4. ਕੌਮੀਅਤ | ਭਾਰਤੀ |
| 5. ਪਤਾ | 225-ਬੀ, ਮਖਦੂਮਪੁਰਾ, ਜਲੰਧਰ |
| 6. ਸੰਪਾਦਕ | ਰਘਬੀਰ ਸਿੰਘ |
| 7. ਕੌਮੀਅਤ | ਭਾਰਤੀ |
| 8. ਪਤਾ | 1728, ਸੈਕਟਰ 43-ਬੀ, ਚੰਡੀਗੜ੍ਹ |

ਮੈਂ ਸੁਰਿੰਦਰ ਮੋਹਨ ਸਿੰਘ, ਐਲਾਨ ਕਰਦਾ ਹਾਂ ਕਿ ਉਪਰੋਕਤ ਵੇਰਵਾ ਮੇਰੇ ਗਿਆਨ ਤੇ ਵਿਸ਼ਵਾਸ ਅਨੁਸਾਰ ਸਹੀ ਹੈ।

ਮਿਤੀ: 28 ਫਰਵਰੀ 2017 ਦਸਤਖਤ: ਸੁਰਿੰਦਰ ਮੋਹਨ ਸਿੰਘ, ਪ੍ਰਕਾਸ਼ਕ

---

ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਸ਼ੋਅਰੂਮ ਨੰਬਰ 443, ਮਟੌਰ, ਸੈਕਟਰ 70, ਮੁਹਾਲੀ ਤੋਂ ਛਪਵਾ ਕੇ 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।

ਸੰਪਾਦਕ: ਰਘਬੀਰ ਸਿੰਘ ਪ੍ਰਕਾਸ਼ਨ ਮਿਤੀ: 1 ਅਪਰੈਲ, 2017





ਨਿਰਾਲੇ ਤੇ ਨਿਵੇਕਲੇ ਪੰਜਾਬੀ ਸ਼ਾਇਰ ਤੇ ਚਿੱਤਰਕਾਰ
ਦੇਵ ਦੀ ਜ਼ਿੰਦਗੀ ਦਾ ਸਫ਼ਰ

ਤਿਕੋਨਾ ਸਫ਼ਰ




ਦੇਵ ਦੀ ਸ਼ਾਇਰੀ ਅਤੇ ਚਿੱਤਰਕਾਰੀ, ਦੋਵੇਂ ਹੀ ਪਿਆਰ-ਮੁਹੱਬਤ ਲਈ ਭਰੀ ਪਰਵਾਜ਼ ਹਨ। ਕਾਵਿ-ਰੂਪ ਵਿਚ ਬੰਨ੍ਹੀ ਉਹਦੀ ਸਵੈ-ਜੀਵਨੀ 'ਤਿਕੋਨਾ ਸਫ਼ਰ' ਵਿਚ ਇਹ ਪਰਵਾਜ਼ ਪਿੱਛੇ ਛੁੱਟਦੀ ਜਾਂਦੀ ਪਰੰਪਰਾ ਅਤੇ ਅਗਾਂਹ ਰਾਹ ਮੋਕਲੇ ਕਰਦੀ ਤਲਾਸ਼ ਦਾ ਕੋਈ ਜਲੌਅ ਹੈ। ਉਹਦੀ ਤਲਾਸ਼ ਦੀ ਪਿਆਸ ਅਮੁੱਕ, ਅਮੋੜ ਅਤੇ ਅਰੋਕ ਹੈ। 'ਤਿਕੋਨਾ ਸਫ਼ਰ' ਇਸ ਤਲਾਸ਼ ਅਤੇ ਪਿਆਸ ਦੀਆਂ ਵੰਨ-ਸੁਵੰਨੀਆਂ ਪਰਤਾਂ ਫਰੋਲਦੀ ਹੈ।

ਪੰਨੇ 86 ਸੁੰਦਰ ਦਿੱਖ ਮੁੱਲ 175 ਰੁਪਏ

**ਨਵਯੁਗ ਪਬਲਿਸ਼ਰਜ਼,** ਹੌਜ਼ ਖਾਸ, ਨਵੀਂ ਦਿੱਲੀ

